**ਮਿਖ਼ਾਈਲ ਨਈਮੀ** ਦਾ ਜਨਮ ਸੰਨ 1899 ਈ. ਵਿੱਚ ਮੱਧ-ਪੂਰਬ ਦੇ ਦੇਸ ਲੈਬਨਾਨ ਦੇ ਸਮੁੰਦਰ ਦੇ ਕੰਢੇ ਦੇ ਨੇੜਲੇ ਇੱਕ ਉੱਚੇ ਪਹਾੜ ਦੀ ਢਲ਼ਵਾਨ ਤੇ ਵੱਸੇ ਇੱਕ ਅਜਿਹੇ ਗ਼ਰੀਬ ਯੂਨਾਨੀ ਇਸਾਈ ਪਰਿਵਾਰ ਵਿੱਚ ਹੋਇਆ, ਜਿਸ ਦਾ ਗੁਜ਼ਾਰਾ ਮੁੱਖ ਤੌਰ ਤੇ ਖੇਤੀ-ਬਾੜੀ ਉੱਤੇ ਚੱਲਦਾ ਸੀ। ਪਿੰਡ ਦੇ ਸਕੂਲ ਦੀ ਸਭ ਤੋਂ ਉੱਚੀ ਜਮਾਤ ਦਾ ਉੱਤਮ ਵਿਦਿਆਰਥੀ ਹੋਣ ਦੇ ਫਲ-ਸਰੂਪ ਉਸ ਨੇ ਵਜ਼ੀਫ਼ਾ ਹਾਸਲ ਕਰ ਕੇ 1906 ਤੋਂ 1911 ਤੱਕ ਪੰਜ ਸਾਲ ਰੂਸ ਵਿੱਚ ਸਿੱਖਿਆ ਪ੍ਰਾਪਤ ਕੀਤੀ। ਉਸ ਤੋਂ ਬਾਅਦ ਕੁਝ ਸਾਲ ਲੈਬਨਾਨ ਵਿੱਚ ਬਿਤਾਉਣ ਤੋਂ ਬਾਅਦ ਸੰਯੋਗ-ਵੱਸ ਉਸ ਨੂੰ ਅੱਗੇ ਦੀ ਪੜ੍ਹਾਈ ਲਈ ਅਮਰੀਕਾ ਜਾਣ ਦਾ ਅਵਸਰ ਮਿਲ ਗਿਆ। ਉੱਥੇ ਉਨ੍ਹਾਂ ਦੀ ਆਪਣੇ ਹੀ ਦੇਸ ਦੇ ਇੱਕ ਪ੍ਰਮੁੱਖ ਲੇਖਕ ਖ਼ਲੀਲ ਜਬਰਾਨ ਨਾਲ ਜਾਣਕਾਰੀ ਹੋ ਗਈ। ਉਹਦੇ ਨਾਲ ਮਿਲ ਕੇ ਆਪ ਨੇ ਆਪਣੀ ਮਾਂ-ਬੋਲੀ ਅਰਬੀ ਦੇ ਸਾਹਿਤ ਨੂੰ ਪੁਨਰ-ਸੁਰਜੀਤ ਕਰਨ ਲਈ ਇੱਕ ਜ਼ੋਰਦਾਰ ਅੰਦੋਲਨ ਚਲਾਇਆ ਅਤੇ ਉਸ ਦੀ ਅਗਵਾਈ ਕੀਤੀ। ਸੰਨ 1932 ਵਿੱਚ ਨਈਮੀ ਆਪਣੇ ਦੇਸ ਵਾਪਸ ਪਰਤ ਆਇਆ ਅਤੇ ਆਪਣਾ ਬਾਕੀ ਦਾ ਜੀਵਨ ਉਥੇ ਹੀ ਬਤੀਤ ਕੀਤਾ। ਆਪ ਨੇ 1988 ਵਿੱਚ ਦੇਹ ਦਾ ਚੋਲਾ ਤਿਆਗ ਦਿੱਤਾ।

'ਦੀ ਬੁੱਕ ਆਫ਼ ਮੀਰਦਾਦ' ਨਈਮੀ ਨੇ 1946-47 ਵਿੱਚ ਲਿਖੀ ਅਤੇ ਫਿਰ ਖ਼ੁਦ ਹੀ ਅਰਬੀ ਵਿੱਚ ਉਸ ਦਾ ਅਨੁਵਾਦ ਕੀਤਾ। ਮੂਲ ਅੰਗ੍ਰੇਜ਼ੀ ਪੁਸਤਕ ਪਹਿਲੀ ਵਾਰ 1948 ਵਿੱਚ ਲੈਬਨਾਨ ਦੀ ਰਾਜਧਾਨੀ ਬੈਰੂਤ ਵਿੱਚ ਪ੍ਰਕਾਸ਼ਿਤ ਹੋਈ ਅਤੇ ਉਸ ਦਾ ਅਰਬੀ ਅਨੁਵਾਦ ਵੀ ਉਥੋਂ ਹੀ 1952 ਵਿੱਚ ਪ੍ਰਕਾਸ਼ਿਤ ਹੋਇਆ।

ਪੱਛਮ ਦੇ ਪਾਠਕਾਂ ਵਿੱਚ ਮਿਖ਼ਾਈਲ ਨਈਮੀ ਦੀਆਂ ਦੋ ਦਰਜਨ ਰਚਨਾਵਾਂ ਵਿੱਚੋਂ ਸਭ ਤੋਂ ਵੱਧ ਪਿਆਰ-ਭਰਿਆ ਸਥਾਨ 'ਦੀ ਬੁੱਕ ਆਫ਼ ਮੀਰਦਾਦ' ਨੂੰ ਪ੍ਰਾਪਤ ਹੈ। ਮਿਖ਼ਾਈਲ ਨਈਮੀ ਆਪ ਵੀ ਇਸ ਨੂੰ ਆਪਣੀ ਸਰਬੋਤਮ ਰਚਨਾ ਮੰਨਦੇ ਸਨ।

# ਕਿਤਾਬੇ-ਮੀਰਦਾਦ

*ਕਿਸੇ ਸਮੇਂ 'ਨੌਕਾ' ਦੇ ਨਾਂ ਨਾਲ ਕਹੇ ਜਾਣ ਵਾਲੇ*
*ਮੱਠ ਦੀ ਅਨੋਖੀ ਕਥਾ*

*ਮਿਖ਼ਾਈਲ ਨਈਮੀ*

ਦੀ ਅੰਗਰੇਜ਼ੀ ਪੁਸਤਕ

***'ਦੀ ਬੁੱਕ ਆਫ਼ ਮੀਰਦਾਦ'***

ਦਾ

ਪੰਜਾਬੀ ਅਨੁਵਾਦ:

ਮਹਿੰਦਰ ਸਿੰਘ ਜੋਸ਼ੀ

ਸਾਇੰਸ ਆਫ਼ ਦਾ ਸੋਲ ਰਿਸਰਚ ਸੈਂਟਰ

ਪ੍ਰਕਾਸ਼ਕ :
ਜੀ. ਪੀ. ਐੱਸ. ਭੱਲਾ, ਸੈਕਟਰੀ
ਸਾਇੰਸ ਆਫ਼ ਦਾ ਸੋਲ ਰਿਸਰਚ ਸੈਂਟਰ
ਰਾਧਾਸੁਆਮੀ ਸਤਿਸੰਗ ਬਿਆਸ
5, ਗੁਰੂ ਰਵਿਦਾਸ ਮਾਰਗ, ਪੂਸਾ ਰੋਡ
ਨਵੀਂ ਦਿੱਲੀ 110 005, ਭਾਰਤ

ਪਹਿਲਾ ਸੰਸਕਰਨ 1986
ਚੌਥਾ ਸੰਸਕਰਨ 2009
ਛਾਪਕ : ਇਮਪੀਰੀਅਲ ਆਫ਼ਸੈਟ ਪ੍ਰਿੰਟਰਜ਼, ਜਲੰਧਰ ਸ਼ਹਿਰ, ਪੰਜਾਬ 144 008 (ਭਾਰਤ)

Published by
G. P. S. Bhalla, Secretary
Science of the Soul Research Centre
c/o Radha Soami Satsang Beas
5, Guru Ravi Dass Marg, Pusa Road
New Delhi 110 005, India


First Edition 1986
Fourth Edition 2009

16 15 14 13 12 11 10 09 8 7 6 5 4 3 2 1

ISBN 978-93-80077-02-4

Printed in India by: Emperial Ottset Printers, Jalandhar City, Punjab 144 008

# ਵਿਸ਼ੇ-ਸੂਚੀ

*ਦੋ ਸ਼ਬਦ* 7

*ਕਿਤਾਬ ਦੀ ਕਹਾਣੀ* 15

*ਕੈਦੀ ਮਹੰਤ* 17

*ਚਕਮਾਕੀ ਢਲਵਾਨ* 22

*ਕਿਤਾਬ ਦਾ ਰਖਵਾਲਾ* 34

1. ਮੀਰਦਾਦ ਆਪਣਾ ਭੇਦ ਖੋਲ੍ਹਦਾ ਹੈ 51
2. ਸਿਰਜਣਾਤਮਿਕ ਸ਼ਬਦ 55
3. ਪਵਿੱਤਰ ਤ੍ਰੀਮੂਰਤੀ ਅਤੇ ਪੂਰਨ ਸੰਤੁਲਨ 60
4. ਇਨਸਾਨ ਪੋਤੜਿਆਂ ਵਿੱਚ ਲਪੇਟਿਆ ਰੱਬ ਹੈ 62
5. ਕੁਠਾਲੀਆਂ ਤੇ ਛਾਨਣਿਆਂ ਬਾਰੇ 64
6. ਮਾਲਕ ਅਤੇ ਨੌਕਰ ਬਾਰੇ 69
7. ਮਿਕੇਯਨ ਅਤੇ ਨਰੌਂਦਾ ਦੀ ਰਾਤ ਸਮੇਂ ਮੀਰਦਾਦ ਨਾਲ ਗੱਲ-ਬਾਤ 72
8. ਸੱਤ ਸਾਥੀ ਮੀਰਦਾਦ ਨੂੰ ਮਿਲਦੇ ਹਨ 78
9. ਦੁੱਖ-ਰਹਿਤ ਜੀਵਨ ਦੀ ਜੁਗਤੀ 83
10. ਫ਼ੈਸਲੇ ਅਤੇ ਫ਼ੈਸਲੇ ਦੇ ਦਿਨ ਬਾਰੇ 85
11. ਪ੍ਰੇਮ ਪ੍ਰਭੂ ਦਾ ਵਿਧਾਨ ਹੈ 91
12. ਸਿਰਜਣਾਤਮਿਕ ਚੁੱਪ ਬਾਰੇ 100
13. ਪ੍ਰਾਰਥਨਾ ਬਾਰੇ 104
14. ਦੇਵਾਂ ਅਤੇ ਦੈਂਤਾਂ ਦੀ ਗੱਲ-ਬਾਤ 111

15. ਸ਼ਮਦਾਮ ਦਾ ਜਤਨ 116
16. ਸ਼ਾਹੂਕਾਰਾਂ ਅਤੇ ਕਰਜ਼ਦਾਰਾਂ ਬਾਰੇ 121
17. ਸ਼ਮਦਾਮ ਰਿਸ਼ਵਤ ਦਾ ਸਹਾਰਾ ਲੈਂਦਾ ਹੈ 126
18. ਹਿਮਬਾਲ ਦੇ ਪਿਤਾ ਦੀ ਮੌਤ 128
19. ਤਰਕ ਅਤੇ ਵਿਸ਼ਵਾਸ 135
20. ਅਸੀਂ ਮਰ ਕੇ ਕਿੱਥੇ ਜਾਂਦੇ ਹਾਂ 139
21. ਪਵਿੱਤਰ ਰੱਬੀ ਰਜ਼ਾ 142
22. ਜ਼ੈਮੋਰਾ ਨੂੰ ਆਪਣੇ ਭੇਦ ਤੋਂ ਸੁਰਖ਼ਰੂ ਕਰਨਾ 148
23. ਮੀਰਦਾਦ ਸਿਮ-ਸਿਮ ਦਾ ਰੋਗ ਦੂਰ ਕਰਦਾ ਹੈ 157
24. ਕੀ ਖਾਣ ਲਈ ਮਾਰਨਾ ਜਾਇਜ਼ ਹੈ 163
25. ਅੰਗੂਰ-ਵੇਲ ਦਾ ਦਿਨ 168
26. ਉਪਦੇਸ਼ 172
27. ਕੀ ਸੱਚ ਦਾ ਉਪਦੇਸ਼ ਸਭ ਨੂੰ ਦੇਣਾ ਚਾਹੀਦਾ ਹੈ 184
28. ਬੇਸਾਰ ਦਾ ਸੁਲਤਾਨ 190
29. ਸ਼ਮਦਾਮ ਦਾ ਜਤਨ 201
30. ਮਿਕੇਯਨ ਦਾ ਸੁਪਨਾ 210
31. ਮਹਾਨ ਉਦਰੇਵਾਂ, ਮਹਾਂ-ਬਿਰਹਾ 216
32. ਪਾਪ ਅਤੇ ਪਰਦੇ ਹਟਾਉਣ ਬਾਰੇ 223
33. ਰਾਤ੍ਰੀ ਦੇ ਅਨੂਪਮ ਗਵੱਈਏ ਬਾਰੇ 234
34. ਮਾਂ-ਆਂਡੇ ਬਾਰੇ 244
35. ਰੱਬ ਦੇ ਰਾਹ ਉੱਤੇ 252
36. ਬੇੜੀ ਦਾ ਦਿਨ 259
37. ਚਿਤਾਵਨੀ 264

*ਸਾਡੇ ਪ੍ਰਕਾਸ਼ਨ* 277

# ਦੋ ਸ਼ਬਦ

ਹਥਲੀ ਰਚਨਾ 'ਮੀਰਦਾਦ ਦੀ ਪੁਸਤਕ', ਇੱਕ ਅਦਭੁਤ ਵਿਅਕਤੀ ਮੀਰਦਾਦ ਦੇ ਰੂਹਾਨੀ ਉਪਦੇਸ਼ ਉੱਤੇ ਆਧਾਰਿਤ ਹੈ। ਇਹ ਸਮੁੱਚੀ ਮਨੁੱਖ ਜਾਤੀ ਲਈ ਸਰਬ-ਸਾਂਝਾ ਉਪਦੇਸ਼ ਹੈ, ਜੋ ਦੇਸ-ਕਾਲ ਦੇ ਹਰ ਤਰ੍ਹਾਂ ਦੇ ਬੰਧਨਾਂ ਅਤੇ ਵਿਤਕਰਿਆਂ ਤੋਂ ਉੱਪਰ ਹੈ।

ਮੀਰਦਾਦ ਦੇ ਕੁਝ ਸਾਥੀ ਬਾਰ-ਬਾਰ ਉਸ ਨੂੰ ਪੁੱਛਦੇ ਹਨ ਕਿ ਤੂੰ ਸਾਨੂੰ ਆਪਣਾ ਅਸਲੀ ਨਾਂ ਦੱਸ ਅਤੇ ਆਪਣੇ ਮਾਤਾ-ਪਿਤਾ, ਵਡੇਰਿਆਂ ਅਤੇ ਦੇਸ ਤੇ ਜਾਤੀ ਬਾਰੇ ਠੀਕ-ਠਾਕ ਵੇਰਵਾ ਦੇਹ, ਤਾਂ ਜੋ ਸਾਨੂੰ ਤੇਰੀਆਂ ਗੁੰਝਲ-ਭਰੀਆਂ ਅਤੇ ਹੈਰਾਨ ਕਰ ਦੇਣ ਵਾਲੀਆਂ ਗੱਲਾਂ ਸਮਝਣ ਵਿੱਚ ਸਹਾਇਤਾ ਮਿਲੇ। ਮੀਰਦਾਦ ਦੇ ਸਾਥੀਆਂ ਦਾ ਇਹ ਪ੍ਰਸ਼ਨ ਮਨੁੱਖ ਦੀ ਉਸ ਬਿਰਤੀ ਦਾ ਸੂਚਕ ਹੈ, ਜਿਹੜੀ ਹਰ ਵਿਅਕਤੀ ਅਤੇ ਵਿਚਾਰ ਨੂੰ ਕੇਵਲ ਕੌਮਾਂ, ਮਜ਼੍ਹਬਾਂ, ਮੁਲਕਾਂ ਅਤੇ ਨਸਲਾਂ ਦੇ ਤੰਗ ਦਾਇਰਿਆਂ ਵਿੱਚ ਜਕੜ ਕੇ ਦੇਖਣ ਦੀ ਆਦੀ ਹੈ। ਇਸ ਤੋਂ ਉਲਟ ਮੀਰਦਾਦ ਕਹਿੰਦਾ ਹੈ: ਜਿਹੜਾ ਵਿਅਕਤੀ ਆਪਣੀ ਤੰਗ 'ਮੈਂ' ਦਾ ਖੋਲ ਉਤਾਰ ਕੇ, ਸਰਬ-ਵਿਆਪੀ 'ਮੈਂ' ਨਾਲ ਇੱਕ-ਸੁਰ ਹੋ ਚੁੱਕਾ ਹੈ, ਤੁਸੀਂ ਉਸ ਨੂੰ ਕੀ ਨਾਂ ਦੇ ਸਕਦੇ ਹੋ ਅਤੇ ਕਿਹੜੇ ਮਾਤਾ-ਪਿਤਾ ਦਾ ਪੁੱਤਰ ਕਹਿ ਸਕਦੇ ਹੋ ? ਜਿਸ ਵਿਅਕਤੀ ਨੇ ਆਪਣੇ ਅਨਾਦੀ ਪੂਰਵਜ, ਉਸ ਪਰਮੇਸ਼ਰ ਨਾਲ ਆਪਣਾ ਨਾਤਾ ਜੋੜ ਲਿਆ ਹੈ, ਤੁਸੀਂ ਉਸ ਨੂੰ ਕਿਹੜੇ ਪੂਰਵਜਾਂ ਅਤੇ ਕਿਹੜੀ ਕੁਲ ਦੀ ਸੰਤਾਨ ਮਿਥ ਸਕਦੇ ਹੋ ?

ਮੀਰਦਾਦ ਆਪਣੇ ਬਾਰੇ ਦੋ ਮਹੱਤਵ-ਪੂਰਨ ਗੱਲਾਂ ਹੋਰ ਕਹਿੰਦਾ ਹੈ। ਪਹਿਲੀ: ਜਦੋਂ ਮੈਂ ਇਨਸਾਨਾਂ ਵਿੱਚ ਹੋਵਾਂ ਤਾਂ ਰੱਬ ਹੁੰਦਾ ਹਾਂ, ਪਰ ਜਦੋਂ ਰੱਬ ਦੇ ਸਨਮੁਖ ਹੋਵਾਂ ਤਾਂ ਨਿਰੋਲ ਮਨੁੱਖ ਬਣ ਜਾਂਦਾ ਹਾਂ। ਦੂਜੀ: ਜਦੋਂ ਪਰਬਤ ਨਹੀਂ ਸਨ ਤਾਂ ਮੈਂ

ਸੀ ਅਤੇ ਜਦੋਂ ਪਰਬਤਾਂ ਦਾ ਨਾਂ-ਨਿਸ਼ਾਨ ਨਹੀਂ ਰਹੇਗਾ, ਓਦੋਂ ਵੀ ਮੈਂ ਹੋਵਾਂਗਾ। ਇਨ੍ਹਾਂ ਬਚਨਾਂ ਨੂੰ ਪੁਸਤਕ ਵਿੱਚ ਉਸ ਦੁਆਰਾ ਬਾਰ-ਬਾਰ ਦੁਹਰਾਏ ਗਏ ਇਸ ਕਥਨ ਨਾਲ ਜੋੜਨਾ ਜ਼ਰੂਰੀ ਹੈ: ਇਹੋ ਉਪਦੇਸ਼ ਮੈਂ ਨੂਹ ਨੂੰ ਦਿੱਤਾ ਸੀ, ਓਹੀ ਉਪਦੇਸ਼ ਮੈਂ ਤੁਹਾਨੂੰ ਦੇ ਰਿਹਾਂ ਹਾਂ। ਇਨ੍ਹਾਂ ਕਥਨਾਂ ਤੋਂ ਸਾਫ਼ ਸੁਝਾਅ ਮਿਲਦਾ ਹੈ ਕਿ ਮੀਰਦਾਦ ਉਹ ਪੂਰਨ ਪੁਰਖ, ਕਾਮਲ-ਮੁਰਸ਼ਦ ਜਾਂ ਸੰਤ-ਸਤਿਗੁਰੂ ਹੈ, ਜਿਸ ਦਾ ਨਾ ਕੋਈ ਆਦਿ ਹੈ ਨਾ ਅੰਤ। ਗੁਰਬਾਣੀ ਵਿੱਚ ਆਏ ਕੁਝ ਵਿਵਰਣ ਇਸ ਭੇਦ ਨੂੰ ਸਮਝਣ ਵਿੱਚ ਵਿਸ਼ੇਸ਼ ਸਹਾਇਤਾ ਦਿੰਦੇ ਹਨ। ਇੱਕ ਵਿਵਰਣ ਇਸ ਤਰ੍ਹਾਂ ਹੈ:

> ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜੀ ਗੁਰੂ ਚਲੰਦੀ।
> ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ
> ਜਿਨੀ ਗੁਰਮੁਖਿ ਨਾਮੁ ਧਿਆਇਆ।
> ਹਰਿ ਪੁਰਖੁ ਨ ਕਬਹੀ ਬਿਨਸੈ ਜਾਵੈ ਨਿਤ ਦੇਵੈ ਚੜੈ ਸਵਾਇਆ।
> ਨਾਨਕ ਸੰਤ ਸੰਤ ਹਰਿ ਏਕੋ ਜਪਿ ਹਰਿ ਹਰਿ ਨਾਮੁ ਸੋਹੰਦੀ।
> ਹਰਿ ਰਾਮ ਰਾਮ ਮੇਰੇ ਬਾਬੁਲਾ ਪਿਰ ਮਿਲਿ ਧਨ ਵੇਲ ਵਧੰਦੀ।

—ਆਦਿ ਗ੍ਰੰਥ, ਪੰ. 79

ਸਪਸ਼ਟ ਹੈ ਕਿ ਪੂਰਨ-ਪੁਰਖ ਇੱਕ ਸਿਰੇ ਉੱਤੇ ਮਨੁੱਖ ਹੁੰਦਾ ਹੈ ਅਤੇ ਦੂਜੇ ਸਿਰੇ ਉੱਤੇ ਪਰਮਾਤਮਾ ਨਾਲ ਅਭੇਦ ਹੁੰਦਾ ਹੈ।

ਬਿਨਾਂ ਪਰਮੇਸ਼ਰ ਨਾਲ ਅਭੇਦ ਹੋਣ ਦੇ, ਕੋਈ ਪਰਮੇਸ਼ਰ ਨੂੰ ਨਹੀਂ ਜਾਣ ਸਕਦਾ ਅਤੇ ਬਿਨਾਂ ਖ਼ੁਦ ਪਰਮੇਸ਼ਰ ਨਾਲ ਅਭੇਦ ਹੋਣ ਦੇ ਕੋਈ ਕਿਸੇ ਦੂਸਰੇ ਨੂੰ ਪਰਮੇਸ਼ਰ ਨਾਲ ਅਭੇਦ ਹੋਣ ਦੇ ਕਾਬਲ ਨਹੀਂ ਬਣਾ ਸਕਦਾ। ਪਰਮੇਸ਼ਰ ਜਿੰਨਾ ਵੱਡਾ ਕੇਵਲ ਪਰਮੇਸ਼ਰ ਹੀ ਹੈ, ਇਸ ਲਈ ਉਹ ਪਰਮੇਸ਼ਰ ਖ਼ੁਦ, ਬਾਰ-ਬਾਰ ਮੀਰਦਾਦ ਕਹੋ ਜਾਂ ਸੰਤ-ਸਤਿਗੁਰੂ ਦੇ ਰੂਪ ਵਿੱਚ ਸੰਸਾਰ ਵਿੱਚ ਆਉਂਦਾ ਰਹਿੰਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਫ਼ਰਮਾਇਆ ਹੈ: 'ਆਦਿ ਅੰਤਿ ਏਕੈ ਅਵਤਾਰਾ। ਸੋਈ ਗੁਰੂ ਸਮਝਿਓ ਹਮਾਰਾ।' (ਚਰਿਤ੍ਰ 405, 385-3 )

ਹਰ ਪੂਰਨ ਸੰਤ, ਪਰਮੇਸ਼ਰ ਦਾ ਰੂਪ ਹੁੰਦਾ ਹੈ, ਇਸ ਲਈ ਸਭ ਪੂਰਨ ਸੰਤਾਂ ਦੇ ਸੁਭਾਅ, ਆਦਰਸ਼ ਅਤੇ ਉਪਦੇਸ਼ ਵਿੱਚ ਪੂਰਨ ਸਮਾਨਤਾ ਹੁੰਦੀ ਹੈ। ਪੁਸਤਕ ਵਿੱਚ ਪ੍ਰਗਟ ਹੋਏ ਮੀਰਦਾਦ ਦੇ ਉਪਦੇਸ਼ ਅਤੇ ਉਸ ਦੇ ਸੁਭਾਅ ਤੋਂ ਪਤਾ ਲੱਗਦਾ ਹੈ

ਕਿ ਉਹ ਸ਼ਕਤੀ, ਗਿਆਨ, ਸਹਿਜ, ਉਪਕਾਰ, ਨਿਮਰਤਾ ਅਤੇ ਸਭ ਤੋਂ ਵਧ ਕੇ ਪ੍ਰੇਮ ਅਤੇ ਦਇਆ ਦੀ ਸਾਖਿਆਤ ਮੂਰਤ ਹੈ, ਜੋ ਕਿਸੇ ਵੀ ਸੰਤ ਦੇ ਮੂਲ ਲੱਛਣ ਹੁੰਦੇ ਹਨ।

ਮੀਰਦਾਦ ਆਪਣੇ ਸਾਥੀਆਂ ਨੂੰ ਅਤੇ ਉਨ੍ਹਾਂ ਰਾਹੀਂ ਮਨੁੱਖਤਾ ਨੂੰ ਕੀ ਸੰਦੇਸ਼ ਦਿੰਦਾ ਹੈ? ਉਹ ਪੁਸਤਕ ਦੇ ਪਹਿਲੇ ਅਧਿਆਇ ਵਿੱਚ ਕਹਿੰਦਾ ਹੈ: ਤੁਸੀਂ ਆਪਣੇ ਆਪ ਨੂੰ ਆਪਣੇ ਸਾਹਮਣੇ ਪ੍ਰਗਟ ਕਰੋ: *(Reveal yourself to yourself)* । ਉਹ ਦੂਜੇ ਅਤੇ ਤੀਜੇ ਕਾਂਡ ਵਿੱਚ ਕਹਿੰਦਾ ਹੈ ਕਿ ਮਨੁੱਖ ਦਾ ਆਪਾ ਦੋ-ਫਾੜ ਹੋ ਚੁੱਕਾ ਹੈ। ਉਹਦੇ ਆਪੇ ਦਾ ਇੱਕ ਭਾਗ ਦੈਵੀ, ਸਰਬ-ਵਿਆਪੀ ਅਤੇ ਅਨੰਤ ਹੈ, ਜਿਹੜਾ ਉਹਦੀ ਸਮੇਂ ਸਥਾਨ ਦੇ ਬੰਧਨਾਂ ਤੋਂ ਜਨਮੀ ਸੀਮਿਤ 'ਮੈਂ' ਜਾਂ 'ਹਉਮੈ' ਦੇ ਪਰਦੇ ਪਿੱਛੇ ਲੁਕ ਗਿਆ ਹੈ। ਜਿਸ ਤਰ੍ਹਾਂ ਦਾ ਚਸ਼ਮਾ ਹੁੰਦਾ ਹੈ, ਉਸੇ ਤਰ੍ਹਾਂ ਹੀ ਉਹਦੀ ਧਾਰ ਹੁੰਦੀ ਹੈ। ਮਨੁੱਖ ਪਰਮਾਤਮਾ ਦੀ ਸੰਤਾਨ ਹੈ, ਪਰਮਾਤਮਾ ਦਾ ਰੂਪ ਹੈ। ਇਸ ਦੇ ਦੈਵੀ-ਆਪੇ ਵਿੱਚ ਪਰਮਾਤਮਾ ਵਾਂਗ ਪੂਰਨ ਚੇਤਨਾ, ਗਿਆਨ ਅਤੇ ਸੰਤੁਲਨ (ਸਹਿਜ) ਹੈ, ਪਰ ਖੰਡਿਤ ਜਾਂ ਸੀਮਿਤ 'ਮੈਂ' (ਹਉਮੈ) ਨੇ ਉਹਦੇ ਦੈਵੀ-ਆਪੇ ਨੂੰ ਕੱਜ ਲਿਆ ਹੈ। ਮਨੁੱਖ ਹਰ ਜਗ੍ਹਾ ਪਰਦਿਆਂ ਜਾਂ ਪੋਤੜਿਆਂ ਨਾਲ ਢੱਕਿਆ ਹੋਇਆ ਹੈ। ਉਹ ਹਰ ਜਗ੍ਹਾਂ ਅਗਿਆਨਤਾ ਦੇ ਅੰਧਕਾਰ ਨਾਲ ਘਿਰਿਆ ਹੋਇਆ ਹੈ। ਆਪਣੀ ਸੀਮਿਤ ਜਾਂ ਖੰਡਿਤ 'ਮੈਂ' ਤੋਂ ਮੁਕਤ ਹੋ ਕੇ, ਆਪਣੇ ਦੈਵੀ-ਆਪੇ ਤੋਂ ਅਗਿਆਨਤਾ ਦੇ ਪਰਦੇ ਉਤਾਰ ਕੇ, ਉਹ ਦੁਬਾਰਾ ਚੇਤਨਾ, ਗਿਆਨ, ਸਹਿਜ ਅਤੇ ਅਨੰਦ ਦਾ ਰੂਪ ਬਣ ਸਕਦਾ ਹੈ। ਇਸ ਲਈ ਮੀਰਦਾਦ ਮਨੁੱਖ ਨੂੰ ਆਪਣੇ ਦੋ-ਫਾੜ ਆਪੇ ਨੂੰ ਦੁਬਾਰਾ ਇੱਕ ਕਰਨ ਦਾ ਉਪਦੇਸ਼ ਦਿੰਦਾ ਹੈ। ਉਹ ਕਹਿੰਦਾ ਹੈ: ਹੇ ਸਾਧੂਓ, ਮੈਂ ਤੁਹਾਡੇ ਦੋ ਫਾੜ ਆਪੇ ਨੂੰ ਸੀ ਦਿਆਂਗਾ ਤਾਂ ਜੋ ਤੁਸੀਂ ਆਪਣੇ ਆਪ ਨਾਲ, ਸਮੁੱਚੀ ਮਨੁੱਖਤਾ ਨਾਲ ਅਤੇ ਸਾਰੇ ਬ੍ਰਹਿਮੰਡ ਨਾਲ ਇੱਕ-ਸੁਰ ਹੋ ਜਾਵੋ। ਮੈਂ ਤੁਹਾਡੇ ਅੰਦਰੋਂ ਅਗਿਆਨਤਾ ਦਾ ਜ਼ਹਿਰ ਕੱਢ ਦਿਆਂਗਾ ਤਾਂ ਜੋ ਤੁਸੀਂ ਗਿਆਨ ਦੇ ਅੰਮ੍ਰਿਤ ਨੂੰ ਪੀ ਕੇ ਪੂਰਨ ਸੰਤੁਲਨ ਜਾਂ ਸਹਿਜ ਨੂੰ ਪ੍ਰਾਪਤ ਕਰ ਲਵੋ।

ਮੀਰਦਾਦ ਦਾ ਇਹ ਉਪਦੇਸ਼ ਗੁਰੂ ਸਾਹਿਬਾਨ ਦੇ 'ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥' (ਆਦਿ ਗ੍ਰੰਥ, ਪੰ. 441) ਜਾਂ 'ਸੋ ਜਨੁ ਨਿਰਮਲੁ ਜਿਨਿ ਆਪੁ ਪਛਾਤਾ ॥' (ਆਦਿ ਗ੍ਰੰਥ, ਪੰ. 1046) ਦੇ ਐਨ ਅਨੁਕੂਲ ਹੈ।

ਮੀਰਦਾਦ ਮਨੁੱਖ ਨੂੰ ਅਗਿਆਨਤਾ ਦੇ ਪਰਦੇ ਉਤਾਰ ਕੇ ਆਪਣਾ ਦੈਵੀ ਆਪਾ ਪ੍ਰਗਟ ਕਰਨ ਲਈ ਕਿਸ ਸਾਧਨ ਦੀ ਵਰਤੋਂ ਕਰਨ ਲਈ ਕਹਿੰਦਾ ਹੈ? ਉਹ ਸੂਚਿਤ ਕਰਦਾ ਹੈ: ਆਪਣੇ ਆਪ ਨੂੰ ਬੇ-ਪਰਦ ਕਰਨ ਦਾ ਅਸਲ ਸਾਧਨ

ਪਰਮਾਤਮਾ ਦਾ ਸ਼ਬਦ ਹੈ। ਇਹ ਸ਼ਬਦ ਸੂਖਮ ਤੋਂ ਸੂਖਮ ਪਰ ਬਲਵਾਨ ਤੋਂ ਬਲਵਾਨ ਹੈ। ਇਸ ਸ਼ਬਦ ਰਾਹੀਂ ਹੀ ਅਰੂਪ ਪਰਮਾਤਮਾ ਰੂਪ ਧਾਰਦਾ ਹੈ। ਇਸ ਰਾਹੀਂ ਉਹ ਪੂਰਨ ਅਦਵੈਤ ਵਿੱਚੋਂ ਅਨੰਤ ਅਨੇਕਤਾ ਵਿੱਚ ਪ੍ਰਗਟ ਹੁੰਦਾ ਹੈ ਅਤੇ ਇਸ ਦੁਆਰਾ ਹੀ ਰੂਪ ਧਾਰ ਚੁੱਕਾ ਮਨੁੱਖ, ਦੁਬਾਰਾ ਅਰੂਪ ਅਵਸਥਾ ਵਿੱਚ ਵਾਪਸ ਪਰਤ ਸਕਦਾ ਹੈ।

ਸ਼ਬਦ ਜੀਵਨ ਹੈ। ਇਹ ਅਖੰਡ, ਅਦਵੈਤ ਹੈ। ਇਹ ਅਨੰਤ ਅਤੇ ਸਰਬ-ਵਿਆਪਕ ਹੈ। ਇਸ ਵਿੱਚ ਪੂਰਨ ਗਿਆਨ ਅਤੇ ਪੂਰਨ ਸਹਿਜ ਹੈ। ਸ਼ਬਦ ਉਹ ਕੁਠਾਲੀ ਹੈ, ਜਿਸ ਵਿੱਚ ਜੋ ਕੁਝ ਪਾਇਆ ਜਾਵੇ, ਉਹ ਉਸ ਨੂੰ ਢਾਲ ਕੇ ਸ਼ਬਦ ਦਾ ਹੀ ਰੂਪ ਬਣਾ ਲੈਂਦੀ ਹੈ। ਪਰਮਾਤਮਾ ਦੇ ਗਿਆਨ ਅਤੇ ਉਸ ਦੀ ਚੇਤਨਤਾ ਨਾਲ ਭਰਪੂਰ ਸ਼ਬਦ, ਮਨੁੱਖ ਦੇ ਆਪਣੇ ਅੰਦਰ ਹੈ। ਇਸ ਲਈ ਕੋਈ ਕਾਰਨ ਨਹੀਂ ਕਿ ਉਹ ਵੀ ਸ਼ਬਦ ਨਾਲ ਜੁੜ ਕੇ ਪਰਮਾਤਮਾ ਵਾਂਗ ਹੀ ਚੇਤਨਾ, ਗਿਆਨ ਅਤੇ ਸਹਿਜ ਦਾ ਸੁਆਮੀ ਨਾ ਬਣ ਸਕੇ।

ਇਸ ਪੁਸਤਕ ਵਿੱਚ ਕਈ ਥਾਈਂ ਉਸ ਵਿਕਰਾਲ ਜਲ-ਪਰਲੋ ਦਾ ਜ਼ਿਕਰ ਆਉਂਦਾ ਹੈ, ਜਿਸ ਵਿੱਚੋਂ ਹਜ਼ਰਤ ਨੂਹ ਤੇ ਉਹਦੇ ਕੁਝ ਸਾਥੀ ਹੀ ਇੱਕ ਖ਼ਾਸ ਬੇੜੀ ਵਿੱਚ ਸਵਾਰ ਹੋ ਕੇ ਡੁੱਬਣੋਂ ਬਚ ਸਕੇ ਹਨ। ਇਹਦੇ ਅੰਤਲੇ ਕਾਂਡ ਵਿੱਚ ਮੀਰਦਾਦ ਆਪਣਾ ਉਪਦੇਸ਼ ਸੁਣਨ ਲਈ ਉਤਾਵਲੀ ਭੀੜ ਨੂੰ ਸਮਝਾਉਂਦਾ ਹੈ ਕਿ ਜਿਸ ਭਿਆਨਕ ਹੜ੍ਹ ਅਤੇ ਤੂਫ਼ਾਨ ਵਿੱਚੋਂ ਨੂਹ ਨੂੰ ਲੰਘਣਾ ਪਿਆ ਸੀ, ਉਸ ਤੋਂ ਵੀ ਵੱਧ ਖ਼ਤਰਨਾਕ ਹੜ੍ਹ ਅਤੇ ਤੂਫ਼ਾਨ ਅਜੇ ਆਉਣਾ ਹੈ। ਨੂਹ ਦੇ ਹੜ੍ਹ ਤੋਂ ਪਾਰ ਹੋ ਜਾਣ ਦਾ ਇਹ ਮਤਲਬ ਨਹੀਂ ਹੈ ਕਿ ਉਸ ਦੇ ਉੱਦਮ ਦਾ ਸਦਕਾ ਤੁਸੀਂ ਵੀ ਪਾਰ ਹੋ ਗਏ ਹੋ। ਹਰ ਕਿਸੇ ਨੂੰ ਖ਼ੁਦ ਆਪਣੀ ਜਲ-ਪਰਲੋ ਉੱਤੇ ਜਿੱਤ ਪ੍ਰਾਪਤ ਕਰਨੀ ਪੈਂਦੀ ਹੈ।

ਮੀਰਦਾਦ ਦਾ ਕਥਨ ਹੈ ਕਿ ਕਿਸੇ ਦਾ ਇਸ ਭਰਮ ਵਿੱਚ ਉਲਝੇ ਰਹਿਣਾ ਮੁਨਾਸਬ ਨਹੀਂ ਕਿ ਅਸੀਂ ਪੂਰਬਲੇ ਸਮੇਂ ਵਿੱਚ ਹੋ ਚੁੱਕੇ ਕਿਸੇ ਗੁਰੂ, ਪੀਰ ਜਾਂ ਅਵਤਾਰ, ਪੈਗ਼ੰਬਰ ਦੀ ਟੇਕ ਜਾਂ ਨਾਂ ਦੇ ਆਸਰੇ ਭਵ-ਸਾਗਰ ਤੋਂ ਪਾਰ ਹੋ ਜਾਵਾਂਗੇ। ਹਰ ਵਿਅਕਤੀ ਨੇ ਆਪਣਾ ਰੂਹਾਨੀ ਸਫ਼ਰ ਖ਼ੁਦ ਤੈ ਕਰਨਾ ਹੈ। ਸਫ਼ਰ ਤੈ ਕਰਨ ਦੀ ਜੁਗਤੀ ਆਪਣੇ ਸਮੇਂ ਦੇ ਕਿਸੇ ਨੂਹ ਜਾਂ ਮੀਰਦਾਦ ਤੋਂ ਮਿਲਦੀ ਹੈ, ਪਰ ਲਾਭ ਹਰ ਜੀਵ ਨੂੰ ਆਪਣੀ ਰੂਹਾਨੀ ਕਮਾਈ ਦਾ ਹੀ ਪਹੁੰਚਦਾ ਹੈ। ਕਿਸੇ ਦੂਸਰੇ ਦੇ ਪੈਂਡਾ ਮਾਰਨ ਨਾਲ, ਅਸੀਂ ਮੰਜ਼ਲ ਉੱਤੇ ਨਹੀਂ ਪਹੁੰਚ ਜਾਂਦੇ।

ਜਲ-ਪਰਲੋ ਅਤੇ ਬੇੜੀ ਬਾਰੇ ਆਪਣੀ ਗੱਲ ਸਪਸ਼ਟ ਕਰਦਾ ਹੋਇਆ ਉਹ ਦੱਸਦਾ ਹੈ: ਤੁਸੀਂ ਖ਼ੁਦ ਤੂਫ਼ਾਨ ਹੋ, ਤੁਸੀਂ ਖ਼ੁਦ ਬੇੜੀ ਹੋ ਅਤੇ ਤੁਸੀਂ ਖ਼ੁਦ ਬੇੜੀ ਦੇ ਕਪਤਾਨ ਹੋ। ਤੁਹਾਡੀਆਂ ਮਨੋ-ਕਾਮਨਾਵਾਂ, ਇੱਛਾਵਾਂ, ਤ੍ਰਿਸ਼ਨਾਵਾਂ ਹੜ੍ਹ ਜਾਂ ਤੂਫ਼ਾਨ ਹਨ। ਤੁਹਾਡਾ ਸਰੀਰ ਬੇੜੀ ਹੈ ਅਤੇ ਤੁਹਾਡਾ ਭਰੋਸਾ ਕਪਤਾਨ ਹੈ। ਇਨ੍ਹਾਂ ਨੂੰ ਆਧਾਰ ਤੁਹਾਡੀ ਇੱਛਾ-ਸ਼ਕਤੀ ਦਾ ਪ੍ਰਾਪਤ ਹੈ ਅਤੇ ਇਨ੍ਹਾਂ ਉੱਤੇ ਛਤਰ-ਛਾਇਆ ਤੁਹਾਡੇ ਗਿਆਨ ਦੀ ਹੈ।

ਇੱਛਾਵਾਂ, ਤ੍ਰਿਸ਼ਨਾਵਾਂ ਭਾਵੇਂ ਚੰਗੀਆਂ ਹੋਣ ਜਾਂ ਮੰਦੀਆਂ, ਦਵੈਤ ਦਾ ਤੂਫ਼ਾਨ ਪੈਦਾ ਕਰਦੀਆਂ ਹਨ। ਇਹੋ ਉਹ ਤੂਫ਼ਾਨ ਹੈ, ਜਿਸ ਦੇ ਤੇਜ਼ ਫਰਾਟੇ ਮਨੁੱਖ ਦੇ ਮਨ ਵਿੱਚੋਂ ਨਿਕਲ ਰਹੇ ਹਨ। ਹਰ ਮਨੁੱਖ ਨੂੰ ਹਰ ਘੜੀ ਇਸ ਤੂਫ਼ਾਨ ਦਾ ਸਾਹਮਣਾ ਕਰਨਾ ਪੈਂਦਾ ਹੈ।

ਮੀਰਦਾਦ ਸਮਝਾਉਂਦਾ ਹੈ ਕਿ ਚੰਗੀਆਂ ਅਤੇ ਮੰਦੀਆਂ ਦੋਵੇਂ ਤਰ੍ਹਾਂ ਦੀਆਂ ਮਨੋ-ਕਾਮਨਾਵਾਂ ਦਵੈਤ ਦੀ ਜਲ-ਪਰਲੋ ਦਾ ਅਸਲ ਕਾਰਨ ਹਨ, ਇਸ ਲਈ ਤੁਸੀਂ ਆਪਣੇ ਆਪ ਦੇ ਹਾਕਮ ਬਣੋ। ਆਪਣੀਆਂ ਚੰਗੀਆਂ ਅਤੇ ਮੰਦੀਆਂ ਸਭ ਮਨੋ-ਕਾਮਨਾਵਾਂ, ਤ੍ਰਿਸ਼ਨਾਵਾਂ ਨੂੰ ਦਲ ਮਲ ਕੇ ਪਿਆਰ ਦੀ ਪਰਾਤ ਵਿੱਚ ਗੁੰਨ੍ਹ ਲਵੋ ਅਤੇ ਇਨ੍ਹਾਂ ਨੂੰ ਨਿਰਮਲ-ਗਿਆਨ ਦੇ ਤੰਦੂਰ ਵਿੱਚ ਸੇਕ ਦਿਉ ਤਾਂ ਜੋ ਤੁਹਾਡੀ ਦਵੈਤ ਪਰਮਾਤਮਾ ਰੂਪੀ ਪੂਰਨ ਅਦਵੈਤ ਵਿੱਚ ਸਮਾ ਜਾਵੇ।

ਮੀਰਦਾਦ ਆਪਣੇ ਸਰੋਤਿਆਂ ਨੂੰ ਮੁੜ ਸਾਵਧਾਨ ਕਰਦਾ ਹੈ ਕਿ ਤੁਹਾਡਾ ਸਰੀਰ ਹੀ ਉਹ ਬੇੜੀ ਹੈ, ਜਿਸ ਦੁਆਰਾ ਤੁਸੀਂ ਜੀਵਨ ਦੀ ਦਵੈਤ ਦੇ ਭਵ-ਸਾਗਰ ਨੂੰ ਪਾਰ ਕਰਨਾ ਹੈ। ਇਸ ਬੇੜੀ ਨੂੰ ਨੂਹ ਦੀ ਬੇੜੀ ਵਾਂਗ ਮਜ਼ਬੂਤ ਅਤੇ ਫੁਰਤੀਲੀ ਬਣਾ ਕੇ ਰੱਖਣਾ, ਤੁਹਾਡਾ ਆਪਣਾ ਕੰਮ ਹੈ। ਜਿਸ ਤਰ੍ਹਾਂ ਨੂਹ ਨੇ ਆਪਣੇ ਅੰਦਰਲੇ ਖੂੰਖਾਰ ਜਾਨਵਰਾਂ ਨੂੰ ਨੱਥ ਕੇ ਰੱਖਿਆ ਸੀ, ਉਸੇ ਤਰ੍ਹਾਂ ਆਪਣੀ ਸਰੀਰ ਰੂਪੀ ਬੇੜੀ ਵਿੱਚ ਊਧਮ ਮਚਾਉਣ ਵਾਲੇ ਵਿਕਾਰਾਂ ਅਤੇ ਕਾਮਨਾਵਾਂ ਦੇ ਦਰਿੰਦਿਆਂ ਨੂੰ ਵੱਸ ਵਿੱਚ ਰੱਖਣਾ, ਤੁਹਾਡਾ ਕੰਮ ਹੈ। ਇਸ ਗੱਲ ਦਾ ਨਿਸ਼ਚਾ ਕਰਨਾ ਕਿ ਤੁਹਾਡੇ ਭਰੋਸੇ ਦੀ ਅੱਖ ਰੋਸ਼ਨ ਤੇ ਖੁੱਲ੍ਹੀ ਰਹੇ ਅਤੇ ਇਹ ਦੇਖਣਾ ਕਿ ਤੁਹਾਨੂੰ ਅਦਨ ਦੇ ਬਾਗ਼ (ਧੁਰ-ਧਾਮ) ਵਾਪਸ ਲਿਜਾਣ ਵਾਲੀ ਰੱਬੀ-ਰਜ਼ਾ ਵਿੱਚ ਤੁਹਾਡਾ ਅਡੋਲ ਵਿਸ਼ਵਾਸ ਬਣਿਆ ਰਹੇ, ਤੁਹਾਡੀ ਆਪਣੀ ਜ਼ੁੰਮੇਵਾਰੀ ਹੈ।

ਇਸ ਗੱਲ ਦਾ ਪ੍ਰਬੰਧ ਕਰਨਾ ਵੀ ਤੁਹਾਡਾ ਹੀ ਕੰਮ ਹੈ ਕਿ ਸਰੀਰ ਰੂਪੀ ਬੇੜੀ ਦੇ ਕਪਤਾਨ ਦੇ ਤੌਰ ਤੇ ਤੁਹਾਡੇ ਇਰਾਦੇ ਦੇ ਪੈਰ ਕਦੇ ਨਾ ਡਗਮਗਾਉਣ। ਇਸ ਗੱਲ ਦੀ ਪੱਕੀ ਵੀ ਤੁਸੀਂ ਖ਼ੁਦ ਕਰਨੀ ਹੈ ਕਿ ਤੁਹਾਡੇ ਅੰਦਰ ਸਦਾ ਇਹ ਭਰੋਸਾ ਕਾਇਮ

ਰਹੇ ਕਿ ਅਸੀਂ ਹਰ ਹਾਲਤ ਵਿੱਚ ਨਿਰਮਲ ਗਿਆਨ ਦੇ ਜੀਵਨ-ਬਿਰਛ ਤੱਕ ਪਹੁੰਚਣਾ ਹੈ ਅਤੇ ਇਸ ਦੇ ਮੇਵੇ ਚੱਖ ਕੇ ਹੀ ਰਹਿਣਾ ਹੈ।

ਪੁਸਤਕ ਦੇ ਦਸਵੇਂ ਕਾਂਡ ਵਿੱਚ ਮੀਰਦਾਦ 'ਕਿਆਮਤ ਦੇ ਦਿਨ' ਦਾ ਰਹੱਸ ਵੀ ਖੋਲ੍ਹਦਾ ਹੈ। ਪ੍ਰਚਲਿਤ ਵਿਚਾਰਾਂ ਵਿੱਚੋਂ ਇੱਕ ਇਹ ਵੀ ਹੈ ਕਿ ਕਿਆਮਤ ਦੇ ਦਿਨ ਸ੍ਰਿਸ਼ਟੀ ਦਾ ਅੰਤ ਹੋ ਜਾਵੇਗਾ, ਮੁਰਦੇ ਕਬਰਾਂ ਵਿੱਚੋਂ ਉੱਠਣਗੇ ਅਤੇ ਉਨ੍ਹਾਂ ਦੇ ਕਰਮਾਂ ਦਾ ਹਿਸਾਬ ਹੋਵੇਗਾ। ਪਰ ਮੀਰਦਾਦ ਅਨੁਸਾਰ ਹਰ ਦਿਨ ਕਿਆਮਤ ਦਾ ਦਿਨ ਹੈ, ਹਰ ਦਿਨ ਲੇਖੇ ਦਾ ਦਿਨ ਹੈ। ਪਲ-ਪਲ, ਸੁਆਸ-ਸੁਆਸ, ਅੱਖ ਦੇ ਹਰ ਫੋਰ ਦੇ ਨਾਲ ਹਰ ਮਨੁੱਖ ਦੇ ਕਰਮਾਂ ਦਾ ਹਿਸਾਬ ਜੁੜ ਰਿਹਾ ਹੈ। ਕੋਈ ਅਜਿਹਾ ਫੁਰਨਾ ਨਹੀਂ, ਕੋਈ ਅਜਿਹਾ ਕਰਮ ਨਹੀਂ, ਕੋਈ ਅਜਿਹੀ ਇੱਛਾ ਨਹੀਂ, ਜਿਸ ਦਾ ਹਿਸਾਬ ਨਾ ਰੱਖਿਆ ਜਾਂਦਾ ਹੋਵੇ ਅਤੇ ਕੋਈ ਅਜਿਹਾ ਫੁਰਨਾ, ਕਰਮ ਅਤੇ ਇੱਛਾ ਨਹੀਂ, ਜਿਸ ਨੂੰ ਉਸ ਦੇ ਰੂਪ ਅਤੇ ਸੁਭਾਅ ਅਨੁਸਾਰ ਫਲ ਨਾ ਲੱਗਦਾ ਹੋਵੇ। ਜੋ ਕੋਈ ਰੱਬੀ ਹੁਕਮ, ਕਾਨੂੰਨ ਜਾਂ ਵਿਧਾਨ ਦੇ ਮੁਤਾਬਕ ਵਿਚਰਦਾ ਹੈ, ਅਨੰਤ ਜੀਵਨ ਦਾ ਅੰਗ ਬਣ ਜਾਂਦਾ ਹੈ ਅਤੇ ਜੋ ਕੋਈ ਇਸ ਨੇਮ, ਹੁਕਮ ਜਾਂ ਵਿਧਾਨ ਦੀ ਉਲੰਘਣਾ ਕਰਦਾ ਹੈ, ਉਹ ਕਾਲ ਦਾ ਗ੍ਰਾਸ ਹੋ ਜਾਂਦਾ ਹੈ।

ਜਦ ਤਕ ਮਨੁੱਖ ਸ਼ਬਦ ਰੂਪੀ ਰੱਬ ਕਾਨੂੰਨ ਜਾਂ ਹੁਕਮ ਦੀ ਓਟ ਨਹੀਂ ਅਪਣਾਉਂਦਾ, ਉਹਦਾ ਜੰਮਣ-ਮਰਨ ਦੇ ਗੇੜ ਤੋਂ ਮੁਕਤ ਹੋਣਾ ਸੰਭਵ ਨਹੀਂ ਹੁੰਦਾ। ਜਦੋਂ ਉਹ ਸ਼ਬਦ ਜਾਂ ਹੁਕਮ ਦੇ ਨੇਮ ਦੀ ਅਧੀਨਗੀ ਕਬੂਲ ਕਰ ਲੈਂਦਾ ਹੈ, ਉਹ ਅਮਰ ਜੀਵਨ ਦਾ ਅਧਿਕਾਰੀ ਬਣ ਜਾਂਦਾ ਹੈ।

ਪੁਸਤਕ ਦੇ ਅੰਤਲੇ ਕਾਂਡ ਵਿੱਚ ਮੀਰਦਾਦ ਉਹਨੂੰ ਸੁਣਨ ਲਈ ਇਕੱਠੇ ਹੋਏ ਜਨ-ਸਮੂਹ ਨੂੰ ਸਚੇਤ ਕਰਦਾ ਹੈ ਕਿ ਰੱਬ ਤੋਂ ਛੋਟੀ ਕੋਈ ਮੰਜ਼ਲ ਮਨੁੱਖ ਦੀ ਪੀੜ ਦੇ ਮੁੱਲ ਦੀ ਨਹੀਂ। ਭਾਵ ਉਹਨੂੰ ਨਿਗੂਣੇ ਸੁਆਰਥਾਂ ਵਿੱਚ ਨਹੀਂ ਭਟਕਣਾ ਚਾਹੀਦਾ। ਉਹਦੀ ਦ੍ਰਿਸ਼ਟੀ ਵਿੱਚ ਉਪਰੋਕਤ ਮੰਜ਼ਲ ਦੀ ਦਿਸ਼ਾ ਦੀ ਬਜਾਏ ਕਿਸੇ ਦੂਸਰੀ ਦਿਸ਼ਾ ਵੱਲ ਜਾਣ ਵਿੱਚ ਗੁਜਾਰਿਆ ਸਮਾਂ, ਮੌਤ ਦੀ ਪੀੜ ਨਾਲ ਪਰੁੱਚਿਆ ਸਮਾਂ ਹੈ।

ਮੀਰਦਾਦ ਆਪਣਾ ਉਪਦੇਸ਼ ਇਸ ਤਰ੍ਹਾਂ ਸਮਾਪਤ ਕਰਦਾ ਹੈ: ਮਨੁੱਖ ਨੂੰ ਉਹਦੀ ਮੰਜ਼ਲ ਉੱਤੇ ਪੁਚਾਉਣਾ ਮੁਰਸ਼ਦ ਦਾ ਕੰਮ ਹੈ। ਇਸ ਲਈ ਉਹਨੇ ਤੁਹਾਡੇ ਲਈ ਇੱਕ ਅਦਭੁਤ ਬੇੜੀ ਤਿਆਰ ਕੀਤੀ ਹੈ। ਇਹ ਬੇੜੀ ਲੱਕੜ, ਲੁਕ ਆਦਿ ਨਾਲ ਨਹੀਂ ਬਣਾਈ ਗਈ। ਇਹ ਨਿਰਮਲ-ਗਿਆਨ ਦੀ ਬੇੜੀ ਹੈ, ਜਿਹੜੀ ਦਵੈਤ ਦੇ ਸਮੁੰਦਰ ਤੋਂ ਪਾਰ ਜਾਣ ਦੇ ਚਾਹਵਾਨਾਂ ਲਈ ਇੱਕ ਚਾਨਣ-ਮੁਨਾਰੇ

ਦਾ ਕੰਮ ਕਰੇਗੀ। ਧਰਤੀ ਤੋਂ ਲੰਗਰ ਚੁੱਕ ਲੈਣ ਦੇ ਚਾਹਵਾਨਾਂ ਨੂੰ ਚਾਹੀਦਾ ਹੈ ਕਿ ਉਹ ਇਸ ਬੇੜੀ ਵਿੱਚ ਸਵਾਰ ਹੋ ਜਾਣ।

ਮੀਰਦਾਦ ਦੇ ਅੰਤਿਮ ਬਚਨਾਂ ਦੀ ਧੁਨੀ ਗੁਰੂ ਨਾਨਕ ਸਾਹਿਬ ਦੇ ਇਨ੍ਹਾਂ ਬਚਨਾਂ ਨਾਲ ਕਿੰਨੀ ਇੱਕ ਸੁਰ ਹੈ, ਜਿਨ੍ਹਾਂ ਵਿੱਚ ਆਪ ਫ਼ਰਮਾਉਂਦੇ ਹਨ ਕਿ ਸਤਿਗੁਰੂ ਰੂਪੀ ਮਲਾਹ ਬੇੜੀ ਵਿੱਚ ਖੜੋਤਾ ਵਾਜਾਂ ਮਾਰਦਾ ਹੈ ਕਿ ਭਵ-ਸਾਗਰ ਤੋਂ ਪਾਰ ਹੋਣ ਦੇ ਚਾਹਵਾਨ ਇਸ ਬੇੜੀ ਵਿੱਚ ਸਵਾਰ ਹੋ ਜਾਣ ਕਿਉਂਕਿ ਮੈਂ ਇਸ ਵਿੱਚ ਬੈਠਣ ਵਾਲਿਆਂ ਨੂੰ ਭਵ-ਸਾਗਰ ਤੋਂ ਪਾਰ ਹੁੰਦੇ ਦੇਖਿਆ ਹੈ:

ਪਤਣਿ ਕੂਕੇ ਪਾਤਣੀ ਵੰਞਹੁ ਧ੍ਰੁਕਿ ਵਿਲਾੜਿ ॥
ਪਾਰਿ ਪਵੰਦੜੇ ਡਿਠੁ ਮੈ ਸਤਿਗੁਰ ਬੋਹਿਥਿ ਚਾੜਿ ॥

—ਆਦਿ ਗ੍ਰੰਥ, ਪੰ. 1015

ਗੁਰੂ ਤੇਗ ਬਹਾਦਰ ਜੀ ਨੇ ਫ਼ਰਮਾਇਆ ਸੀ ਕਿ ਗੋਬਿੰਦ ਅਵਿਨਾਸ਼ੀ ਹੈ, ਉਸ ਦਾ ਨਾਮ ਅਵਿਨਾਸ਼ੀ ਹੈ ਅਤੇ ਉਸ ਵਿੱਚ ਸਮਾ ਕੇ ਉਸ ਦਾ ਰੂਪ ਬਣ ਚੁੱਕਾ ਸਾਧੂ ਜਾਂ ਗੁਰੂ ਅਵਿਨਾਸ਼ੀ ਹੈ। ਜੋ ਲੋਕ ਅਜਿਹੇ ਸਾਧੂ ਦੇ ਦਿੱਤੇ ਸ਼ਬਦ ਜਾਂ ਨਾਮ ਰੂਪੀ ਮੰਤਰ ਦੀ ਅਰਾਧਨਾ ਕਰਦੇ ਹਨ, ਉਹ ਵੀ ਨਾਮ, ਗੋਬਿੰਦ ਅਤੇ ਸਾਧੂ ਵਾਂਗ ਹੀ ਅਵਿਨਾਸ਼ੀ ਬਣ ਜਾਂਦੇ ਹਨ:

ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ ॥
ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰ ਮੰਤੁ ॥

—ਆਦਿ ਗ੍ਰੰਥ, ਪੰ. 1429

ਗੁਰੂ ਅਰਜਨ ਦੇਵ ਜੀ ਨੇ ਫ਼ਰਮਾਇਆ ਸੀ ਕਿ ਸੰਤ-ਜਨ ਜੰਮਣ-ਮਰਨ ਦੇ-ਚੱਕਰ ਤੋਂ ਉੱਪਰ ਉੱਠ ਚੁੱਕੇ ਉਹ ਪਰਉਪਕਾਰੀ ਮਹਾਂ ਪੁਰਖ ਹੁੰਦੇ ਹਨ, ਜੋ ਰੱਬ ਤੋਂ ਵਿੱਛੜੀਆਂ ਰੂਹਾਂ ਦੇ ਅੰਦਰ ਰੱਬ ਦੇ ਪ੍ਰੇਮ ਦਾ ਸੰਚਾਰ ਕਰ ਕੇ, ਉਨ੍ਹਾਂ ਨੂੰ ਦੁਬਾਰਾ ਆਪਣੇ ਪ੍ਰੀਤਮ ਨਾਲ ਜੋੜਨ ਲਈ ਸੰਸਾਰ ਵਿੱਚ ਆਉਂਦੇ ਹਨ:

ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥

—ਆਦਿ ਗ੍ਰੰਥ, ਪੰ. 749

ਇਹੋ ਮੀਰਦਾਦ ਦਾ ਉਪਦੇਸ਼ ਹੈ ਅਤੇ ਇਹੋ ਸੰਸਾਰ ਦੇ ਹਰ ਪੂਰਨ ਸੰਤ ਜਾਂ ਕਾਮਲ ਮੁਰਸ਼ਦ ਦਾ ਉਪਦੇਸ਼ ਹੁੰਦਾ ਹੈ।

ਕਿਰਪਾਲ ਸਿੰਘ ਨਾਰੰਗ
ਵਾਈਸ ਚਾਂਸਲਰ (ਭੂਤ-ਪੂਰਵ)
ਪੰਜਾਬੀ ਯੂਨੀਵਰਸਿਟੀ, ਪਟਿਆਲਾ
ਚੇਅਰਮੈਨ
ਪਬਲੀਕੇਸ਼ਨ ਕਮੇਟੀ
ਰਾਧਾਸੁਆਮੀ ਸਤਿਸੰਗ ਬਿਆਸ।

ਡੇਰਾ ਬਾਬਾ ਜੈਮਲ ਸਿੰਘ
22.10.86

ਜੀਵਨ ਏਥੇ ਹੀ ਇਕੱਠੇ ਰਹਿੰਦੇ ਹੋਏ, ਇਕਾਂਤ ਵਿੱਚ ਬਿਤਾਉਣਗੇ। ਉਹ 'ਮਾਂ-ਬੇੜੀ' ਦੀ ਮਰਿਆਦਾ ਦਾ ਪੂਰੀ ਤਰ੍ਹਾਂ ਪਾਲਣ ਕਰਨਗੇ, ਵਿਸ਼ਵਾਸ ਦੀ ਜੋਤ ਨੂੰ ਜਗਦਾ ਰਖਣਗੇ, ਆਪਣੇ ਤੇ ਸਾਰੇ ਮਨੁੱਖਾ ਪਰਵਾਰ ਲਈ ਪਰਮੇਸ਼ਰ ਅੱਗੇ ਰਾਹ-ਵਖਾਲੀ ਲਈ ਪ੍ਰਾਰਥਨਾ ਕਰਦੇ ਰਹਿਣਗੇ। ਉਨ੍ਹਾਂ ਦੀਆਂ ਸਰੀਰਿਕ ਲੋੜਾਂ ਸ਼ਰਧਾਲੂਆਂ ਦੇ ਦਾਨ ਦੁਆਰਾ ਪੂਰੀਆਂ ਹੁੰਦੀਆਂ ਰਹਿਣਗੀਆਂ।'

ਸੈਮ ਨੇ, ਜਿਹੜਾ ਆਪਣੇ ਪਿਤਾ ਦੇ ਹਰ ਸ਼ਬਦ ਨੂੰ ਪੂਰੇ ਧਿਆਨ ਨਾਲ ਸੁਣ ਰਿਹਾ ਸੀ, ਉਸ ਨੂੰ ਵਿੱਚੇ ਟੋਕ ਕੇ ਪੁੱਛਿਆ ਕਿ ਨੌਂ ਦੀ ਗਿਣਤੀ ਹੀ ਕਿਉਂ ਰੱਖੀ ਗਈ ਹੈ, ਘੱਟ ਜਾਂ ਵੱਧ ਕਿਉਂ ਨਹੀਂ, ਪੁੱਗੀ ਹੋਈ ਉਮਰ ਵਾਲੇ ਬਜ਼ੁਰਗ ਨੇ ਉਸ ਨੂੰ ਸਮਝਾਉਂਦੇ ਹੋਏ ਕਿਹਾ:

'ਮੇਰੇ ਪੁੱਤਰ! ਜਿਹੜੇ ਲੋਕ ਤੈਰ ਕੇ 'ਬੇੜੀ' ਵਿੱਚ ਸਵਾਰ ਹੋਏ ਸਨ, ਉਨ੍ਹਾਂ ਦੀ ਗਿਣਤੀ ਏਨੀ ਹੀ ਸੀ।'

ਪਰ ਜਦੋਂ ਸੈਮ ਨੇ ਗਿਣਤੀ ਕੀਤੀ ਤਾਂ ਉਹ ਅੱਠ ਤੋਂ ਅੱਗੇ ਨਾ ਵਧੀ: ਉਹਦੇ ਮਾਤਾ-ਪਿਤਾ, ਉਹ ਆਪ ਤੇ ਉਹਦੀ ਪਤਨੀ, ਅਤੇ ਉਹਦੇ ਦੋ ਭਰਾ ਤੇ ਉਨ੍ਹਾਂ ਦੀਆਂ ਪਤਨੀਆਂ। ਇਸ ਲਈ ਪਿਤਾ ਦੇ ਬਚਨਾਂ ਨੇ ਉਹਨੂੰ ਹੈਰਾਨ ਕਰ ਦਿੱਤਾ। ਹਜ਼ਰਤ ਨੂਹ ਨੇ ਆਪਣੇ ਪੁੱਤਰ ਦੀ ਹੈਰਾਨੀ ਦੇਖਦੇ ਹੋਏ ਆਪਣੀ ਗੱਲ ਨੂੰ ਵਧੇਰੇ ਸਪਸ਼ਟ ਕਰਦੇ ਹੋਏ ਕਿਹਾ:

'ਦੇਖ, ਮੇਰੇ ਪੁੱਤਰ! ਮੈਂ ਤੈਨੂੰ ਇੱਕ ਬਹੁਤ ਡੂੰਘਾ ਭੇਦ ਦੱਸਣ ਲੱਗਾ ਹਾਂ। ਨੌਂਵਾਂ ਵਿਅਕਤੀ ਗੁਪਤ ਰੂਪ 'ਚ ਬੇੜੀ ਵਿੱਚ ਆ ਚੜ੍ਹਿਆ ਸੀ। ਉਹਨੂੰ ਸਿਰਫ਼ ਮੈਂ ਹੀ ਦੇਖ ਅਤੇ ਜਾਣ ਸਕਦਾ ਸੀ। ਉਹ ਹਰ ਸਮੇਂ ਮੇਰੇ ਨਾਲ ਰਹਿੰਦਾ ਸੀ ਅਤੇ ਮੇਰਾ ਮਾਰਗ-ਦਰਸ਼ਕ ਸੀ। ਉਹਦੇ ਬਾਰੇ ਮੇਰੇ ਤੋਂ ਇਸ ਤੋਂ ਵੱਧ ਹੋਰ ਕੁਝ ਨਾ ਪੁੱਛੀਂ, ਪਰ ਆਪਣੇ ਆਸ਼ਰਮ ਵਿੱਚ ਉਸ ਨੂੰ ਨਿਵਾਸ ਦੇਣਾ ਨਾ ਭੁੱਲੀਂ। ਸੈਮ, ਮੇਰੇ ਪੁੱਤਰ, ਇਹ ਮੇਰੀਆਂ ਇੱਛਾਵਾਂ ਹਨ। ਇਨ੍ਹਾਂ ਨੂੰ ਹਰ ਹਾਲਤ ਵਿੱਚ ਪੂਰਾ ਕਰਨਾ।'

ਅਤੇ ਸੈਮ ਨੇ ਪੂਰੀ ਤਰ੍ਹਾਂ ਆਪਣੇ ਪਿਤਾ ਦੇ ਹੁਕਮ ਦੀ ਪਾਲਣਾ ਕੀਤੀ।

ਜਦ ਹਜ਼ਰਤ ਨੂਹ ਆਪਣੇ ਪਿਤਰਾਂ ਨਾਲ ਜਾ ਰਲਿਆ, ਉਹਦੇ ਬੱਚਿਆਂ ਨੇ ਉਹਨੂੰ 'ਬੇੜੀ' ਵਿੱਚ ਬਣੇ ਪੂਜਾ-ਸਥਾਨ ਹੇਠ ਦੱਬ ਦਿੱਤਾ। ਉਹ 'ਬੇੜੀ' ਉਸ ਤੋਂ ਪਿੱਛੋਂ ਯੁੱਗਾਂ-ਬੱਧੀ ਵਿਹਾਰਿਕ ਰੂਪ ਵਿੱਚ ਅਤੇ ਸਹੀ ਅਰਥਾਂ ਵਿੱਚ ਸੱਚ-ਮੁੱਚ ਉਸੇ ਤਰ੍ਹਾਂ ਦਾ ਆਸ਼ਰਮ ਬਣੀ ਰਹੀ, ਜਿਸ ਤਰ੍ਹਾਂ ਦੀ 'ਜਲ ਪਰਲੋ' ਦੇ ਮਾਨਯੋਗ ਜੇਤੂ ਨੇ ਆਪਣੇ ਮਨ ਵਿੱਚ ਕਲਪਨਾ ਕੀਤੀ ਸੀ ਅਤੇ ਉਸ ਦੇ ਨਿਰਮਾਣ ਦਾ ਹੁਕਮ ਦਿੱਤਾ ਸੀ।

ਪਰ ਜਿਉਂ-ਜਿਉਂ ਸਦੀਆਂ ਬੀਤਦੀਆਂ ਗਈਆਂ, 'ਨੂਹ ਦੀ ਬੇੜੀ' ਹੌਲੀ-ਹੌਲੀ ਆਪਣੇ ਸ਼ਰਧਾਲੂਆਂ ਤੋਂ ਆਪਣੀਆਂ ਲੋੜਾਂ ਤੋਂ ਕਿਤੇ ਵੱਧ ਦਾਨ-ਭੇਟਾ ਕਬੂਲ ਕਰਨ ਲੱਗ ਪਈ। ਸਿੱਟੇ ਵਜੋਂ ਉਹ ਹਰ ਸਾਲ ਜ਼ਮੀਨਾਂ, ਸੋਨੇ-ਚਾਂਦੀ ਅਤੇ ਕੀਮਤੀ ਹੀਰੇ-ਮੋਤੀਆਂ ਵੱਲੋਂ, ਹੋਰ-ਹੋਰ ਧਨਵਾਨ ਹੁੰਦੀ ਗਈ।

ਕੁਝ ਪੀੜ੍ਹੀਆਂ ਪਹਿਲਾਂ, ਜਦੋਂ 'ਨੌਂ' ਸਾਥੀਆਂ ਵਿੱਚੋਂ ਇੱਕ ਦੇ ਗੁਜ਼ਰਦੇ ਸਾਰ ਹੀ, ਇੱਕ ਅਜਨਬੀ ਬੇੜੀ ਦੇ ਦਰ ਉੱਤੇ ਆਇਆ ਤੇ ਉਹਨੇ ਬੇਨਤੀ ਕੀਤੀ ਕਿ ਮੈਨੂੰ ਆਪਣੀ ਬਰਾਦਰੀ ਵਿੱਚ ਸ਼ਾਮਲ ਕਰ ਲਵੋ, 'ਬੇੜੀ' ਦੀਆਂ ਪ੍ਰਾਚੀਨ ਪਰੰਪਰਾਵਾਂ ਅਨੁਸਾਰ, ਜਿਨ੍ਹਾਂ ਦੀ ਕਦੇ ਵੀ ਉਲੰਘਣਾ ਨਹੀਂ ਸੀ ਕੀਤੀ ਗਈ, ਉਸ ਅਜਨਬੀ ਨੂੰ ਤੁਰੰਤ ਹੀ ਪਰਵਾਨ ਕਰ ਲੈਣਾ ਚਾਹੀਦਾ ਸੀ ਕਿਉਂਕਿ ਉਹ ਇੱਕ ਸਾਥੀ ਦੀ ਮੌਤ ਤੋਂ ਇਕਦਮ ਬਾਅਦ ਬਰਾਦਰੀ ਵਿੱਚ ਸ਼ਾਮਲ ਕੀਤੇ ਜਾਣ ਲਈ ਬੇਨਤੀ ਕਰਨ ਵਾਲਾ ਪਹਿਲਾ ਵਿਅਕਤੀ ਸੀ। ਪਰ ਸੰਜੋਗ-ਵੱਸ ਉਸ ਸਮੇਂ ਦਾ 'ਮਹੰਤ', ਜਿਸ ਨੂੰ 'ਮੁਖੀ' ਕਿਹਾ ਜਾਂਦਾ ਸੀ, ਦੁਨਿਆਵੀ ਬਿਰਤੀ ਵਾਲਾ ਇੱਕ ਅੜੀਅਲ ਤੇ ਕਠੋਰ-ਚਿੱਤ ਵਿਅਕਤੀ ਸੀ। ਉਸ ਨੰਗੇ-ਧੜੰਗੇ, ਭੁੱਖ ਦੇ ਮਾਰੇ ਅਤੇ ਜ਼ਖ਼ਮਾਂ ਨਾਲ ਭਰੇ ਹੋਏ ਸਰੀਰ ਵਾਲੇ ਅਜਨਬੀ ਦੀ ਸ਼ਕਲ-ਸੂਰਤ ਮਹੰਤ ਨੂੰ ਚੰਗੀ ਨਾ ਲੱਗੀ, ਤੇ ਉਸ ਨੇ ਉਸ ਨੂੰ ਕਹਿ ਦਿੱਤਾ ਕਿ ਤੂੰ ਇਸ ਬਰਾਦਰੀ ਵਿੱਚ ਸ਼ਾਮਲ ਕੀਤੇ ਜਾਣ ਦੇ ਕਾਬਲ ਨਹੀਂ ਹੈਂ।

ਜਦੋਂ ਅਜਨਬੀ ਨੇ ਬਰਾਦਰੀ ਵਿੱਚ ਸ਼ਾਮਲ ਕੀਤੇ ਜਾਣ ਲਈ ਬਹੁਤ ਜ਼ੋਰ ਪਾਇਆ ਤਾਂ 'ਮੁਖੀ' ਏਨਾ ਚਿੜ ਗਿਆ ਕਿ ਉਹਨੇ ਹੁਕਮ ਦੇ ਦਿੱਤਾ ਕਿ ਉਹ ਇਕਦਮ ਓਥੋਂ ਚਲਿਆ ਜਾਵੇ। ਇਸ ਦੇ ਬਾਵਜੂਦ ਅਜਨਬੀ ਨੇ ਆਪਣੀ ਗੱਲ ਮਨਾਉਣ ਦਾ ਜਤਨ ਜਾਰੀ ਰੱਖਿਆ ਤੇ ਉੱਥੋਂ ਜਾਣ ਲਈ ਰਾਜ਼ੀ ਨਾ ਹੋਇਆ। ਅੰਤ ਵਿੱਚ ਉਹਨੇ 'ਮੁਖੀ' ਨੂੰ ਮਨਾ ਲਿਆ ਕਿ ਉਹਨੂੰ ਉਥੇ ਸੇਵਾਦਾਰ ਦੇ ਤੌਰ ਤੇ ਰੱਖ ਲਿਆ ਜਾਵੇ।

ਉਸ ਤੋਂ ਬਾਅਦ 'ਮੁਖੀ' ਲੰਮੇ ਸਮੇਂ ਤੱਕ ਉਡੀਕਦਾ ਰਿਹਾ ਕਿ ਪਰਮੇਸ਼ਰ ਮਰ ਗਏ ਸਾਥੀ ਦੀ ਥਾਂ ਲੈਣ ਲਈ ਕਿਸੇ ਹੋਰ ਨੂੰ ਭੇਜੇ, ਪਰ ਹੋਰ ਕੋਈ ਵੀ ਨਾ ਆਇਆ। ਇਸ ਤਰ੍ਹਾਂ ਇਤਿਹਾਸ ਵਿੱਚ ਪਹਿਲੀ ਵਾਰ 'ਬੇੜੀ' ਵਿੱਚ ਅੱਠ ਸਾਥੀ ਤੇ ਇੱਕ ਸੇਵਾਦਾਰ ਨਿਵਾਸ ਕਰਨ ਲੱਗ ਪਏ।

ਸੱਤ ਸਾਲ ਬੀਤ ਗਏ। ਇਸ ਸਮੇਂ ਵਿੱਚ ਮੱਠ ਏਨਾ ਧਨਵਾਨ ਹੋ ਗਿਆ ਕਿ ਉਹਦੀ ਜਾਇਦਾਦ ਦਾ ਅੰਦਾਜ਼ਾ ਨਹੀਂ ਸੀ ਲਾਇਆ ਜਾ ਸਕਦਾ। ਬੇੜੀ ਦੇ ਆਲੇ-ਦੁਆਲੇ ਮੀਲਾਂ ਤੱਕ ਫੈਲੀਆਂ ਸਭ ਜ਼ਮੀਨਾਂ ਤੇ ਬਸਤੀਆਂ ਉਸ ਦੀ ਮਲਕੀਅਤ ਸਨ। 'ਮੁਖੀ' ਬਹੁਤ ਪ੍ਰਸੰਨ ਸੀ। ਇਹ ਵਿਸ਼ਵਾਸ਼ ਕਰ ਕੇ ਕਿ ਅਜਨਬੀ 'ਬੇੜੀ' ਲਈ ਖ਼ੁਸ਼-ਕਿਸਮਤ ਰਿਹਾ ਹੈ, ਉਹ ਉਹਦੇ ਮਨ ਨੂੰ ਚੰਗਾ ਲੱਗਣ ਲੱਗ ਪਿਆ।

ਪਰ ਜਦ ਅੱਠਵੇਂ ਸਾਲ ਦਾ ਅਰੰਭ ਹੋਇਆ ਤਾਂ ਹਾਲਾਤ ਤੇਜ਼ੀ ਨਾਲ ਬਦਲਨ ਲੱਗ ਪਏ। ਹੁਣ ਤੱਕ ਸ਼ਾਂਤੀ ਨਾਲ ਮੌਜਾਂ ਮਾਣਦੀ ਆ ਰਹੀ ਬਰਾਦਰੀ ਵਿੱਚ ਖਲਬਲੀ ਮੱਚ ਗਈ। ਚਤਰ 'ਮੁਖੀ' ਨੇ ਝੱਟ ਤਾੜ ਲਿਆ ਕਿ ਇਹ ਸਭ ਕੁਝ ਅਜਨਬੀ ਦੇ ਕਾਰਨ ਹੋਇਆ ਹੈ ਅਤੇ ਉਹਨੇ ਉਸ ਤੋਂ ਪਿੱਛਾ ਛੁਡਾਉਣ ਦਾ ਨਿਸ਼ਚਾ ਕਰ ਲਿਆ। ਪਰ, ਅਫ਼ਸੋਸ! ਅਜਿਹਾ ਕਰਨ ਲਈ ਬਹੁਤ ਦੇਰ ਹੋ ਚੁੱਕੀ ਸੀ। ਉਹਦੀ ਅਗਵਾਈ ਵਿੱਚ ਤੁਰਨ ਵਾਲੇ ਸਾਧੂ ਕਿਸੇ ਨਿਯਮ ਜਾਂ ਦਲੀਲ ਨੂੰ ਮੰਨਣ ਲਈ ਤਿਆਰ ਨਹੀਂ ਸਨ। ਦੋ ਹੀ ਸਾਲਾਂ ਵਿੱਚ ਉਨ੍ਹਾਂ ਨੇ ਮੱਠ ਦੀ ਸਾਰੀ ਚੱਲ ਅਤੇ ਅਚੱਲ ਸੰਪਤੀ ਵੰਡ ਦਿੱਤੀ। ਮੱਠ ਦੇ ਅਣਗਿਣਤ ਮੁਜ਼ਾਰਿਆਂ ਨੂੰ ਉਨ੍ਹਾਂ ਨੇ ਜ਼ਮੀਨ ਦੇ ਮਾਲਕ ਬਣਾ ਦਿੱਤਾ। ਤੀਜੇ ਸਾਲ ਉਹ ਮੱਠ ਨੂੰ ਛੱਡ ਕੇ ਚਲੇ ਗਏ। ਇਸ ਤੋਂ ਵੀ ਵੱਧ ਦੁੱਖਦਾਈ ਗੱਲ ਇਹ ਹੋਈ ਕਿ ਅਜਨਬੀ ਨੇ 'ਮੁਖੀ' ਨੂੰ ਸਰਾਪ ਦੇ ਦਿੱਤਾ, ਜਿਸ ਦੇ ਫਲ-ਰੂਪ ਉਹ ਅੱਜ ਤੱਕ ਮੱਠ ਦੇ ਮੈਦਾਨਾਂ ਵਿੱਚ ਬੱਝਾ ਹੋਇਆ ਹੈ ਅਤੇ ਉਹਦੀ ਜ਼ਬਾਨ ਬੰਦ ਹੋ ਗਈ ਹੈ।

ਇਸ ਤਰ੍ਹਾਂ ਪ੍ਰਚਲਿਤ ਹੈ ਇਹ ਲੋਕ-ਕਥਾ।

ਇਹੋ ਜਿਹੇ ਅੱਖੀਂ-ਦੇਖੀ ਦੱਸਣ ਵਾਲੇ ਗਵਾਹਾਂ ਦੀ ਕਮੀ ਨਹੀਂ, ਜਿਨ੍ਹਾਂ ਨੇ ਮੈਨੂੰ ਭਰੋਸਾ ਦਿਵਾਇਆ ਕਿ ਬਹੁਤ ਸਾਰੇ ਮੌਕਿਆਂ ਤੇ ਕਈ ਵਾਰੀ ਦਿਨ ਵੇਲੇ ਅਤੇ ਕਈ ਵਾਰ ਰਾਤ ਸਮੇਂ, ਉਨ੍ਹਾਂ ਨੇ 'ਮੁਖੀ' ਨੂੰ ਸੁਨਸਾਨ ਹੋਏ ਤੇ ਹੁਣ ਤੱਕ ਬਹੁਤ ਹੱਦ ਤੱਕ ਖੰਡਰ ਬਣੇ ਮੱਠ ਦੇ ਮੈਦਾਨਾਂ ਵਿੱਚ ਭਟਕਦੇ ਦੇਖਿਆ ਸੀ। ਕੋਈ ਵੀ ਉਹਦੇ ਮੂੰਹੋਂ ਇੱਕ ਵੀ ਸ਼ਬਦ ਨਾ ਕਢਵਾ ਸਕਿਆ। ਸਗੋਂ ਜਦ ਕਦੇ ਵੀ ਉਹ ਆਪਣੇ ਨੇੜੇ ਕਿਸੇ ਮਰਦ ਜਾਂ ਔਰਤ ਦੀ ਹੋਂਦ ਮਹਿਸੂਸ ਕਰਦਾ, ਉਹ ਫੁਰਤੀ ਨਾਲ ਪਤਾ ਨਹੀਂ ਕਿੱਧਰ ਅਲੋਪ ਹੋ ਜਾਂਦਾ।

ਮੈਂ ਇਹ ਗੱਲ ਮੰਨਣ ਲਈ ਮਜਬੂਰ ਹਾਂ ਕਿ ਇਸ ਕਹਾਣੀ ਨੇ ਮੇਰੇ ਮਨ ਦਾ ਚੈਨ ਖੋਹ ਲਿਆ। ਪੂਜਾ-ਚੋਟੀ ਵਰਗੇ ਸੁਨਸਾਨ ਪਰਬਤ ਉੱਤੇ ਏਨੇ ਪ੍ਰਾਚੀਨ ਆਸ਼ਰਮ ਦੇ ਵਿਹੜੇ ਵਿੱਚ ਅਤੇ ਉਸ ਦੇ ਆਲੇ-ਦੁਆਲੇ ਲੰਮੇਂ ਸਮੇਂ ਤੋਂ ਭਟਕ ਰਹੇ ਇੱਕ ਮਹੰਤ ਜਾਂ ਉਸ ਦੀ ਛਾਇਆ-ਮਾਤਰ ਦੀ ਕਲਪਨਾ ਇਸ ਤਰ੍ਹਾਂ ਹਠ ਨਾਲ ਮੇਰਾ ਪਿੱਛਾ ਕਰ ਰਹੀ ਸੀ ਕਿ ਮੇਰੇ ਲਈ ਉਸ ਤੋਂ ਪਿੱਛਾ ਛੁਡਾਉਣਾ ਅਸੰਭਵ ਹੋ ਗਿਆ। ਉਹ ਮੇਰੀਆਂ ਅੱਖਾਂ ਵਿੱਚ ਰੜਕਣ ਲੱਗ ਪਿਆ; ਉਹ ਮੇਰੇ ਵਿਚਾਰਾਂ ਉੱਤੇ ਚੋਟਾਂ ਲਾਉਣ ਲੱਗ ਪਿਆ; ਉਹ ਮੇਰੇ ਲਹੂ ਨੂੰ ਉਤੇਜਤ ਕਰਨ ਲੱਗ ਪਿਆ; ਉਹ ਮੇਰੇ ਹੱਡ-ਮਾਸ ਨੂੰ ਵਿੰਨ੍ਹਣ ਲੱਗ ਪਿਆ।

ਅੰਤ ਵਿੱਚ ਮੈਂ ਫ਼ੈਸਲਾ ਕੀਤਾ ਕਿ ਮੈਂ ਪਰਬਤ ਉੱਤੇ ਜ਼ਰੂਰ ਚੜ੍ਹਾਂਗਾ।

# ਚਕਮਾਕੀ ਢਲ਼ਵਾਨ

ਚੌੜੇ ਮੱਥੇ ਤਿੱਖੀ ਢਲਵਾਨ ਅਤੇ ਉੱਚੇ-ਨੀਵੇਂ ਤਲ ਵਾਲੀ 'ਪੂਜਾ-ਚੋਟੀ' ਦਾ ਮੱਥਾ ਸਮੁੰਦਰ ਦੇ ਪੱਛਮ ਵੱਲ ਲੱਗਦਾ ਸੀ ਅਤੇ ਇਹ ਸਮੁੰਦਰੀ ਤਲ ਤੋਂ ਹਜ਼ਾਰਾਂ ਫੁੱਟ ਉੱਚੀ ਸੀ। ਦੂਰੋਂ ਦੇਖਿਆਂ 'ਪੂਜਾ-ਚੋਟੀ' ਬਹੁਤ ਦੁਰਗਮ ਪ੍ਰਤੀਤ ਹੁੰਦੀ ਸੀ ਅਤੇ ਇਉਂ ਲਗਦਾ ਸੀ ਕਿ ਉਸ ਤੱਕ ਪਹੁੰਚਣਾ ਬਹੁਤ ਕਠਨ ਅਤੇ ਚੁਨੌਤੀ-ਭਰਿਆ ਕਾਰਜ ਹੈ। ਮੈਨੂੰ ਉਹਦੇ ਤੱਕ ਪਹੁੰਚਣ ਲਈ ਦੋ ਅਜਿਹੇ ਰਾਹ ਦੱਸੇ ਗਏ ਜਿਨ੍ਹਾਂ ਨੂੰ ਖ਼ਤਰੇ ਤੋਂ ਖ਼ਾਲੀ ਸਮਝਿਆ ਜਾਂਦਾ ਸੀ। ਉਹ ਦੋਵੇਂ ਰਾਹ ਵਿੰਗੇ-ਟੇਢੇ ਤੇ ਤੰਗ ਸਨ ਤੇ ਬਹੁਤ ਸਾਰੀਆਂ ਖੜ੍ਹੀਆਂ ਚਟਾਨਾਂ ਨੂੰ ਵਲ ਕੇ ਜਾਂਦੇ ਸਨ। ਇੱਕ ਰਾਹ ਦੱਖਣ ਵੱਲੋਂ ਜਾਂਦਾ ਸੀ ਅਤੇ ਦੂਜਾ ਉੱਤਰ ਵੱਲੋਂ। ਮੈਂ ਨਿਸ਼ਚਾ ਕੀਤਾ ਕਿ ਇਨ੍ਹਾਂ ਵਿੱਚੋਂ ਕੋਈ ਵੀ ਰਾਹ ਨਹੀਂ ਫੜਨਾ। ਮੈਨੂੰ ਉਨ੍ਹਾਂ ਦੋਹਾਂ ਰਾਹਾਂ ਦੇ ਵਿਚਕਾਰ ਚੋਟੀ ਤੋਂ ਸਿੱਧੀ ਹੇਠਾਂ ਵੱਲ ਉੱਤਰਦੀ ਤੇ ਲਗ-ਪਗ ਉਹਦੇ ਪੈਰਾਂ ਤੱਕ ਪਹੁੰਚਦੀ, ਇੱਕ ਤੰਗ, ਪੱਧਰੀ ਢਲ਼ਵਾਨ ਚੋਟੀ ਉੱਤੇ ਪਹੁੰਚਣ ਲਈ ਜਰਨੈਲੀ ਸੜਕ ਵਾਂਗ ਦਿਖਾਈ ਦਿੰਦੀ ਸੀ। ਉਸ ਰਾਹ ਨੇ ਅਜਬ ਢੰਗ ਨਾਲ ਮੇਰੇ ਮਨ ਨੂੰ ਪੂਰੇ ਜ਼ੋਰ ਨਾਲ ਧੂਹ ਪਾਈ ਅਤੇ ਮੈਂ ਫ਼ੈਸਲਾ ਕਰ ਲਿਆ ਕਿ ਮੈਂ ਇਸੇ ਰਾਹ ਰਾਹੀਂ ਉੱਪਰ ਜਾਵਾਂਗਾ।

ਜਦ ਮੈਂ ਆਪਣਾ ਇਰਾਦਾ ਇੱਕ ਸਥਾਨਕ ਪਹਾੜੀਏ ਕੋਲ ਜ਼ਾਹਰ ਕੀਤਾ ਤਾਂ ਉਹਨੇ ਮੇਰੇ ਵੱਲ ਦੋ ਭਖਦੀਆਂ ਅੱਖਾਂ ਨਾਲ ਦੇਖਿਆ ਅਤੇ ਦੋਹਾਂ ਹੱਥਾਂ ਨਾਲ ਤਾੜੀ ਮਾਰਦੇ ਹੋਏ, ਡਰਾਉਣੀ ਚੀਕ ਮਾਰਦਿਆਂ ਹੋਇਆਂ ਕਿਹਾ:

'ਚਕਮਾਕੀ ਢਲ਼ਵਾਨ? ਆਪਣੀ ਜਾਨ ਐਨੀ ਸਸਤੀ ਗੁਆ ਲੈਣ ਦੀ ਕਦੇ ਮੂਰਖਤਾ ਨਾ ਕਰੀਂ। ਤੇਰੇ ਤੋਂ ਪਹਿਲੋਂ ਅਨੇਕ ਲੋਕ ਇਸ ਰਾਹੋਂ ਉੱਪਰ ਚੜ੍ਹਨ ਦੀ ਕੋਸ਼ਸ਼ ਕਰ ਚੁੱਕੇ ਹਨ, ਪਰ ਉਨ੍ਹਾਂ ਵਿੱਚੋਂ ਕੋਈ ਵੀ ਕਦੇ ਆਪਣੀ ਕਹਾਣੀ ਸੁਣਾਉਣ ਲਈ ਵਾਪਸ ਨਹੀਂ ਆਇਆ। 'ਚਕਮਾਕੀ ਢਲ਼ਵਾਨ?' ਤੌਬਾ-ਤੌਬਾ-ਕਦੇ ਨਹੀਂ, ਬਿਲਕੁਲ ਨਹੀਂ।'

ਇਹ ਚਿਤਾਵਨੀ ਦੇ ਕੇ ਉਹਨੇ ਪਹਾੜ ਦੀ ਚੋਟੀ ਉੱਤੇ ਪਹੁੰਚਣ ਵਿੱਚ ਮੇਰੀ ਅਗਵਾਈ ਕਰਨ ਲਈ ਜ਼ਿੱਦ ਕੀਤੀ। ਮੈਂ ਪੂਰੀ ਨਿਮਰਤਾ ਨਾਲ ਉਹਦੀ ਸਹਾਇਤਾ ਲੈਣ ਤੋਂ ਇਨਕਾਰ ਕਰ ਦਿੱਤਾ। ਮੈਂ ਇਹ ਦੱਸਣੋਂ ਅਸਮਰਥ ਹਾਂ ਕਿ ਉਹਦੇ ਭੈ-ਭੀਤ ਹੋਣ ਦਾ ਮੇਰੇ ਉੱਤੇ ਉਲਟਾ ਪ੍ਰਭਾਵ ਕਿਉਂ ਪਿਆ। ਉਹਦੀ ਚਿਤਾਵਨੀ ਨੇ ਮੈਨੂੰ ਉੱਧਰ ਜਾਣੋਂ ਰੋਕਣ ਦੀ ਬਜਾਏ, ਉਸ ਰਾਹ ਉੱਤੇ ਜਾਣ ਲਈ ਮੇਰਾ ਉਤਸ਼ਾਹ ਹੋਰ ਵਧਾ ਦਿੱਤਾ ਅਤੇ ਮੇਰੇ ਨਿਸ਼ਚੇ ਨੂੰ ਹੋਰ ਵੱਧ ਦ੍ਰਿੜ੍ਹ ਕਰ ਦਿੱਤਾ।

ਇੱਕ ਦਿਨ ਸਵੇਰ-ਸਾਰ, ਜਦ ਹਨੇਰਾ ਘੁਸਮੁਸੇ ਵਿੱਚੋਂ ਚਾਨਣ ਵਿੱਚ ਵਟ ਰਿਹਾ ਸੀ, ਮੈਂ ਰਾਤ ਦੇ ਸੁਪਨੇ ਆਪਣੀਆਂ ਪਲਕਾਂ ਤੋਂ ਝਾੜੇ ਅਤੇ ਸੱਤ ਰੋਟੀਆਂ ਤੇ ਆਪਣੀ ਸੋਟੀ ਫੜ ਕੇ 'ਚਕਮਾਕੀ ਢਲ਼ਵਾਨ' ਦਾ ਰਾਹ ਫੜ ਲਿਆ। ਬੀਤ ਚੱਲੀ ਰਾਤ ਦਾ ਨਿੰਮ੍ਹਾ-ਨਿੰਮ੍ਹਾ ਸਾਹ ਅਤੇ ਜਨਮ ਲੈ ਰਹੇ ਦਿਨ ਦੀ ਤੇਜ਼ ਧੜਕਣ, ਕੈਦੀ ਸਾਧੂ ਦਾ ਰਹੱਸ ਬੁੱਝਣ ਦੀ ਤੀਬਰ ਇੱਛਾ ਅਤੇ ਇਸ ਤੋਂ ਵੀ ਵੱਧ, ਆਪਣੇ ਆਪ ਤੋਂ—ਭਾਵੇਂ ਛਿਨ-ਭਰ ਲਈ ਹੀ ਸਹੀ—ਮੁਕਤ ਹੋਣ ਦੀ ਚਾਹ ਨੇ, ਮੇਰੇ ਪੈਰਾਂ ਨੂੰ ਖੰਭ ਲਾ ਦਿੱਤੇ ਅਤੇ ਮੇਰੇ ਲਹੂ ਵਿੱਚ ਜੋਸ਼ ਭਰ ਦਿੱਤਾ।

ਮੈਂ ਆਪਣੀ ਯਾਤਰਾ ਅਰੰਭ ਕੀਤੀ ਤਾਂ ਮੇਰੇ ਦਿਲ ਵਿੱਚ ਇੱਕ ਗੀਤ ਸੀ ਅਤੇ ਮੇਰੀ ਆਤਮਾ ਵਿੱਚ ਪੱਕਾ ਇਰਾਦਾ ਸੀ। ਜਦੋਂ ਮੈਂ ਕਾਫ਼ੀ ਦੇਰ ਤੱਕ ਚਾਈਂ-ਚਾਈਂ ਤੁਰ ਕੇ 'ਢਲ਼ਵਾਨ' ਦੇ ਹੇਠਲੇ ਸਿਰੇ ਉੱਤੇ ਪਹੁੰਚਿਆ ਅਤੇ ਆਪਣੀ ਨਜ਼ਰ ਨਾਲ ਉਹਦੀ ਉਚਾਈ ਮਾਪਣ ਦਾ ਜਤਨ ਕੀਤਾ ਤਾਂ ਮੇਰਾ ਗੀਤ ਖ਼ੁਦ-ਬ-ਖ਼ੁਦ ਮੇਰੇ ਸੰਘ ਵਿੱਚ ਅਟਕ ਕੇ ਰਹਿ ਗਿਆ। ਜਿਹੜਾ ਰਸਤਾ ਮੈਨੂੰ ਦੂਰੋਂ ਦੇਖਿਆਂ ਸਿੱਧਾ, ਪੱਧਰਾ ਅਤੇ ਤੰਗ ਪ੍ਰਤੀਤ ਹੁੰਦਾ ਸੀ, ਉਹ ਹੁਣ ਬਹੁਤ ਚੌੜਾ, ਤਿੱਖੀ ਢਲ਼ਵਾਨ ਵਾਲਾ ਤੇ ਬਹੁਤ ਉੱਚਾ ਪ੍ਰਤੀਤ ਹੁੰਦਾ ਸੀ ਅਤੇ ਜਿਸ ਰਾਹੀਂ ਸਿਖਰ ਉੱਤੇ ਪਹੁੰਚ ਸਕਣਾ ਅਸੰਭਵ ਲੱਗ ਰਿਹਾ ਸੀ। ਮੈਨੂੰ ਸਿਰਫ਼ ਵੱਖ-ਵੱਖ ਉੱਚਾਈ ਅਤੇ ਵੱਖ-ਵੱਖ ਸ਼ਕਲਾਂ ਵਾਲੇ ਚਕਮਾਕ ਦੇ ਟੁਕੜੇ ਹੀ ਦਿਖਾਈ ਦਿੰਦੇ ਸਨ। ਉਨ੍ਹਾਂ ਵਿੱਚੋਂ ਸਭ ਤੋਂ ਛੋਟੀਆਂ ਕੰਕਰੀਆਂ, ਤਿੱਖੀਆਂ ਸੂਈਆਂ ਜਾਂ ਤੇਜ਼ ਬਲੇਡਾਂ ਵਰਗੀਆਂ ਸਨ। ਜ਼ਿੰਦਗੀ ਦਾ ਕਿਧਰੇ ਨਾਮੋ-ਨਿਸ਼ਾਨ ਨਹੀਂ ਸੀ। ਕਿਸੇ ਪਾਸਿਓਂ ਵੀ ਚੋਟੀ ਦੀ ਰਤਾ ਜਿੰਨੀਂ ਵੀ ਝਲਕ ਨਹੀਂ ਸੀ ਦਿਖਾਈ ਦਿੰਦੀ। ਸਾਰਾ ਦ੍ਰਿਸ਼ ਏਨਾ ਉਦਾਸੀ-ਭਰਿਆ ਸੀ ਕਿ ਰੂਹ ਕੰਬਦੀ ਸੀ। ਫਿਰ ਵੀ ਮੈਂ ਹੌਸਲਾ ਨਾ ਹਾਰਿਆ।

ਜਿਸ ਨੇਕ ਇਨਸਾਨ ਨੇ ਮੈਨੂੰ ਢਲ਼ਵਾਨ ਵਾਲੀ ਰਾਹ ਤੋਂ ਚੋਟੀ ਉੱਤੇ ਚੜ੍ਹਨ ਵਿਰੁੱਧ ਚਿਤਾਵਨੀ ਦਿੱਤੀ ਸੀ, ਉਹਦੀਆਂ ਬਲਦੀਆਂ ਹੋਈਆਂ ਅੱਖਾਂ ਅਜੇ ਵੀ ਮੇਰੇ ਚਿਹਰੇ ਨੂੰ ਲੂਹ ਰਹੀਆਂ ਸਨ। ਫਿਰ ਵੀ ਮੈਂ ਪੱਕੇ ਇਰਾਦੇ ਨਾਲ ਚੜ੍ਹਾਈ ਸ਼ੁਰੂ

ਕਰ ਦਿੱਤੀ। ਮੈਨੂੰ ਛੇਤੀ ਹੀ ਸਮਝ ਲੱਗ ਗਈ ਕਿ ਮੈਂ ਸਿਰਫ਼ ਆਪਣੇ ਪੈਰਾਂ ਦੇ ਜ਼ੋਰ ਨਾਲ ਬਹੁਤਾ ਫ਼ਾਸਲਾ ਤੈ ਨਹੀਂ ਕਰ ਸਕਾਂਗਾ, ਕਿਉਂਕਿ ਚਕਮਾਕੀ ਪੱਥਰਾਂ ਤੋਂ ਪੈਰ ਤਿਲਕਦੇ ਰਹਿੰਦੇ ਸਨ ਅਤੇ ਇਸ ਤਰ੍ਹਾਂ ਅਜਿਹੀ ਡਰਾਉਣੀ ਅਵਾਜ਼ ਪੈਦਾ ਹੁੰਦੀ ਸੀ, ਜਿਵੇਂ ਅੰਤਮ ਸਾਹਾਂ ਤੇ ਆਏ ਲੱਖਾਂ ਲੋਕਾਂ ਦਾ ਘੋਰੜੂ ਵੱਜ ਰਿਹਾ ਹੋਵੇ। ਜ਼ਰਾ ਭਰ ਵੀ ਅੱਗੇ ਸਰਕਣ ਲਈ ਮੈਨੂੰ ਆਪਣੇ ਹੱਥ, ਗੋਡੇ ਤੇ ਪੈਰਾਂ ਦੀਆਂ ਉਂਗਲਾਂ ਤਿਲਕਵੇਂ ਚਕਮਾਕ ਪੱਥਰਾਂ ਵਿੱਚ ਖੋਭਣੀਆਂ ਪੈਂਦੀਆਂ ਸਨ ਅਤੇ ਮੇਰਾ ਦਿਲ ਕਹਿੰਦਾ ਸੀ: ਕਾਸ਼, ਮੇਰੇ ਅੰਦਰ ਬੱਕਰੀ ਜਿਹੀ ਚੁਸਤੀ ਹੁੰਦੀ!

ਮੈਂ ਬਿਨਾਂ ਆਰਾਮ ਕੀਤੇ ਇੱਕ ਕੀੜੇ ਵਾਂਗ ਟੇਢਾ-ਮੇਢਾ ਉਤਾਂਹ ਵੱਲ ਰੀਂਗਦਾ ਗਿਆ, ਕਿਉਂਕਿ ਮੈਨੂੰ ਡਰ ਲੱਗਣ ਲੱਗ ਪਿਆ ਸੀ ਕਿ ਮੇਰੇ ਮੰਜ਼ਲ ਉੱਤੇ ਪਹੁੰਚਣ ਤੋਂ ਪਹਿਲਾਂ ਹੀ ਰਾਤ ਪੈ ਜਾਵੇਗੀ। ਹੁਣ ਵਾਪਸ ਮੁੜਨ ਬਾਰੇ ਤਾਂ ਮੈਂ ਸੋਚ ਵੀ ਨਹੀਂ ਸੀ ਸਕਦਾ।

ਦਿਨ ਲਗ-ਪਗ ਬੀਤ ਗਿਆ ਸੀ, ਜਦ ਮੈਨੂੰ ਅਚਾਨਕ ਜ਼ਬਰਦਸਤ ਭੁੱਖ ਮਹਿਸੂਸ ਹੋਈ। ਓਦੋਂ ਤੱਕ ਮੈਨੂੰ ਕੁਝ ਖਾਣ ਜਾਂ ਪੀਣ ਦਾ ਖ਼ਿਆਲ ਹੀ ਨਹੀਂ ਸੀ ਆਇਆ। ਜਿਹੜੀਆਂ ਰੋਟੀਆਂ ਮੈਂ ਰੁਮਾਲ ਵਿੱਚ ਲਪੇਟ ਕੇ ਆਪਣੇ ਲੱਕ ਦੁਆਲੇ ਬੰਨ੍ਹੀਆਂ ਹੋਈਆਂ ਸਨ, ਉਹ ਏਨੀਆਂ ਕੀਮਤੀ ਸਨ ਕਿ ਉਸ ਸਮੇਂ ਉਨ੍ਹਾਂ ਦਾ ਮੁੱਲ ਨਹੀਂ ਸੀ ਪਾਇਆ ਜਾ ਸਕਦਾ। ਮੈਂ ਉਨ੍ਹਾਂ ਨੂੰ ਖੋਲ੍ਹ ਕੇ ਪਹਿਲੀ ਬੁਰਕੀ ਤੋੜਨ ਹੀ ਲੱਗਾ ਸੀ ਕਿ ਮੇਰੇ ਕੰਨਾਂ ਵਿੱਚ ਇੱਕ ਟੱਲੀ ਦੀ ਟਣ-ਟਣ ਤੇ ਇੱਕ ਵੰਝਲੀ ਦੇ ਵਿਲਕਣ ਵਰਗੀ ਅਵਾਜ਼ ਪਈ। ਤੇਜ਼ ਨੋਕਦਾਰ ਖੁਰਾਂ ਵਰਗੇ ਉਸ ਚਕਮਾਕ ਉਜਾੜ ਵਿੱਚ ਇਸ ਤੋਂ ਵੱਧ ਹੈਰਾਨੀ ਵਾਲੀ ਹੋਰ ਕਿਹੜੀ ਗੱਲ ਹੋ ਸਕਦੀ ਸੀ!

ਉਸ ਤੋਂ ਪਲ ਭਰ ਪਿੱਛੋਂ ਮੈਨੂੰ ਆਪਣੇ ਸੱਜੇ ਪਾਸੇ ਇੱਕ ਚਟਾਨ ਦੀ ਲੰਮੀ ਤੇ ਤੰਗ ਚੋਟੀ ਉੱਤੇ, ਉੱਚੇ ਕੱਦ ਵਾਲਾ ਇੱਕ ਕਾਲਾ ਬੱਕਰਾ ਨਜ਼ਰ ਆਇਆ। ਉਹਦੇ ਗਲ ਵਿੱਚ ਇੱਕ ਟੱਲੀ ਸੀ ਅਤੇ ਉਹ ਬੱਕਰੀਆਂ ਦਾ ਮੋਹਰੀ ਸੀ। ਇਸ ਤੋਂ ਪਹਿਲੋਂ ਕਿ ਮੇਰਾ ਸਾਹ, ਸਾਹ ਵਿੱਚ ਆਵੇ, ਮੈਨੂੰ ਹਰ ਪਾਸਿਉਂ ਬੱਕਰੀਆਂ ਨੇ ਘੇਰ ਲਿਆ। ਚਕਮਾਕ ਪੱਥਰ ਉਨ੍ਹਾਂ ਦੇ ਪੈਰਾਂ ਹੇਠੋਂ ਖੜਾਕ-ਖੜਾਕ ਕਰ ਕੇ ਡਿੱਗ ਰਹੇ ਸਨ, ਭਾਵੇਂ ਕਿ ਉਨ੍ਹਾਂ ਦੀ ਪੈਦਾ ਕੀਤੀ ਅਵਾਜ਼ ਮੇਰੇ ਪੈਰਾਂ ਦੁਆਰਾ ਪੈਦਾ ਕੀਤੀ ਅਵਾਜ਼ ਨਾਲੋਂ ਕਿਤੇ ਘੱਟ ਡਰਾਉਣੀ ਸੀ। ਬੱਕਰੇ ਦੇ ਪਿੱਛੇ ਤੁਰੀਆਂ ਆਉਂਦੀਆਂ ਬੱਕਰੀਆਂ, ਇਕਦਮ ਮੇਰੀਆਂ ਰੋਟੀਆਂ ਉੱਤੇ ਇਉਂ ਝਪਟੀਆਂ, ਜਿਵੇਂ ਮੈਂ ਉਨ੍ਹਾਂ ਨੂੰ ਇਹਦੇ ਲਈ ਸੱਦਾ ਦਿੱਤਾ ਹੋਵੇ। ਉਨ੍ਹਾਂ ਨੇ ਮੇਰੇ ਕੋਲੋਂ ਰੋਟੀਆਂ ਖੋਹ ਹੀ ਲੈਣੀਆਂ ਸਨ ਜੇ ਉਨ੍ਹਾਂ ਦੇ ਆਜੜੀ ਨੇ—ਜਿਹੜਾ ਪਤਾ ਨਹੀਂ ਕਿਵੇਂ ਤੇ ਕਿੱਥੋਂ ਮੇਰੀ ਕੂਹਣੀ ਕੋਲ ਆ ਖੜ੍ਹਾ

ਹੋਇਆ ਸੀ—ਉਨ੍ਹਾਂ ਨੂੰ ਅਵਾਜ਼ ਨਾ ਮਾਰੀ ਹੁੰਦੀ। ਉਹ ਇੱਕ ਵੱਖਰੀ ਹੀ ਸ਼ਕਲ-ਸੂਰਤ ਵਾਲਾ ਗੱਭਰੂ ਸੀ—ਲੰਮਾ, ਬਲਵਾਨ ਤੇ ਤੇਜਵਾਨ। ਉਹਦੀ ਪੁਸ਼ਾਕ ਸਿਰਫ਼ ਇੱਕ ਬੱਬਰ ਸ਼ੇਰ ਦੀ ਖੱਲ ਸੀ ਤੇ ਉਹਦਾ ਇੱਕੋ-ਇੱਕ ਹਥਿਆਰ ਉਹਦੇ ਹੱਥ ਵਿੱਚ ਫੜੀ ਬਾਂਸ ਦੀ ਵੰਝਲੀ ਸੀ।

ਉਹਨੇ ਕੋਮਲਤਾ ਨਾਲ ਮੁਸਕਰਾਉਂਦੇ ਹੋਏ ਕਿਹਾ, 'ਮੇਰਾ ਮੋਹਰੀ ਬੱਕਰਾ ਬਹੁਤ ਚਾਂਭਲਿਆ ਹੋਇਆ ਹੈ। ਜਦ ਵੀ ਮੈਨੂੰ ਕਿਧਰੋਂ ਰੋਟੀ ਲੱਭ ਪਵੇ, ਮੈਂ ਇਹਨੂੰ ਉਹ ਰੋਟੀ ਚਾਰ ਦਿੰਦਾ ਹਾਂ। ਪਰ ਕਈ ਮਹੀਨਿਆਂ ਤੋਂ ਰੋਟੀ ਖਾਣ ਵਾਲਾ ਕੋਈ ਜੀਵ ਏਧਰੋਂ ਨਹੀਂ ਲੰਘਿਆ।' ਫਿਰ ਆਪਣੇ ਮੋਹਰੀ ਬੱਕਰੇ ਵੱਲ ਘੁੰਮਦਿਆਂ ਹੋਇਆਂ ਉਹਨੇ ਕਿਹਾ, 'ਮੇਰੇ ਵਫ਼ਾਦਾਰ ਬੱਕਰੇ, ਤੂੰ ਦੇਖਿਆ ਹੈ ਦਿਆਲੂ ਹੋਣੀ ਕਿਸ ਤਰ੍ਹਾਂ ਸਾਡੀਆਂ ਲੋੜਾਂ ਪੂਰੀਆਂ ਕਰਦੀ ਹੈ। ਹੋਣੀ ਵੱਲੋਂ ਕਦੇ ਨਿਰਾਸ਼ ਨਹੀਂ ਹੋਣਾ ਚਾਹੀਦਾ।'

ਇਹ ਕਹਿ ਕੇ ਉਹ ਨੀਵਾਂ ਹੋਇਆ ਤੇ ਇੱਕ ਰੋਟੀ ਚੁੱਕ ਲਈ। ਇਹ ਸੋਚਦੇ ਹੋਏ ਕਿ ਉਹ ਭੁੱਖਾ ਹੈ, ਮੈਂ ਉਹਨੂੰ ਅਤਿ ਨਿਮਰਤਾ ਅਤੇ ਨਿਰਛਲ ਭਾਵ ਨਾਲ ਕਿਹਾ:

'ਇਹ ਰੁੱਖਾ-ਸੁੱਕਾ ਭੋਜਨ ਆਪਾਂ ਵੰਡ ਕੇ ਖਾ ਲਵਾਂਗੇ। ਰੋਟੀ ਸਾਡੇ ਦੋਹਾਂ ਲਈ ਅਤੇ ਮੋਹਰੀ ਬੱਕਰੇ ਲਈ ਵੀ, ਕਾਫ਼ੀ ਹੈ।'

ਮੈਂ ਹੈਰਾਨੀ ਨਾਲ ਸੁੰਨ ਹੋ ਗਿਆ, ਜਦੋਂ ਉਸ ਨੇ ਇੱਕ-ਇੱਕ ਕਰਕੇ ਸੱਤੇ ਰੋਟੀਆਂ ਬੱਕਰੀਆਂ ਅੱਗੇ ਸੁੱਟ ਦਿੱਤੀਆਂ। ਉਹ ਆਪ ਹਰ ਰੋਟੀ ਵਿੱਚੋਂ ਸਿਰਫ਼ ਇੱਕ ਬੁਰਕੀ ਲੈਂਦਾ ਸੀ। ਮੇਰੇ ਦਿਲ ਨੂੰ ਭਾਰੀ ਸੱਟ ਵੱਜੀ ਅਤੇ ਗੁੱਸੇ ਨਾਲ ਮੇਰੀ ਛਾਤੀ ਫਟਣ ਲੱਗੀ। ਆਪਣੀ ਬੇਬਸੀ ਦੇ ਅਹਿਸਾਸ ਨਾਲ ਮੈਂ ਆਪਣੇ ਗੁੱਸੇ ਨੂੰ ਕਿਸੇ ਹੱਦ ਤੱਕ ਕਾਬੂ ਕਰਦੇ ਹੋਏ ਅਤੇ ਆਜੜੀ ਵੱਲ ਹੈਰਾਨੀ-ਭਰੀ ਨਜ਼ਰ ਨਾਲ ਦੇਖਦੇ ਹੋਏ, ਬੇਨਤੀ ਅਤੇ ਉਲਾਂਭੇ ਦੇ ਰਲੇ-ਮਿਲੇ ਸੁਰ ਵਿੱਚ ਕਿਹਾ:

'ਹੁਣ ਜਦ ਕਿ ਤੂੰ ਇਸ ਭੁੱਖੇ ਵਿਅਕਤੀ ਦੀਆਂ ਰੋਟੀਆਂ ਆਪਣੀਆਂ ਬੱਕਰੀਆਂ ਨੂੰ ਚਾਰ ਦਿੱਤੀਆਂ ਹਨ, ਕੀ ਤੂੰ ਇਹਨੂੰ ਬੱਕਰੀਆਂ ਦਾ ਦੁੱਧ ਨਹੀਂ ਪਿਆਏਂਗਾ?'

'ਮੂਰਖਾਂ ਲਈ ਮੇਰੀਆਂ ਬੱਕਰੀਆਂ ਦਾ ਦੁੱਧ ਜ਼ਹਿਰ ਸਮਾਨ ਹੈ ਅਤੇ ਮੈਂ ਨਹੀਂ ਚਾਹੁੰਦਾ, ਮੇਰੀ ਕੋਈ ਬੱਕਰੀ ਕਿਸੇ ਮੂਰਖ ਦੀ ਜਾਨ ਲੈਣ ਦਾ ਅਪਰਾਧ ਕਰੇ?'

'ਪਰ ਮੈਂ ਮੂਰਖ ਕਿਉਂ ਹਾਂ?'

'ਇਸ ਲਈ ਕਿ ਤੂੰ ਸੱਤ ਜਨਮਾਂ ਦੇ ਸਫ਼ਰ ਲਈ ਸੱਤ ਰੋਟੀਆਂ ਲੈ ਕੇ ਤੁਰਿਆਂ ਹੈਂ।'

'ਤਾਂ ਕੀ ਮੈਨੂੰ ਸੱਤ ਹਜ਼ਾਰ ਰੋਟੀਆਂ ਲੈ ਕੇ ਚੱਲਣਾ ਚਾਹੀਦਾ ਸੀ?'

'ਇੱਕ ਵੀ ਨਹੀਂ।'

'ਤਾਂ ਕੀ ਤੂੰ ਮੈਨੂੰ ਏਨੇ ਲੰਮੇ ਸਫ਼ਰ ਤੇ ਬਿਨਾਂ ਰਸਦ ਦੇ ਚੱਲਣ ਦੀ ਸਲਾਹ ਦੇ ਰਿਹਾ ਹੈਂ?'

'ਜਿਸ ਰਸਤੇ 'ਤੇ ਮੁਸਾਫ਼ਰ ਨੂੰ ਕੁਝ ਖਾਣ ਨੂੰ ਨਾ ਮਿਲੇ, ਉਸ ਰਸਤੇ ਤੁਰਨਾ ਹੀ ਨਹੀਂ ਚਾਹੀਦਾ।'

'ਤਾਂ ਤੂੰ ਚਾਹੁੰਦਾ ਹੈਂ ਕਿ ਮੈਂ ਰੋਟੀ ਦੀ ਬਜਾਏ ਚਕਮਾਕ ਪੱਥਰ ਖਾਵਾਂ ਤੇ ਪਾਣੀ ਦੀ ਥਾਂ ਆਪਣਾ ਪਸੀਨਾ ਪੀਵਾਂ?'

'ਖਾਣ ਲਈ ਤੇਰਾ ਮਾਸ ਕਾਫ਼ੀ ਹੈ, ਤੇ ਪੀਣ ਲਈ ਤੇਰਾ ਲਹੂ। ਇਸ ਤੋਂ ਬਿਨਾਂ ਰਸਤੇ ਦੀ ਔਖਿਆਈ ਵੀ ਤਾਂ (ਖਾਣ ਲਈ) ਹੈ।'

'ਤੂੰ ਮੇਰਾ ਬੜਾ ਮੌਜੂ ਬੰਨ੍ਹਿਆਂ ਹੈ, ਆਜੜੀ! ਫਿਰ ਵੀ ਮੈਂ ਇਸ ਮਜ਼ਾਕ ਦਾ ਬਦਲਾ ਨਹੀਂ ਲਵਾਂਗਾ। ਜੋ ਕੋਈ ਮੇਰਾ ਅੰਨ ਖਾਂਦਾ ਹੈ, ਉਹ ਭਾਵੇਂ ਮੈਨੂੰ ਭੁੱਖਾ ਹੀ ਮਾਰ ਰਿਹਾ ਹੋਵੇ, ਮੇਰਾ ਭਰਾ ਬਣ ਜਾਂਦਾ ਹੈ। ਦਿਨ ਪਹਾੜ ਦੇ ਪਿੱਛੇ ਲਹਿੰਦਾ ਜਾ ਰਿਹਾ ਹੈ ਤੇ ਮੇਰੇ ਲਈ ਆਪਣਾ ਸਫ਼ਰ ਜਾਰੀ ਰੱਖਣਾ ਜ਼ਰੂਰੀ ਹੈ। ਤੂੰ ਮੈਨੂੰ ਇਹ ਤਾਂ ਦੱਸ ਦੇ ਕਿ ਕੀ ਮੈਂ ਚੋਟੀ ਤੋਂ ਅਜੇ ਵੀ ਬਹੁਤ ਦੂਰ ਹਾਂ?'

'ਤੂੰ 'ਗੁਮਨਾਮੀ' ਦੇ ਅਜਿਹੇ ਪੜਾਓ ਉੱਤੇ ਪਹੁੰਚਣ ਵਾਲਾ ਹੈਂ, ਜਿੱਥੇ ਤੇਰੀ ਯਾਦ ਤੱਕ ਮਿਟ ਜਾਵੇਗੀ।'

ਫਿਰ ਉਹਨੇ ਆਪਣੀ ਵੰਝਲੀ ਬੁੱਲ੍ਹਾਂ ਨੂੰ ਲਾਈ ਤੇ ਇੱਕ ਨਿਰਾਲੀ ਧੁਨ ਵਜਾਉਂਦਾ ਹੋਇਆ—ਜਿਹੜੀ ਪਤਾਲ ਲੋਕ ਤੋਂ ਆਉਂਦੀ ਪੁਕਾਰ ਜਾਪਦੀ ਸੀ— ਆਪਣੇ ਰਾਹ ਤੁਰ ਗਿਆ। ਟੱਲੀ ਵਾਲਾ ਮੋਹਰੀ ਬੱਕਰਾ ਉਹਦੇ ਪਿੱਛੇ-ਪਿੱਛੇ ਸੀ ਅਤੇ ਉਹਦੇ ਪਿੱਛੇ ਬਾਕੀ ਦੀਆਂ ਬੱਕਰੀਆਂ ਸਨ। ਬਹੁਤ ਦੂਰ ਤੱਕ ਮੈਨੂੰ ਵੰਝਲੀ ਦੇ ਵਿਰਲਾਪ ਨਾਲ ਮਿਲੀ, ਚਕਮਾਕ ਪੱਥਰਾਂ ਦੀ ਖੜ-ਖੜ ਤੇ ਬੱਕਰੀਆਂ ਦੇ ਮਿਆਂਕਣ ਦੀ ਆਵਾਜ਼ ਸੁਣਾਈ ਦਿੰਦੀ ਰਹੀ।

ਮੈਨੂੰ ਆਪਣੀ ਭੁੱਖ ਬਿਲਕੁਲ ਭੁੱਲ ਗਈ ਸੀ। ਮੈਂ ਆਜੜੀ ਦੁਆਰਾ ਲਤਾੜੀ ਗਈ ਆਪਣੀ ਸ਼ਕਤੀ ਅਤੇ ਦ੍ਰਿੜ੍ਹਤਾ ਨੂੰ ਮੁੜ ਸੁਰਜੀਤ ਕਰਨ ਲੱਗਾ। ਰਾਤ ਪੈਂਦੇ ਹੀ ਮੈਨੂੰ ਤਿਲਕਵੇਂ ਚਕਮਾਕ ਨੇ ਸੋਗਮਈ ਢੇਰ ਵਿੱਚ ਬਦਲ ਦੇਣਾ ਸੀ। ਇਸ ਲਈ ਮੇਰੇ ਲਈ ਜ਼ਰੂਰੀ ਸੀ ਕਿ ਇਸ ਤੋਂ ਪਹਿਲਾਂ ਕਿ ਮੇਰੀਆਂ ਥੱਕ ਕੇ ਚੂਰ ਹੋਈਆਂ ਹੱਡੀਆਂ ਢਲ਼ਵਾਨ ਤੋਂ ਹੇਠਾਂ ਰਿੜ ਜਾਣ, ਮੈਂ ਉਨ੍ਹਾਂ ਨੂੰ ਆਰਾਮ ਦੇਣ ਲਈ ਕੋਈ ਥਾਂ ਢੂੰਡ ਲਵਾਂ। ਇਸ ਲਈ ਮੈਂ ਮੁੜ ਤੋਂ ਉੱਪਰ ਵੱਲ ਰੀਂਗਣਾ ਸ਼ੁਰੂ ਕਰ ਦਿੱਤਾ। ਪਹਾੜ ਦੇ ਹੇਠਾਂ ਵੱਲ ਨਜ਼ਰ ਮਾਰਨ ਤੇ ਮੈਨੂੰ ਯਕੀਨ ਨਾ ਆਵੇ ਕਿ ਮੈਂ ਏਨਾ ਉੱਚਾ ਚੜ੍ਹ

ਆਇਆ ਹਾਂ। 'ਢਲ਼ਵਾਨ' ਦਾ ਹੇਠਾਂ ਵਾਲਾ ਸਿਰਾ ਨਹੀਂ ਸੀ ਦਿੱਸ ਰਿਹਾ, ਜਦ ਕਿ ਚੋਟੀ ਲਗ-ਪਗ ਪਕੜ ਵਿੱਚ ਮਹਿਸੂਸ ਹੋ ਰਹੀ ਸੀ।

ਰਾਤ ਪੈਣ ਤੱਕ ਮੈਂ ਇੱਕ ਚਟਾਨਾਂ ਦੇ ਜੁੱਟ ਕੋਲ ਪਹੁੰਚ ਗਿਆ, ਜਿਨ੍ਹਾਂ ਦੇ ਸਿਰ ਆਪਸ ਵਿੱਚ ਇਸ ਤਰ੍ਹਾਂ ਜੁੜੇ ਹੋਏ ਸਨ ਕਿ ਇੱਕ ਗੁਫਾ ਜਿਹੀ ਬਣ ਗਈ ਸੀ। ਬੇਸ਼ੱਕ ਇਹ ਗੁਫਾ ਇੱਕ ਡੂੰਘੀ ਖੱਡ ਦੇ ਉੱਪਰ ਲਟਕ ਰਹੀ ਸੀ—ਜਿਸ ਦੀ ਤਹਿ ਤੇ ਉਦਾਸ ਕਾਲੇ ਪਰਛਾਵੇਂ ਹਿਲਦੇ ਦਿਖਾਈ ਦਿੰਦੇ ਸਨ—ਮੈਂ ਨਿਸ਼ਚਾ ਕੀਤਾ ਕਿ ਰਾਤ ਇਸੇ ਗੁਫਾ ਵਿੱਚ ਆਰਾਮ ਨਾਲ ਕੱਟ ਲਈ ਜਾਵੇ।

ਮੇਰੇ ਪੈਰਾਂ ਦੀ ਜੁੱਤੀ ਦੇ ਚੀਥੜੇ ਉੱਡ ਗਏ ਸਨ ਤੇ ਉਹ ਲਹੂ ਨਾਲ ਤਰ-ਬ-ਤਰ ਸੀ। ਜਦ ਮੈਂ ਜੁੱਤੀ ਨੂੰ ਲਾਹੁਣ ਦਾ ਜਤਨ ਕੀਤਾ ਤਾਂ ਪਤਾ ਲੱਗਾ ਕਿ ਮੇਰੀ ਚਮੜੀ ਉਹਦੇ ਨਾਲ ਇਸ ਤਰ੍ਹਾਂ ਚਿੰਬੜ ਗਈ ਹੈ, ਜਿਵੇਂ ਕਿ ਉਸ ਨੂੰ ਸਰੇਸ਼ ਨਾਲ ਜੋੜਿਆ ਗਿਆ ਹੋਵੇ। ਮੇਰੀਆਂ ਹਥੇਲੀਆਂ ਸੂਹੀਆਂ ਝਰੀਟਾਂ ਨਾਲ ਢੱਕੀਆ ਹੋਈਆਂ ਸਨ। ਮੇਰੇ ਨਹੁੰ ਕਿਸੇ ਸੁੱਕੇ ਬਿਰਛ ਤੋਂ ਲਾਹੇ ਗਏ ਸੱਕਾਂ ਵਰਗੇ ਸਨ। ਮੇਰੀ ਪੁਸ਼ਾਕ ਦਾ ਵੱਡਾ ਭਾਗ ਚਕਮਾਕ ਪੱਥਰਾਂ ਦੀ ਭੇਟ ਚੜ੍ਹ ਚੁੱਕਾ ਸੀ। ਮੇਰਾ ਸਿਰ ਨੀਂਦ ਨਾਲ ਫਟਦਾ ਜਾ ਰਿਹਾ ਸੀ। ਇਉਂ ਪ੍ਰਤੀਤ ਹੁੰਦਾ ਸੀ ਕਿ ਇਹਦੇ ਅੰਦਰ ਕਿਸੇ ਹੋਰ ਚੀਜ਼ ਦੇ ਖ਼ਿਆਲ ਲਈ ਥਾਂ ਨਹੀਂ ਸੀ ਬਚੀ।

ਮੈਂ ਕਦੋਂ ਤੋਂ ਸੁੱਤਾ ਪਿਆ ਸਾਂ, ਇੱਕ ਛਿੱਨ ਤੋਂ, ਇੱਕ ਘੰਟੇ ਤੋਂ ਜਾਂ ਅਨੰਤ ਕਾਲ ਤੋਂ, ਮੈਨੂੰ ਕੁਝ ਪਤਾ ਨਹੀਂ। ਪਰ ਜਦ ਮੈਂ ਜਾਗਿਆ ਤਾਂ ਐਉਂ ਮਹਿਸੂਸ ਹੋ ਰਿਹਾ ਸੀ ਜਿਵੇਂ ਕੋਈ ਸ਼ਕਤੀ ਮੇਰੀ ਬਾਂਹ ਖਿੱਚ ਰਹੀ ਹੋਵੇ। ਮੈਂ ਨੀਂਦ ਦਾ ਚਕਰਾਇਆ ਹੋਇਆ ਹੜਬੜਾ ਕੇ ਉੱਠ ਪਿਆ। ਮੈਂ ਦੇਖਿਆ ਕਿ ਹੱਥ ਵਿੱਚ ਮੱਧਮ-ਚਾਨਣ ਵਾਲੀ ਲਾਲਟੈਣ ਫੜੀ ਇੱਕ ਮੁਟਿਆਰ ਮੇਰੇ ਸਾਹਮਣੇ ਖੜ੍ਹੀ ਹੈ। ਉਹ ਬਿਲਕੁਲ ਨੰਗੀ ਸੀ ਪਰ ਉਹਦਾ ਚਿਹਰਾ ਤੇ ਸਰੀਰ ਬੇਹੱਦ ਕੋਮਲ ਅਤੇ ਸੁੰਦਰ ਸਨ। ਮੇਰੇ ਕੋਟ ਦੀ ਬਾਂਹ ਇੱਕ ਬੁੱਢੀ ਇਸਤਰੀ ਨੇ ਖਿੱਚੀ ਸੀ, ਜਿਹੜੀ ਕਿ ਓਨੀ ਹੀ ਬਦਸੂਰਤ ਸੀ, ਜਿੰਨੀ ਕਿ ਮੁਟਿਆਰ ਖ਼ੂਬਸੂਰਤ ਸੀ। ਇੱਕ ਠੰਢੀ ਕੰਬਣੀ ਨੇ ਮੈਨੂੰ ਸਿਰ ਤੋਂ ਪੈਰਾਂ ਤੱਕ ਹਲੂਣ ਦਿੱਤਾ।

'ਤੂੰ ਦੇਖਿਆ, ਪਿਆਰੀ ਬੱਚੀ, ਦਿਆਲੂ ਹੋਣੀ ਕਿਸ ਤਰ੍ਹਾਂ ਸਾਡੀਆਂ ਲੋੜਾਂ ਪੂਰੀਆਂ ਕਰਦੀ ਹੈ'—ਉਹ ਇਸਤਰੀ ਜਿਸ ਨੇ ਮੇਰਾ ਕੋਟ ਮੋਢੇ ਤੋਂ ਅੱਧਾ ਕੁ ਉਤਾਰ ਦਿੱਤਾ ਸੀ—ਕਹਿ ਰਹਿ ਸੀ: 'ਕਿਸਮਤ ਵੱਲੋਂ ਕਦੇ ਨਿਰਾਸ਼ ਨਹੀਂ ਹੋਣਾ ਚਾਹੀਦਾ।'

ਮੇਰੀ ਜ਼ਬਾਨ ਨੂੰ ਤੰਦੂਆ ਪੈ ਗਿਆ। ਉਸ ਦਾ ਵਿਰੋਧ ਤਾਂ ਕੀ ਕਰਨਾ ਸੀ, ਮੈਂ ਕੁਝ ਬੋਲਣ ਦੀ ਵੀ ਕੋਸ਼ਸ਼ ਨਾ ਕੀਤੀ। ਮੈਂ ਆਪਣੇ ਮਨੋਬਲ ਨੂੰ ਮੁੜ-ਸੁਰਜੀਤ ਕਰਨ

ਦਾ ਜਤਨ ਕੀਤਾ, ਪਰ ਵਿਅਰਥ। ਉਹ ਮੇਰਾ ਸਾਥ ਛੱਡ ਗਿਆ ਲੱਗਦਾ ਸੀ। ਉਸ ਬੁੱਢੀ ਔਰਤ ਦੇ ਸਾਹਮਣੇ ਮੈਂ ਬੁਰੀ ਤਰ੍ਹਾਂ ਨਿਰ-ਸਾਹਸ ਹੋ ਗਿਆ ਸੀ, ਮੈਂ ਚਾਹੁੰਦਾ ਤਾਂ ਉਹਨੂੰ ਤੇ ਉਹਦੀ ਪੁੱਤਰੀ ਨੂੰ ਫੂਕ ਮਾਰ ਕੇ ਗੁਫਾ ਤੋਂ ਬਾਹਰ ਉੱਡਾ ਸਕਦਾ ਸੀ, ਪਰ ਮੈਂ ਇਸ ਤਰ੍ਹਾਂ ਦੀ ਇੱਛਾ ਵੀ ਨਾ ਕਰ ਸਕਿਆ ਅਤੇ ਮੇਰੇ ਵਿੱਚ ਫੂਕ ਮਾਰਨ ਦੀ ਸ਼ਕਤੀ ਵੀ ਬਾਕੀ ਨਹੀਂ ਸੀ ਰਹੀ।

ਉਸ ਔਰਤ ਦੀ ਸਿਰਫ਼ ਮੇਰੇ ਕੋਟ ਨਾਲ ਹੀ ਤਸੱਲੀ ਨਾ ਹੋਈ। ਉਹਨੇ ਮੇਰੇ ਬਾਕੀ ਦੇ ਕੱਪੜੇ ਵੀ ਉਤਾਰਨੇ ਸ਼ੁਰੂ ਕਰ ਦਿੱਤੇ—ਏਥੋਂ ਤੱਕ ਕਿ ਮੈਂ ਬਿਲਕੁਲ ਨੰਗਾ ਹੋ ਗਿਆ। ਉਹ ਮੇਰਾ ਜਿਹੜਾ ਵੀ ਕੱਪੜਾ ਉਤਾਰਦੀ, ਉਸ ਮੁਟਿਆਰ ਨੂੰ ਫੜਾ ਦਿੰਦੀ ਤੇ ਉਹ ਉਹਨੂੰ ਪਹਿਨ ਲੈਂਦੀ। ਜਦੋਂ ਮੈਂ ਉਨ੍ਹਾਂ ਦੋ ਔਰਤਾਂ ਦੇ ਟੁੱਟੇ-ਫੁੱਟੇ ਪਰਛਾਵੇਂ, ਆਪਣੇ ਨੰਗੇ ਸਰੀਰ ਦੇ ਪਰਛਾਵੇਂ ਨਾਲ ਗੁਫਾ ਦੀ ਕੰਧ ਉੱਤੇ ਪੈਂਦੇ ਹੋਏ ਦੇਖੇ ਤਾਂ ਮੇਰਾ ਮਨ ਡਰ ਅਤੇ ਘ੍ਰਿਣਾ ਨਾਲ ਭਰ ਗਿਆ। ਮੈਂ ਬਿਨਾਂ ਕੁਝ ਸਮਝੇ ਬਿਟਰ-ਬਿਟਰ ਤੱਕ ਰਿਹਾ ਸੀ ਅਤੇ ਗੂੰਗਾ ਬਣਿਆਂ ਖੜ੍ਹਾ ਸੀ। ਉਸ ਵੇਲੇ ਮੇਰੇ ਕੁਝ ਨਾ ਕੁਝ ਕਹਿਣ ਦੀ ਅਤਿਅੰਤ ਲੋੜ ਸੀ ਅਤੇ ਉਸ ਅਸੁਖਾਵੀਂ ਸਥਿਤੀ ਵਿੱਚ ਮੇਰੇ ਕੋਲ ਸਿਰਫ਼ ਅਵਾਜ਼ ਦਾ ਹੀ ਹਥਿਆਰ ਬਾਕੀ ਬਚਿਆ ਸੀ। ਆਖ਼ਰ ਮੇਰੀ ਜ਼ਬਾਨ ਖੁੱਲ੍ਹੀ ਅਤੇ ਮੈਂ ਕਿਹਾ, 'ਬੁੱਢੜੀਏ! ਤੂੰ ਤਾਂ ਬਿਲਕੁਲ ਬੇਸ਼ਰਮ ਹੋ ਗਈ ਹੈਂ, ਪਰ ਮੇਰੀ ਸ਼ਰਮ ਤਾਂ ਬਾਕੀ ਹੈ। ਤੇਰੇ ਜਿਹੀ ਨਿਰਲੱਜ ਫਫੇਕੁਟਣੀ ਦੇ ਸਾਹਮਣੇ ਵੀ ਮੈਨੂੰ ਆਪਣੇ ਨੰਗੇਜ ਤੋਂ ਸ਼ਰਮ ਆਉਂਦੀ ਹੈ ਤੇ ਇਸ ਕੁੜੀ ਦੇ ਭੋਲੇਪਣ ਸਾਹਮਣੇ ਤਾਂ ਮੈਂ ਜਿੰਨਾ ਸ਼ਰਮਿੰਦਾ ਹੋ ਰਿਹਾ ਹਾਂ, ਉਸ ਦਾ ਕੋਈ ਅੰਤ ਹੀ ਨਹੀਂ ਹੈ।'

'ਜਿਵੇਂ ਇਸ ਨੇ ਤੇਰੀ ਸ਼ਰਮ ਪਹਿਨ ਰੱਖੀ ਹੈ, ਤੂੰ ਓਵੇਂ ਹੀ ਇਸ ਦਾ ਭੋਲਾਪਣ ਪਹਿਨ ਲੈ।'

'ਕਿਸੇ ਕੰਵਾਰੀ ਕੰਨਿਆਂ ਨੂੰ ਕਿਸੇ ਥੱਕੇ-ਹਾਰੇ ਮਰਦ ਦੇ ਚੀਥੜਿਆਂ ਦੀ ਕੀ ਲੋੜ ਹੈ, ਖ਼ਾਸ ਕਰ ਅਜਿਹੇ ਮਰਦ ਦੇ ਚੀਥੜਿਆਂ ਦੀ, ਜਿਹੜਾ ਪਹਾੜਾਂ ਵਿੱਚ ਇਹੋ ਜਿਹੀ ਥਾਂ ਰਾਤ ਨੂੰ ਰਾਹੋਂ ਭਟਕ ਗਿਆ ਹੋਵੇ ?'

'ਸ਼ਾਇਦ ਉਹਦਾ ਭਾਰ ਹਲਕਾ ਕਰਨ ਲਈ। ਸ਼ਾਇਦ ਆਪਣੇ ਆਪ ਨੂੰ ਨਿੱਘਾ ਰੱਖਣ ਲਈ। ਸਰਦੀ ਨਾਲ ਇਸ ਵਿਚਾਰੀ ਬੱਚੀ ਦਾ ਦੰਦੋੜਿੱਕਾ ਵੱਜ ਰਿਹਾ ਹੈ।'

'ਪਰ ਜਦ ਸਰਦੀ ਨਾਲ ਮੇਰੇ ਦੰਦ ਵੱਜਣਗੇ ਤਾਂ ਮੈਂ ਕੀ ਕਰਾਂਗਾ ? ਕੀ ਤੇਰੇ ਮਨ ਵਿੱਚ ਦਇਆ ਲਈ ਉੱਕਾ ਹੀ ਕੋਈ ਥਾਂ ਨਹੀਂ ? ਇਸ ਦੁਨੀਆਂ ਵਿੱਚ ਬਸ ਇਹ ਕੱਪੜੇ ਹੀ ਮੇਰੀ ਇੱਕੋ-ਇੱਕ ਜਾਇਦਾਦ ਹਨ।'

'ਥੋੜ੍ਹੇ ਉੱਤੇ ਕਬਜ਼ਾ—ਥੋੜ੍ਹਾ ਬੰਧਨ।
ਬਹੁਤੇ ਉੱਤੇ ਕਬਜ਼ਾ—ਬਹੁਤਾ ਬੰਧਨ।
ਵਧੇਰੇ ਬੰਧਨ—ਥੋੜ੍ਹਾ ਮੁੱਲ।
ਥੋੜ੍ਹੇ ਬੰਧਨ—ਵਧੇਰੇ ਮੁੱਲ।
ਆਪਾਂ ਹੁਣ ਚੱਲੀਏ, ਮੇਰੀਏ ਬੱਚੀਏ!'

ਜਦ ਉਹ ਉਸ ਕੰਨਿਆਂ ਦਾ ਹੱਥ ਫੜ ਕੇ ਤੁਰਨ ਲਈ ਤਿਆਰ ਹੋ ਗਈ ਤਾਂ ਹਜ਼ਾਰਾਂ ਅਜਿਹੇ ਪ੍ਰਸ਼ਨ, ਜਿਹੜੇ ਮੈਂ ਪੁੱਛਣੇ ਚਾਹੁੰਦਾ ਸਾਂ, ਮੇਰੇ ਮਨ ਵਿੱਚ ਉੱਠ ਖੜੋਤੇ। ਪਰ ਉਨ੍ਹਾਂ ਵਿੱਚੋਂ ਸਿਰਫ਼ ਇਹ ਹੀ ਮੇਰੇ ਬੁੱਲ੍ਹਾਂ ਤੱਕ ਆਇਆ:

'ਐ ਬਜ਼ੁਰਗ ਔਰਤ! ਜਾਣ ਤੋਂ ਪਹਿਲੋਂ ਮੈਨੂੰ ਇਹ ਦੱਸਣ ਦੀ ਮਿਹਰਬਾਨੀ ਤਾਂ ਕਰ ਦੇ ਕੀ ਮੈਂ ਅਜੇ ਵੀ ਚੋਟੀ 'ਤੋਂ ਬਹੁਤ ਦੂਰ ਹਾਂ?'

'ਤੂੰ 'ਕਾਲੀ ਖੱਡ' ਦੇ ਕੰਢੇ 'ਤੇ ਹੈਂ।'

ਜਦ ਉਹ ਗੁਫਾ ਤੋਂ ਬਾਹਰ ਨਿਕਲ ਕੇ ਧੂਏਂ ਜਿਹੀ ਕਾਲੀ ਰਾਤ ਵਿੱਚ ਗੁੰਮ ਹੋ ਰਹੀਆਂ ਸਨ ਤਾਂ ਲਾਲਟੈਣ ਦੇ ਮੱਧਮ ਪ੍ਰਕਾਸ਼ ਵਿੱਚ ਪਲ-ਭਰ ਲਈ ਉਨ੍ਹਾਂ ਦੇ ਅਜੀਬ ਪਰਛਾਵੇਂ ਮੇਰੀਆਂ ਅੱਖਾਂ ਵਿੱਚ ਥਰਥਰਾਏ। ਪਤਾ ਨਹੀਂ ਕਿੱਥੋਂ ਇੱਕ ਕਾਲੀ ਠੰਢੀ ਲਹਿਰ ਮੇਰੇ ਵੱਲ ਲਪਕੀ। ਉਸ ਦੇ ਪਿੱਛੇ-ਪਿੱਛੇ ਹੋਰ ਵੀ ਜ਼ਿਆਦਾ ਕਾਲੀਆਂ ਅਤੇ ਠੰਢੀਆਂ ਲਹਿਰਾਂ ਆਈਆਂ। ਇਉਂ ਪ੍ਰਤੀਤ ਹੁੰਦਾ ਸੀ ਜਿਵੇਂ ਗੁਫਾ ਦੀਆਂ ਕੰਧਾਂ ਵਿੱਚੋਂ ਹੀ ਠੰਡ ਫੁੱਟ ਰਹੀ ਹੋਵੇ। ਮੈਂ ਵਿਚਾਰਾਂ ਦੀ ਅਜੀਬ ਘੁੰਮਣ-ਘੇਰੀ ਵਿੱਚ ਫਸਿਆ ਹੋਇਆ ਸੀ। ਚਾਰੇ ਲਈ ਚਟਾਨਾਂ ਤੇ ਮੂੰਹ ਮਾਰਦੀਆਂ ਬੱਕਰੀਆਂ, ਮਖੌਲ ਉਡਾਉਂਦੇ ਆਜੜੀ, ਬੁੱਢੀ ਔਰਤ ਅਤੇ ਮੁਟਿਆਰ ਬਾਰੇ ਮੇਰੇ ਮਨ ਵਿੱਚ ਅਨੇਕ ਵਿਚਾਰ ਉੱਠ ਰਹੇ ਸਨ। ਮੈਂ ਆਪ ਨੰਗ-ਧੜੰਗਾ, ਭੁੱਖਣ-ਭਾਣਾ, ਥਾਂ-ਥਾਂ ਤੋਂ ਜ਼ਖ਼ਮਾਂ ਅਤੇ ਰਗੜਾਂ ਨਾਲ ਲਹੂ-ਲੁਹਾਣ ਹੋਇਆ, ਵਿਸ਼ਾਲ ਖੱਡ ਦੇ ਕੰਢੇ 'ਤੇ ਗੁਫਾ ਵਿੱਚ ਬੈਠਾ ਸੋਚ ਰਿਹਾ ਸਾਂ ਕਿ ਕੀ ਮੈਂ ਆਪਣੀ ਮੰਜ਼ਲ ਦੇ ਨੇੜੇ ਸਾਂ? ਕੀ ਮੈਂ ਕਦੇ ਓਥੇ ਪਹੁੰਚ ਵੀ ਸਕਾਂਗਾ? ਕੀ ਕਦੇ ਇਸ ਰਾਤ ਦਾ ਅੰਤ ਵੀ ਹੋਵੇਗਾ?

ਹਾਲੇ ਮੈਂ ਸੰਭਲ ਵੀ ਨਹੀਂ ਸੀ ਸਕਿਆ ਜਦੋਂ ਅਚਾਨਕ ਇੱਕ ਕੁੱਤੇ ਦੇ ਭੌਂਕਣ ਦੀ ਆਵਾਜ਼ ਸੁਣਾਈ ਦਿੱਤੀ ਅਤੇ ਨਾਲ ਹੀ ਗੁਫਾ ਦੇ ਅੰਦਰ ਬਹੁਤ ਨੇੜਿਉਂ ਮੈਨੂੰ ਇੱਕ ਰੋਸ਼ਨੀ ਦਿਖਾਈ ਦਿੱਤੀ।

ਮੈਨੂੰ ਅਚਾਨਕ ਇੱਕ ਅਜਿਹੇ ਬੁੱਢੇ ਦੀ ਅਵਾਜ਼ ਸੁਣਾਈ ਦਿੱਤੀ ਜਿਸ ਦੇ ਮੂੰਹ ਤੇ ਲੰਮੀ ਦਾੜ੍ਹੀ ਸੀ ਲੱਕ ਦੂਹਰਾ ਹੋਇਆ ਹੋਇਆ ਸੀ ਤੇ ਗੋਡੇ ਕੰਬ ਰਹੇ ਸਨ। ਉਹ ਆਪਣੇ ਵਰਗੀ ਹੀ ਇੱਕ ਦੰਦ ਬੋੜੀ ਅਤੇ ਕੁੱਬੀ ਬੁੱਢੀ ਨੂੰ ਕਹਿ ਰਿਹਾ ਸੀ, 'ਮੇਰੀ

ਪਿਆਰੀ, ਦੇਖ ਕਿਸਮਤ ਕਿਵੇਂ ਸਾਡੀਆਂ ਲੋੜਾਂ ਪੂਰੀਆਂ ਕਰਦੀ ਹੈ ? ਕਿਸਮਤ ਵੱਲੋਂ ਕਦੇ ਨਿਰਾਸ਼ ਨਹੀਂ ਹੋਣਾ ਚਾਹੀਦਾ।' ਉਹਨੇ ਮੇਰੀ ਮੌਜੂਦਗੀ ਵੱਲ ਕੋਈ ਧਿਆਨ ਨਾ ਦਿੱਤਾ। ਬੇਸ਼ੱਕ ਸ਼ਬਦ ਉਸ ਦੇ ਗਲ਼ੇ ਵਿੱਚੋਂ ਬੜੀ ਔਖਿਆਈ ਨਾਲ ਨਿਕਲ ਰਹੇ ਸਨ ਪਰ ਉਸ ਨੇ ਤਿੱਖੀ ਆਵਾਜ਼ ਵਿੱਚ ਬੋਲਣਾ ਜਾਰੀ ਰੱਖਿਆ:

'ਸਾਡੇ ਪ੍ਰੇਮ ਕਰਨ ਲਈ ਇੱਕ ਸ਼ਾਨਦਾਰ ਥਾਂ ਅਤੇ ਜਿਹੜੀ ਤੇਰੀ ਡੰਗੋਰੀ ਗੁਆਚ ਗਈ ਸੀ, ਉਸ ਦੇ ਬਦਲੇ ਇੱਕ ਵਧੀਆ ਡੰਗੋਰੀ। ਇਸ ਸੋਟੀ ਦਾ ਸਹਾਰਾ ਲੈ ਕੇ ਤੇਰੇ ਪੈਰ ਲੜਖੜਾਉਣਗੇ ਨਹੀਂ।' ਇਹ ਕਹਿੰਦੇ ਸਾਰ ਹੀ ਉਸ ਨੇ ਮੇਰੀ ਸੋਟੀ ਉੱਪਰ ਚੁੱਕੀ ਅਤੇ ਕੰਬਦੇ ਹੱਥਾਂ ਨਾਲ ਉਸ ਨੂੰ ਪਿਆਰ ਕਰਨ ਲੱਗਾ। ਫਿਰ ਜਿਵੇਂ ਉਸ ਨੂੰ ਮੇਰੀ ਮੌਜੂਦਗੀ ਦਾ ਅਹਿਸਾਸ ਹੋ ਗਿਆ ਹੋਵੇ, ਉਹ ਸਾਰਾ ਵਕਤ ਆਪਣੀ ਸਾਥਣ ਨੂੰ ਸੰਬੋਧਨ ਕਰਦਾ ਰਿਹਾ। ਉਸਨੇ ਕਿਹਾ:

'ਇਹ ਅਜਨਬੀ ਹੁਣੇ ਏਥੋਂ ਚਲਿਆ ਜਾਵੇਗਾ ਅਤੇ ਅਸੀਂ ਆਪਣੇ ਰਾਤ ਦੇ ਸੁਪਨੇ ਏਥੇ ਇਕੱਲੇ ਹੀ ਮਾਣਾਂਗੇ।'

ਇਹ ਸ਼ਬਦ ਮੇਰੇ ਲਈ ਇੱਕ ਹੁਕਮ ਬਣ ਕੇ ਆਏ। ਮੇਰੇ ਵਿੱਚ ਇਸ ਹੁਕਮ ਦੀ ਉਲੰਘਣਾ ਕਰ ਸਕਣ ਦਾ ਬਿਲਕੁਲ ਹੌਸਲਾ ਨਹੀਂ ਸੀ—ਖ਼ਾਸ ਤੌਰ ਤੇ ਜਦੋਂ ਉਸ ਦਾ ਕੁੱਤਾ ਧਮਕਾਉਣ ਵਾਲੇ ਅੰਦਾਜ਼ ਵਿੱਚ ਮੇਰੇ ਵੱਲ ਵਧ ਰਿਹਾ ਸੀ, ਜਿਵੇਂ ਉਹ ਆਪਣੇ ਮਾਲਕ ਦੀ ਆਗਿਆ ਦਾ ਪਾਲਣ ਕਰਨ ਲਈ ਆ ਰਿਹਾ ਹੋਵੇ। ਇਸ ਪੂਰੇ ਦ੍ਰਿਸ਼ ਨੇ ਮੇਰਾ ਸਾਹ ਸੁਕਾ ਦਿੱਤਾ। ਮੇਰੀ ਸੁੱਧ-ਬੁੱਧ ਜਾਂਦੀ ਰਹੀ ਅਤੇ ਮੈਂ ਬੇਹੋਸ਼ ਵਿਅਕਤੀ ਵਾਂਗ ਗੁਫਾ ਦੇ ਬੂਹੇ ਤੱਕ ਪਹੁੰਚਿਆ। ਮੈਂ ਆਪਣੀ ਸਫ਼ਾਈ ਪੇਸ਼ ਕਰਨ ਲਈ ਅਤੇ ਆਪਣਾ ਹੱਕ ਜਤਾਉਣ ਲਈ, ਸਿਰਤੋੜ ਕੋਸ਼ਸ਼ ਕੀਤੀ। 'ਤੁਸੀਂ ਮੇਰੀ ਸੋਟੀ ਲੈ ਲਈ, ਕੀ ਤੁਸੀਂ ਏਨੇ ਬੇਦਰਦ ਹੋ ਕਿ ਹੁਣ ਮੇਰੇ ਕੋਲੋਂ ਇਹ ਗੁਫਾ ਵੀ ਖੋਹ ਰਹੇ ਹੋ, ਜਿਸ ਨੂੰ ਮੈਂ ਰਾਤ ਲਈ ਆਪਣਾ ਬਸੇਰਾ ਬਣਾਇਆ ਹੈ ?'

'ਜੋ ਸੋਟੀਆਂ ਦੇ ਸਹਾਰੇ ਤੋਂ ਬਿਨਾਂ ਹਨ, ਸੁਖੀ ਰਹਿੰਦੇ ਹਨ,
ਉਹ ਡਗਮਗਾਉਂਦੇ ਨਹੀਂ।
ਬੇਘਰੇ ਸੁਖੀ ਰਹਿੰਦੇ ਹਨ,
ਉਹ ਆਪਣੇ ਘਰ ਹੀ ਜਾ ਬਿਰਾਜਦੇ ਹਨ।
ਸਾਡੇ ਵਰਗੇ ਡਾਂਵਾਂਡੋਲ ਲੋਕਾਂ ਨੂੰ ਹੀ
ਸੋਟੀਆਂ ਫੜ ਕੇ ਤੁਰਨਾ ਪੈਂਦਾ ਹੈ।
ਸਾਡੇ ਵਰਗੇ ਘਰਾਂ ਨਾਲ ਬੱਝੇ ਹੀ
ਘਰ ਦੀ ਲੋੜ ਮਹਿਸੂਸ ਕਰਦੇ ਹਨ।'

ਇਸ ਤਰ੍ਹਾਂ ਉਹ ਦੋਵੇਂ ਰਲ ਕੇ ਗਾਉਂਦੇ ਰਹੇ ਅਤੇ ਨਾਲ ਹੀ ਆਪਣੇ ਲੰਮੇ ਨਹੁੰਆਂ ਨਾਲ ਜ਼ਮੀਨ ਨੂੰ ਖੋਦ ਕੇ ਆਪਣੀ ਸੇਜ ਤਿਆਰ ਕਰਦੇ, ਬੱਜਰੀ ਪੱਧਰੀ ਕਰਦੇ ਰਹੇ, ਪਰ ਉਹ ਮੇਰੇ ਵੱਲੋਂ ਬਿਲਕੁਲ ਬੇਧਿਆਨ ਸਨ। ਇਸ ਲਈ ਮੈਂ ਬੁਰੀ ਤਰ੍ਹਾਂ ਨਿਰਾਸ਼ ਹੋ ਗਿਆ ਅਤੇ ਮੇਰੀ ਚੀਕ ਨਿਕਲ ਗਈ:

'ਮੇਰੇ ਹੱਥਾਂ ਵੱਲ ਦੇਖੋ। ਮੇਰੇ ਪੈਰਾਂ ਵੱਲ ਦੇਖੋ। ਮੈਂ ਇਸ ਵੀਰਾਨ ਢਲ਼ਵਾਨ ਵਿੱਚ ਰਾਹ ਭੁੱਲ ਚੁੱਕਾ ਇੱਕ ਰਾਹੀ ਹਾਂ। ਮੈਂ ਆਪਣੇ ਲਹੂ ਨਾਲ, ਆਪਣੇ ਪੈਰਾਂ ਦੇ ਨਿਸ਼ਾਨ ਪਿੱਛੇ ਛੱਡਦਾ ਹੋਇਆ, ਇਥੇ ਤੱਕ ਪਹੁੰਚਾ ਹਾਂ। ਇਹ ਡਰਾਉਣਾ ਪਰਬਤ ਤੁਹਾਡਾ ਚੰਗੀ ਤਰ੍ਹਾਂ ਪਛਾਣਿਆ ਲਗਦਾ ਹੈ। ਮੈਨੂੰ ਇਸ ਤੋਂ ਅੱਗੇ ਇੱਕ ਇੰਚ ਵੀ ਰਾਹ ਨਜ਼ਰ ਨਹੀਂ ਆਉਂਦਾ। ਕੀ ਤੁਹਾਨੂੰ ਆਪਣੀ ਕਰਨੀ ਦਾ ਫਲ ਭੁਗਤਣ ਦਾ ਬਿਲਕੁਲ ਡਰ ਨਹੀਂ ਲਗਦਾ? ਜੇ ਤੁਸੀਂ ਮੈਨੂੰ ਰਾਤ-ਭਰ ਲਈ ਗੁਫਾ ਵਿੱਚ ਆਪਣੇ ਨਾਲ ਨਹੀਂ ਰਹਿਣ ਦੇਣਾ ਤਾਂ ਘੱਟੋ-ਘੱਟ ਮੈਨੂੰ ਆਪਣੀ ਲਾਲਟੈਣ ਹੀ ਦੇ ਦਿਓ।

'ਪ੍ਰੇਮ ਨੂੰ ਬੇਪਰਦਾ ਨਹੀਂ ਕੀਤਾ ਜਾਵੇਗਾ,
ਪ੍ਰਕਾਸ਼ ਵੰਡਿਆ ਨਹੀਂ ਜਾਵੇਗਾ।
ਪ੍ਰੇਮ ਕਰੋ ਤੇ ਦੇਖੋ।
ਜੋਤ ਜਗਾਓ ਤੇ ਜੀਓ।
ਜਦ ਰਾਤ ਦਮ ਤੋੜ ਜਾਵੇ,
ਦਿਨ ਸਾਥ ਛੱਡ ਜਾਵੇ,
ਤੇ ਧਰਤੀ ਚੋਲਾ ਛੱਡ ਜਾਵੇ,
ਤਾਂ ਪਾਂਧੀਆਂ ਨਾਲ ਕੀ ਬੀਤੇਗੀ?
ਓਦੋਂ ਕੌਣ ਪੈਰ ਅੱਗੇ ਪੁੱਟਣ ਦਾ ਸਾਹਸ ਕਰ ਸਕੇਗਾ?'

ਜਦ ਮੈਂ ਬਹੁਤ ਨਿਰਾਸ਼ ਹੋ ਗਿਆ ਤਾਂ ਮੈਂ ਮਿੰਨਤ ਦਾ ਸਹਾਰਾ ਲੈਣ ਦਾ ਨਿਸ਼ਚਾ ਕੀਤਾ ਭਾਵੇਂ ਮੈਨੂੰ ਪੂਰੀ ਤਰ੍ਹਾਂ ਮਹਿਸੂਸ ਹੋ ਰਿਹਾ ਸੀ ਕਿ ਇਸ ਦਾ ਕੋਈ ਲਾਭ ਨਹੀਂ ਹੋਵੇਗਾ ਕਿਉਂਕਿ ਕੋਈ ਭੇਤ-ਭਰੀ ਸ਼ਕਤੀ ਮੈਨੂੰ ਬਾਹਰ ਵੱਲ ਧੱਕੀ ਜਾ ਰਹੀ ਸੀ।

'ਐ ਨੇਕ ਬੁੱਢੇ! ਐ ਨੇਕ ਬੁੱਢੀ! ਬੇਸ਼ੱਕ ਮੈਂ ਠੰਢ ਨਾਲ ਸੁੰਨ ਹੋ ਗਿਆ ਹਾਂ ਤੇ ਥਕਾਵਟ ਕਾਰਨ ਮੇਰੀ ਜ਼ਬਾਨ ਬੰਦ ਹੈ, ਮੈਂ ਤੁਹਾਡੇ ਰੰਗ ਵਿੱਚ ਭੰਗ ਨਹੀਂ ਪਾਵਾਂਗਾ। ਮੈਂ ਵੀ ਇੱਕ ਵਾਰ ਪ੍ਰੇਮ ਦਾ ਰਸ ਮਾਣ ਕੇ ਜ਼ੇਖਿਆ ਹੋਇਆ ਹੈ। ਮੈਂ ਤੁਹਾਡੇ ਲਈ ਆਪਣੀ ਸੋਟੀ ਛੱਡ ਜਾਵਾਂਗਾ ਤੇ ਆਪਣੀ ਇਹ ਨਿਮਾਣੀ ਕੁਟੀਆ ਵੀ, ਜਿਸ ਨੂੰ ਤੁਸੀਂ ਆਪਣਾ ਸੁਹਾਗ-ਘਰ ਬਣਾਉਣਾ ਹੈ। ਪਰ ਇਸ ਦੇ ਬਦਲੇ ਮੇਰੀ ਇੱਕ ਛੋਟੀ ਜਿਹੀ ਬੇਨਤੀ ਹੈ: ਤੁਸੀਂ ਮੈਨੂੰ ਆਪਣੀ ਲਾਲਟੈਣ ਦੇਣ ਤੋਂ ਨਾਂਹ ਕਰ ਦਿੱਤੀ ਹੈ। ਮੈਨੂੰ

ਕੁਝ ਪਤਾ ਨਹੀਂ ਕਿਸ ਪਾਸੇ ਜਾਵਾਂ ਅਤੇ ਮੇਰਾ ਸੰਤੁਲਨ ਕਾਇਮ ਨਹੀਂ ਰਿਹਾ, ਇਸ ਲਈ ਤੁਸੀਂ ਮੈਨੂੰ ਇਸ ਗੁਫਾ ਵਿੱਚੋਂ ਬਾਹਰ ਨਿਕਲਣ ਅਤੇ ਟੀਸੀ ਉੱਤੇ ਪਹੁੰਚਣ ਦਾ ਰਸਤਾ ਦੱਸਣ ਦੀ ਕ੍ਰਿਪਾਲਤਾ ਜ਼ਰੂਰ ਕਰੋ। ਮੈਨੂੰ ਕੁਝ ਪਤਾ ਨਹੀਂ ਕਿ ਮੈਂ ਕਿੰਨਾ ਉੱਪਰ ਚੜ੍ਹ ਆਇਆ ਹਾਂ ਅਤੇ ਮੇਰਾ ਕਿੰਨਾ ਹੋਰ ਉੱਪਰ ਚੜ੍ਹਨਾ ਅਜੇ ਬਾਕੀ ਹੈ।'

ਮੇਰੀ ਬੇਨਤੀ ਵੱਲ ਧਿਆਨ ਦਿੱਤੇ ਬਿਨਾਂ ਉਨ੍ਹਾਂ ਨੇ ਗਾਉਣਾ ਜਾਰੀ ਰੱਖਿਆ:

'ਜੋ ਸੱਚ-ਮੁੱਚ ਉੱਚਾ ਹੁੰਦਾ ਹੈ,
ਸਦਾ ਨੀਵਾਂ ਹੁੰਦਾ ਹੈ।
ਜੋ ਸੱਚ-ਮੁੱਚ ਤੇਜ਼ ਹੁੰਦਾ ਹੈ,
ਸਦਾ ਹੀ ਧੀਮਾ ਹੁੰਦਾ ਹੈ।
ਜੋ ਬਹੁਤ ਸੰਵੇਦਨਸ਼ੀਲ ਹੁੰਦਾ ਹੈ,
ਸੁੰਨ ਹੁੰਦਾ ਹੈ।
ਉੱਤਮ ਬੁਲਾਰਾ,
ਮੂਕ ਹੁੰਦਾ ਹੈ।
ਜਵਾਰ ਅਤੇ ਭਾਟਾ ਇੱਕੋ ਲਹਿਰ ਦੇ ਦੋ ਰੂਪ ਹਨ।
ਜਿਸ ਦਾ ਕੋਈ ਮਾਰਗ-ਦਰਸ਼ਕ ਨਹੀਂ ਹੁੰਦਾ,
ਉਸ ਕੋਲ ਹੀ ਸੱਚਾ ਮਾਰਗ-ਦਰਸ਼ਕ ਹੁੰਦਾ ਹੈ।
ਬਹੁਤ ਵੱਡਾ, ਬਹੁਤ ਛੋਟਾ ਹੁੰਦਾ ਹੈ,
ਅਤੇ ਉਸ ਕੋਲ ਸਭ ਕੁਝ ਹੁੰਦਾ ਹੈ,
ਜੋ ਆਪਣਾ ਸਭ ਕੁਝ ਲੁਟਾ ਦਿੰਦਾ ਹੈ।'

ਜਾਂਦੇ ਹੋਏ ਮੈਂ ਉਨ੍ਹਾ ਨੂੰ ਅੰਤਿਮ ਬੇਨਤੀ ਕੀਤੀ ਕਿ ਮੈਨੂੰ ਇਹ ਤਾਂ ਦੱਸ ਦਿਓ ਕਿ ਇਸ ਗੁਫਾ ਤੋਂ ਬਾਹਰ ਨਿਕਲ ਕੇ ਮੈਂ ਕਿਹੜੇ ਪਾਸੇ ਮੁੜਾਂ, ਨਹੀਂ ਤਾਂ ਹੋ ਸਕਦਾ ਹੈ ਕਿ ਮੇਰੇ ਵੱਲੋਂ ਪੁੱਟੇ ਪਹਿਲੇ ਕਦਮ ਵਿੱਚ ਹੀ ਮੇਰੀ ਮੌਤ ਲੁਕੀ ਬੈਠੀ ਹੋਵੇ ਅਤੇ ਮੈਂ ਅਜੇ ਮਰਨਾ ਨਹੀਂ ਚਾਹੁੰਦਾ। ਮੈਂ ਬੇਸਬਰੀ ਨਾਲ ਉਨ੍ਹਾਂ ਦੇ ਜਵਾਬ ਦੀ ਉਡੀਕ ਕਰਦਾ ਰਿਹਾ, ਜਿਹੜਾ ਕਿ ਮੈਨੂੰ ਉਸੇ ਤਰ੍ਹਾਂ ਦੇ ਰਹੱਸਮਈ ਗੀਤ ਵਿੱਚ ਮਿਲਿਆ ਅਤੇ ਉਸ ਨੇ ਮੈਨੂੰ ਪਹਿਲੋਂ ਤੋਂ ਵੀ ਵੱਧ ਚੱਕਰ ਵਿੱਚ ਪਾ ਦਿੱਤਾ:

'ਚਟਾਨ ਦਾ ਮੱਥਾ ਸਖ਼ਤ, ਤਿੱਖਾ ਅਤੇ ਢਲਵਾਂ ਹੈ।
ਸੁੰਨ ਦੀ ਗੋਦ ਕੂਲੀ ਹੈ ਅਤੇ ਡੂੰਘੀ ਵੀ।
ਬੱਬਰ ਸ਼ੇਰ ਅਤੇ ਕੀੜਾ,
ਦਿਉਦਾਰ ਦਾ ਬਿਰਛ ਤੇ ਸ਼ਾਲਣ ਦਾ ਗੱਠਾ,

ਸੇਹਾ ਅਤੇ ਘੋਗਾ,
ਕਿਰਲਾ ਅਤੇ ਬਟੇਰਾ,
ਗਰੜ ਅਤੇ ਛਛੂੰਦਰ—
ਸਭ ਨੇ ਇੱਕੋ ਟੋਏ ਵਿੱਚ ਸਮਾਉਣਾ ਹੈ।
ਇੱਕੋ ਖੁਰਲੀ ਅਤੇ ਇੱਕੋ ਹੀ ਚਾਰਾ।
ਸਿਰਫ਼ ਮੌਤ ਹੀ ਘਾਟਾ ਪੂਰਾ ਕਰ ਸਕਦੀ ਹੈ।
ਜਿਹੋ ਜਿਹੇ ਹੇਠਾਂ ਉਹੋ ਜਿਹੇ ਉੱਪਰ—
ਜੀਣ ਲਈ ਮਰੋ ਜਾਂ ਮਰਨ ਲਈ ਜੀਓ।'

ਜਦ ਮੈਂ ਹੱਥਾਂ ਤੇ ਗੋਡਿਆਂ ਦੇ ਭਾਰ ਰੀਂਗਦਾ ਹੋਇਆ ਗੁਫਾ ਤੋਂ ਬਾਹਰ ਨਿਕਲਿਆ, ਲਾਲਟੈਣ ਦੀ ਰੋਸ਼ਨੀ ਟਿਮਟਿਮਾ ਕੇ ਬੁੱਝ ਗਈ। ਕੁੱਤਾ ਵੀ ਦੱਬੇ ਪੈਰੀਂ ਮੇਰੇ ਪਿੱਛੇ-ਪਿੱਛੇ ਆ ਗਿਆ, ਜਿਵੇਂ ਮੈਨੂੰ ਬਾਹਰ ਕੱਢਣ ਲਈ ਆਇਆ ਹੋਵੇ। ਹਨੇਰਾ ਏਨਾ ਸੰਘਣਾ ਸੀ ਕਿ ਮੈਂ ਉਹਦਾ ਕਾਲਾ ਬੋਝ ਆਪਣੀਆਂ ਪਲਕਾਂ ਉੱਤੇ ਮਹਿਸੂਸ ਕਰ ਰਿਹਾ ਸੀ। ਮੈਂ ਪਲ-ਭਰ ਵੀ ਉੱਥੇ ਨਹੀਂ ਸੀ ਰੁਕ ਸਕਦਾ—ਕੁੱਤੇ ਨੇ ਇਹ ਪੂਰੀ ਤਰ੍ਹਾਂ ਯਕੀਨੀ ਬਣਾ ਦਿਤਾ ਸੀ।

ਇੱਕ ਝਿਜਕਦਾ ਕਦਮ। ਇੱਕ ਹੋਰ ਝਿਜਕਦਾ ਹੋਇਆ ਕਦਮ। ਤੀਜੇ ਕਦਮ ਤੇ ਮੈਂ ਮਹਿਸੂਸ ਕੀਤਾ, ਜਿਵੇਂ ਪਹਾੜ ਅਚਾਨਕ ਮੇਰੇ ਪੈਰਾਂ ਹੇਠੋਂ ਤਿਲਕ ਗਿਆ ਹੋਵੇ ਤੇ ਮੈਂ ਅੰਧਕਾਰ ਦੇ ਸਮੁੰਦਰ ਦੇ ਤੂਫ਼ਾਨੀ-ਭੰਵਰ ਵਿੱਚ ਫਸ ਗਿਆ ਹੋਵਾਂ। ਉਸ ਭੰਵਰ ਦੀਆਂ ਛੱਲਾਂ ਮੇਰਾ ਸਾਹ ਪੀ ਰਹੀਆਂ ਸਨ ਅਤੇ ਉਨ੍ਹਾਂ ਨੇ ਮੈਨੂੰ ਉਛਾਲ ਕੇ ਹੇਠਾਂ, ਹੋਰ ਹੇਠਾਂ ਪਟਕ ਦਿੱਤਾ।

ਜਦ ਮੈਂ 'ਕਾਲੀ ਖੱਡ' ਦੀ ਸੁੰਨ ਵਿੱਚ ਚੱਕਰ ਖਾ ਰਿਹਾ ਸੀ ਤਾਂ ਮੇਰੇ ਮਨ ਦੀਆਂ ਅੱਖਾਂ ਵਿੱਚ ਜਿਹੜਾ ਆਖ਼ਰੀ ਦ੍ਰਿਸ਼ ਲਿਸ਼ਕਿਆ ਉਹ ਉਸ ਸ਼ੈਤਾਨੀ ਲਾੜੇ ਤੇ ਲਾੜੀ ਦਾ ਸੀ। ਜਦੋਂ ਮੇਰਾ ਸਾਹ ਮੇਰੀਆਂ ਨਾਸਾਂ ਵਿੱਚ ਜੰਮ ਰਿਹਾ ਸੀ ਤਾਂ ਮੇਰੇ ਬੁੱਲ੍ਹਾਂ ਵਿੱਚੋਂ ਬੁੜ-ਬੁੜ ਕਰਦੇ ਜਿਹੜੇ ਆਖ਼ਰੀ ਸ਼ਬਦ ਨਿਕਲੇ, ਉਹ ਵੀ ਉਨ੍ਹਾਂ ਦੇ ਹੀ ਸ਼ਬਦ ਸਨ:

'ਜੀਣ ਲਈ ਮਰੋ, ਜਾਂ ਮਰਨ ਲਈ ਜੀਓ।'

# ਕਿਤਾਬ ਦਾ ਰਖਵਾਲਾ

'ਉੱਠ, ਐ ਸੁਭਾਗੇ ਅਜਨਬੀ! ਤੂੰ ਆਪਣੀ ਮੰਜ਼ਲ ਉੱਤੇ ਪਹੁੰਚ ਗਿਆ ਹੈਂ।'

ਪਿਆਸ ਦੇ ਮਾਰੇ ਮੇਰੀ ਜ਼ਬਾਨ ਤਾਲੂ ਨੂੰ ਲੱਗੀ ਹੋਈ ਸੀ। ਸੂਰਜ ਦੀਆਂ ਲੂੰਹਦੀਆਂ ਕਿਰਨਾਂ ਦੇ ਸੇਕ ਨਾਲ ਮੇਰਾ ਸਰੀਰ ਤੜਫ ਰਿਹਾ ਸੀ। ਜਦ ਮੈਂ ਰਤਾ ਕੁ ਅੱਖਾਂ ਖੋਲ੍ਹੀਆਂ ਤਾਂ ਦੇਖਿਆ ਕਿ ਮੈਂ ਜ਼ਮੀਨ ਤੇ ਚੁਫਾਲ ਲੰਮਾ ਪਿਆ ਹਾਂ ਅਤੇ ਮੇਰੇ ਉੱਤੇ ਝੁਕਿਆ ਹੋਇਆ ਇੱਕ ਬੰਦੇ ਦਾ ਕਾਲਾ ਆਕਾਰ ਬਹੁਤ ਪਿਆਰ ਨਾਲ ਮੇਰੇ ਮੂੰਹ ਵਿੱਚ ਪਾਣੀ ਪਾ ਰਿਹਾ ਹੈ ਅਤੇ ਉਸੇ ਕੋਮਲਤਾ ਨਾਲ ਮੇਰੇ ਜ਼ਖ਼ਮਾਂ ਤੋਂ ਲਹੂ ਧੋ ਰਿਹਾ ਹੈ। ਉਹਦਾ ਸਰੀਰ ਭਾਰਾ ਸੀ, ਨੈਣ-ਨਕਸ਼ ਮੋਟੇ-ਠੁੱਲ੍ਹੇ ਸਨ; ਦਾੜ੍ਹੀ ਅਤੇ ਭਵਾਂ ਸੰਘਣੀਆਂ, ਨਜ਼ਰ ਤੇਜ਼ ਤੇ ਡੂੰਘੀ ਅਤੇ ਉਮਰ ਅਜਿਹੀ, ਜਿਸ ਦਾ ਅੰਦਾਜ਼ਾ ਨਾ ਲਾਇਆ ਜਾ ਸਕੇ। ਫਿਰ ਵੀ ਉਹਦੀ ਛੋਹ ਕੋਮਲ ਅਤੇ ਬਲ ਬਖ਼ਸ਼ਣ ਵਾਲੀ ਸੀ। ਉਹਦੀ ਸਹਾਇਤਾ ਨਾਲ ਮੈਂ ਉੱਠ ਕੇ ਬੈਠ ਗਿਆ ਅਤੇ ਏਨੀ ਧੀਮੀ ਅਵਾਜ਼ ਵਿੱਚ, ਜਿਹੜੀ ਮੇਰੇ ਕੰਨਾਂ ਤੱਕ ਵੀ ਮੁਸ਼ਕਲ ਨਾਲ ਪਹੁੰਚਦੀ ਸੀ, ਪੁੱਛਿਆ:

'ਮੈਂ ਕਿੱਥੇ ਹਾਂ?'

'ਪੂਜਾ-ਚੋਟੀ' ਉੱਤੇ।'

'ਤੇ ਗੁਫਾ ਕਿੱਥੇ ਹੈ?'

'ਤੇਰੇ ਪਿੱਛੇ।'

'ਤੇ 'ਕਾਲੀ ਖੱਡ'?

'ਤੇਰੇ ਸਾਹਮਣੇ।'

ਸੱਚ ਮੰਨਿਓਂ ਕਿ ਮੇਰੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦ ਮੈਂ ਦੇਖਿਆ ਕਿ ਸੱਚ-ਮੁੱਚ ਗੁਫਾ ਮੇਰੇ ਪਿੱਛੇ ਹੈ ਤੇ ਕਾਲੀ ਖੱਡ ਨੇ ਮੇਰੇ ਸਾਹਮਣੇ ਮੂੰਹ ਅੱਡਿਆ ਹੋਇਆ ਹੈ। ਮੈਂ ਬਿਲਕੁਲ ਖੱਡ ਦੇ ਕਿਨਾਰੇ ਉੱਤੇ ਸੀ। ਮੈਂ ਉਸ ਬੰਦੇ ਨੂੰ ਕਿਹਾ: ਮੇਰੇ ਨਾਲ ਗੁਫਾ ਵਿੱਚ ਆ ਜਾ ਤੇ ਉਹ ਖ਼ੁਸ਼ੀ ਨਾਲ ਮੰਨ ਗਿਆ।

'ਮੈਨੂੰ 'ਖੱਡ' ਵਿੱਚੋਂ ਕਿਸ ਨੇ ਕੱਢਿਆ ਸੀ?'

'ਜਿਸ ਨੇ ਤੈਨੂੰ ਚੋਟੀ ਦੀ ਸੇਧ ਦਿੱਤੀ ਸੀ, 'ਖੱਡ' ਵਿੱਚੋਂ ਵੀ ਉਸ ਨੇ ਹੀ ਬਾਹਰ ਕੱਢਿਆ ਹੋਵੇਗਾ।'

'ਉਹ ਕੌਣ ਹੈ?'

'ਇਹ ਉਹੀ ਹੈ, ਜਿਸ ਨੇ ਮੇਰੀ ਜ਼ਬਾਨ ਸੀਤੀ ਹੋਈ ਹੈ ਤੇ ਮੈਨੂੰ ਡੇਢ ਸੌ ਸਾਲ ਤੋਂ ਇਸ 'ਚੋਟੀ' ਨਾਲ ਬੰਨ੍ਹ ਕੇ ਰੱਖਿਆ ਹੋਇਆ ਹੈ।'

'ਤਾਂ ਫਿਰ 'ਕੈਦੀ ਮਹੰਤ' ਤੂਹੀਓਂ ਹੈਂ?'

'ਹਾਂ, ਮੈਂ ਉਹੀ ਹਾਂ।'

'ਪਰ ਤੂੰ ਤਾਂ ਬੋਲਦਾ ਹੈਂ, ਜਦ ਕਿ ਉਹ ਗੂੰਗਾ ਹੈ?'

'ਮੇਰੀ ਜ਼ਬਾਨ ਤੂੰ ਖੋਲ੍ਹ ਦਿੱਤੀ ਹੈ।'

'ਉਹ ਲੋਕਾਂ ਦੀ ਸੰਗਤ ਤੋਂ ਕਤਰਾਉਂਦਾ ਹੈ, ਪਰ ਤੂੰ ਮੇਰੇ ਤੋਂ ਬਿਲਕੁਲ ਡਰਦਾ ਨਹੀਂ ਜਾਪਦਾ।'

'ਮੈਂ ਸਭ ਲੋਕਾਂ ਤੋਂ ਕਤਰਾਉਂਦਾ ਹਾਂ, ਸਿਵਾਏ ਤੇਰੇ ਤੋਂ।'

'ਤੂੰ ਪਹਿਲਾਂ ਕਦੇ ਮੇਰੀ ਸ਼ਕਲ ਨਹੀਂ ਦੇਖੀ, ਫਿਰ ਇਸ ਤਰ੍ਹਾਂ ਕਿਉਂ ਹੈ ਕਿ ਤੂੰ ਹੋਰ ਲੋਕਾਂ ਤੋਂ ਪੱਲਾ ਬਚਾਉਂਦਾ ਹੈਂ, ਮੇਰੇ ਤੋਂ ਨਹੀਂ?'

'ਮੈਂ ਇੱਕ ਸੌ ਤੇ ਪੰਜਾਹ ਸਾਲ ਤੇਰੇ ਆਉਣ ਦੀ ਉਡੀਕ ਕੀਤੀ ਹੈ। ਇੱਕ ਸੌ ਤੇ ਪੰਜਾਹ ਸਾਲ, ਬਿਨਾਂ ਇੱਕ ਦਿਨ ਵੀ ਗਵਾਏ, ਹਰ ਰੁੱਤ ਵਿੱਚ ਤੇ ਹਰ ਮੌਸਮ ਵਿੱਚ ਮੇਰੀਆਂ ਪਾਪੀ ਅੱਖਾਂ 'ਢਲ਼ਵਾਨ' ਦੇ ਚਕਮਾਕ ਪੱਥਰਾਂ ਨੂੰ ਨੀਝ ਲਾ ਕੇ ਦੇਖਦੀਆਂ ਰਹੀਆਂ ਹਨ ਕਿ ਸ਼ਾਇਦ ਕੋਈ ਵਿਅਕਤੀ, ਜਿਵੇਂ ਤੂੰ ਪਹੁੰਚਿਆ ਹੈਂ, ਸੋਟੀ ਤੋਂ ਬਿਨਾਂ, ਨੰਗਾ ਤੇ ਬੇਰਸਦ, ਇਸ ਪਰਬਤ ਉੱਤੇ ਚੜ੍ਹ ਕੇ ਇਥੇ ਪਹੁੰਚਦਾ ਨਜ਼ਰ ਪੈ ਜਾਵੇ। ਇਸ 'ਢਲ਼ਵਾਨ' ਉੱਤੇ ਬਹੁਤ ਲੋਕਾਂ ਨੇ ਚੜ੍ਹਨ ਦਾ ਜਤਨ ਕੀਤਾ, ਪਰ ਕੋਈ ਵੀ ਕਦੇ ਇਥੇ ਨਾ ਪਹੁੰਚ ਸਕਿਆ। ਹੋਰ ਰਾਹਾਂ ਤੋਂ ਬਹੁਤ ਲੋਕ ਆਏ, ਪਰ ਉਨ੍ਹਾਂ ਵਿੱਚੋਂ ਨਾ ਕੋਈ ਸੋਟੀ ਤੋਂ ਬਿਨਾਂ ਸੀ ਅਤੇ ਨਾ ਹੀ ਨੰਗਾ ਤੇ ਰਸਦ ਤੋਂ ਬਿਨਾਂ। ਮੈਂ ਕੱਲ੍ਹ ਸਾਰਾ ਦਿਨ ਤੇਰੀ ਚੜ੍ਹਾਈ ਉੱਤੇ ਨਜ਼ਰ ਰੱਖੀ ਸੀ। ਮੈਂ ਰਾਤ-ਭਰ ਤੈਨੂੰ ਗੁਫਾ ਵਿੱਚ ਸੌਣ ਦਿੱਤਾ। ਪਰ ਪਹੁ ਫੁੱਟਣ ਸਮੇਂ ਜਿਉਂ ਹੀ ਮੈਂ ਏਥੇ ਆਇਆ ਤਾਂ ਦੇਖਿਆ ਕਿ ਤੇਰਾ ਸਾਹ ਬੰਦ ਹੈ। ਫਿਰ ਵੀ ਮੈਨੂੰ ਵਿਸ਼ਵਾਸ ਸੀ ਕਿ ਤੂੰ ਮੁੜ ਜੀ ਪਵੇਂਗਾ। ਤੇ ਦੇਖ ਲੈ! ਤੂੰ ਮੇਰੇ ਨਾਲੋਂ ਵੱਧ ਜੀਵਤ ਹੈਂ। ਤੂੰ ਜਿਊਣ ਲਈ ਮਰਿਆ ਹੈਂ, ਮੈਂ ਮਰਨ ਲਈ ਜੀਅ ਰਿਹਾ ਹਾਂ। ਤੂੰ ਧੰਨ ਹੈਂ ਮਾਲਕਾ! ਸਭ ਕੁਝ ਉਸੇ ਤਰ੍ਹਾਂ ਹੋਇਆ ਹੈ, ਜਿਸ ਤਰ੍ਹਾਂ ਤੂੰ ਬਚਨ ਦਿੱਤਾ ਸੀ ਅਤੇ ਜਿਸ ਤਰ੍ਹਾਂ ਤੂੰ ਚਾਹੁੰਦਾ ਸੀ ਹੋਵੇ। ਇਸ ਨੇ ਮੇਰੇ ਮਨ

ਵਿੱਚ ਕੋਈ ਸ਼ੱਕ ਨਹੀਂ ਰਹਿਣ ਦਿੱਤਾ ਕਿ ਤੂੰ ਹੀ ਚੁਣਿਆਂ ਹੋਇਆ ਵਿਅਕਤੀ ਹੈਂ।'

'ਕਿਹੜਾ ਵਿਅਕਤੀ?'

'ਉਹ ਖ਼ੁਸ਼ਕਿਸਮਤ, ਜਿਸ ਨੂੰ ਮੈਂ ਪਵਿੱਤਰ-ਕਿਤਾਬ ਦੁਨੀਆ ਦੇ ਸਾਹਮਣੇ ਲਿਆਉਣ ਲਈ ਸੌਂਪਣੀ ਹੈ।'

'ਕਿਹੜੀ 'ਕਿਤਾਬ'?'

''ਉਸ ਦੀ' ਕਿਤਾਬ, 'ਮੀਰਦਾਦ ਦੀ ਕਿਤਾਬ'।'

'ਮੀਰਦਾਦ? ਮੀਰਦਾਦ ਕੌਣ ਹੈ?'

'ਕੀ ਤੂੰ ਸੱਚ-ਮੁੱਚ ਮੀਰਦਾਦ ਦਾ ਨਾਂ ਨਹੀਂ ਸੁਣਿਆ? ਕਿੰਨੀ ਅਜੀਬ ਗੱਲ ਹੈ! ਮੈਨੂੰ ਪੂਰਾ ਭਰੋਸਾ ਸੀ ਕਿ ਹੁਣ ਤੱਕ ਉਹਦਾ ਨਾਂ ਇਸ ਤਰ੍ਹਾਂ ਸਾਰੀ ਧਰਤੀ 'ਤੇ ਫੈਲ ਗਿਆ ਹੋਵੇਗਾ, ਜਿਸ ਤਰ੍ਹਾਂ ਉਹ ਅੱਜ ਦੇ ਦਿਨ ਤੱਕ ਮੇਰੇ ਪੈਰਾਂ ਹੇਠਲੀ ਜ਼ਮੀਨ, ਮੇਰੇ ਚੁਗਿਰਦੇ ਦੀ ਹਵਾ ਅਤੇ ਮੇਰੇ ਸਿਰ ਉੱਪਰਲੇ ਆਕਾਸ਼ ਵਿੱਚ ਸਮਾਇਆ ਹੋਇਆ ਹੈ। ਐ ਅਜਨਬੀ! ਇਹ ਧਰਤੀ ਪਵਿੱਤਰ ਹੈ, ਕਿਉਂਕਿ ਇਸ ਉੱਤੇ ਉਹਦੇ ਚਰਨ ਪਏ ਹਨ। ਇਹ ਹਵਾ ਨਿਰਮਲ ਹੈ, ਕਿਉਂਕਿ ਇਸ ਵਿੱਚ ਉਹਨੇ ਸਾਹ ਲਿਆ ਹੈ। ਇਹ ਆਕਾਸ਼ ਪਵਿੱਤਰ ਹੈ ਕਿਉਂਕਿ ਉਹਦੇ ਨੇਤਰਾਂ ਨੇ ਇਸ ਉੱਤੇ ਦ੍ਰਿਸ਼ਟੀ ਪਾਈ ਹੈ।'

ਇਹ ਕਹਿ ਕੇ ਉਹ ਸਾਧੂ ਸਤਿਕਾਰ ਵਜੋਂ ਝੁਕਿਆ। ਉਸ ਨੇ ਤਿੰਨ ਵਾਰ ਧਰਤੀ ਚੁੰਮੀ ਅਤੇ ਚੁੱਪ ਹੋ ਗਿਆ। ਕੁਝ ਦੇਰ ਚੁੱਪ ਰਹਿਣ ਤੋਂ ਬਾਅਦ ਮੈਂ ਕਿਹਾ:

'ਜਿਸ ਵਿਅਕਤੀ ਨੂੰ ਤੂੰ ਮੀਰਦਾਦ ਨਾਂ ਨਾਲ ਯਾਦ ਕਰਦਾ ਹੈਂ, ਉਸ ਬਾਰੇ ਕੁਝ ਹੋਰ ਜਾਣਨ ਦੀ ਤੂੰ ਮੇਰੀ ਭੁੱਖ ਚਮਕਾ ਦਿੱਤੀ ਹੈ।'

'ਤੂੰ ਮੇਰੀ ਗੱਲ ਧਿਆਨ ਨਾਲ ਸੁਣ। ਮੈਂ ਤੈਨੂੰ ਉਹ ਸਭ ਕੁਝ ਦੱਸ ਦਿਆਂਗਾ, ਜੋ ਮੈਨੂੰ ਦੱਸਣ ਦੀ ਇਜਾਜ਼ਤ ਹੈ। ਮੇਰਾ ਨਾਂ ਸ਼ਮਦਾਮ ਹੈ। ਮੈਂ 'ਨੂਹ ਦੀ ਬੇੜੀ' ਦਾ 'ਮੁਖੀ' ਸੀ। ਜਦ ਨੌਂ ਸਾਥੀਆਂ ਵਿੱਚੋਂ ਇੱਕ ਚਲਾਣਾ ਕਰ ਗਿਆ ਤਾਂ ਉਹਦੀ ਰੂਹ ਏਥੋਂ ਵਿਦਾ ਹੋਈ ਹੀ ਸੀ ਕਿ ਮੈਨੂੰ ਦੱਸਿਆ ਗਿਆ ਕਿ ਦਰਵਾਜ਼ੇ ਉੱਤੇ ਕੋਈ ਅਜਨਬੀ ਮੈਨੂੰ ਬੁਲਾ ਰਿਹਾ ਹੈ। ਮੈਨੂੰ ਤੁਰੰਤ ਪਤਾ ਲੱਗ ਗਿਆ ਕਿ 'ਵਿਧਾਤਾ' ਨੇ ਉਸ ਨੂੰ ਮਰੇ ਹੋਏ ਸਾਥੀ ਦੀ ਥਾਂ ਲੈਣ ਲਈ ਘੱਲਿਆ ਹੈ। ਮੈਨੂੰ ਖ਼ੁਸ਼ੀ ਹੋਣੀ ਚਾਹੀਦੀ ਸੀ ਕਿ ਪਰਮੇਸ਼ਰ ਅਜੇ ਵੀ 'ਬੇੜੀ' ਦੀ ਸੰਭਾਲ ਕਰ ਰਿਹਾ ਹੈ, ਜਿਵੇਂ ਕਿ ਉਹ ਸਾਡੇ ਪਿਤਾ ਸੈਮ ਦੇ ਸਮੇਂ ਤੋਂ ਕਰਦਾ ਆਇਆ ਹੈ।'

ਮੈਂ ਉਹਨੂੰ ਵਿੱਚੇ ਟੋਕ ਕੇ ਪੁੱਛਿਆ, 'ਕੀ ਜੋ ਕੁਝ ਮੈਨੂੰ ਹੇਠਲੇ ਲੋਕਾਂ ਨੇ ਦੱਸਿਆ ਹੈ, ਉਹ ਸੱਚ ਹੈ, ਭਾਵ, 'ਬੇੜੀ' 'ਹਜ਼ਰਤ ਨੂਹ' ਦੇ ਵੱਡੇ ਪੁੱਤਰ ਨੇ ਬਣਾਈ ਸੀ?'

ਉਹਨੇ ਇਕਦਮ ਜ਼ੋਰਦਾਰ ਲਹਿਜੇ ਵਿੱਚ ਜਵਾਬ ਦਿੱਤਾ:

'ਹਾਂ, ਇਹ ਬਿਲਕੁਲ ਓਵੇਂ ਹੀ ਹੈ, ਜਿਵੇਂ ਤੈਨੂੰ ਦੱਸਿਆ ਗਿਆ ਹੈ।' ਫਿਰ ਉਹਨੇ ਆਪਣੀ, ਵਿੱਚੇ ਰੋਕੀ ਕਹਾਣੀ ਅੱਗੇ ਤੋਰੀ:

'ਹਾਂ, ਮੈਨੂੰ ਖ਼ੁਸ਼ ਹੋਣਾ ਚਾਹੀਦਾ ਸੀ। ਪਰ ਕੁਝ ਅਜਿਹੇ ਕਾਰਨਾਂ ਕਰ ਕੇ, ਜਿਹੜੇ ਮੇਰੀ ਸਮਝ ਤੋਂ ਬਿਲਕੁਲ ਬਾਹਰ ਸਨ, ਮੈਂ ਆਪਣੇ ਅੰਦਰ ਵਿਦ੍ਰੋਹ ਉੱਠ ਰਿਹਾ ਮਹਿਸੂਸ ਕੀਤਾ। ਮੈਂ ਅਜਨਬੀ ਨੂੰ ਅੱਖੀਂ ਦੇਖਿਆ ਵੀ ਨਹੀਂ ਸੀ ਕਿ ਮੇਰਾ ਪੂਰਾ ਆਪਾ ਉਹਦਾ ਦੁਸ਼ਮਣ ਬਣ ਗਿਆ ਅਤੇ ਮੈਂ ਉਸ ਨੂੰ ਪ੍ਰਵਾਨ ਨਾ ਕਰਨ ਦਾ ਫ਼ੈਸਲਾ ਕਰ ਲਿਆ, ਭਾਵੇਂ ਕਿ ਮੈਨੂੰ ਪੂਰਾ ਅਹਿਸਾਸ ਸੀ ਕਿ ਉਹਨੂੰ ਪ੍ਰਵਾਨ ਨਾ ਕਰਨਾ, ਨਾ ਸਿਰਫ਼ ਉਨ੍ਹਾਂ ਪਰੰਪਰਾਵਾਂ ਦਾ ਉਲੰਘਣ ਹੋਵੇਗਾ, ਜਿਹੜੀਆਂ ਸਦਾ ਕਾਇਮ ਰੱਖੀਆਂ ਗਈਆਂ ਸਨ, ਸਗੋਂ ਉਸ ਪ੍ਰਭੂ ਤੋਂ ਵੀ ਬੇਮੁਖ ਹੋਣਾ ਹੋਵੇਗਾ, ਜਿਸ ਨੇ ਉਸ ਨੂੰ ਘੱਲਿਆ ਹੈ।

'ਜਦ ਮੈਂ ਬੂਹਾ ਖੋਲ੍ਹ ਕੇ ਉਹਨੂੰ ਦੇਖਿਆ ਤਾਂ ਮੈਨੂੰ ਇੱਕ ਗੱਭਰੂ ਨਜ਼ਰ ਆਇਆ, ਜਿਸ ਦੀ ਉਮਰ 25 ਵਰ੍ਹਿਆਂ ਤੋਂ ਵੱਧ ਨਹੀਂ ਹੋਣੀ। ਮੇਰੇ ਦਿਲ ਵਿੱਚ ਅਨੇਕ ਖ਼ੰਜਰ ਚੁੱਭ ਗਏ, ਜਿਹੜੇ ਮੈਂ ਉਹਦੀ ਦੇਹ ਵਿੱਚ ਖੋਭ ਦੇਣੇ ਚਾਹੁੰਦਾ ਸੀ। ਉਹ ਬਿਲਕੁਲ ਨੰਗਾ-ਧੜੰਗਾ ਸੀ। ਸਾਫ਼ ਦਿਖਾਈ ਦਿੰਦਾ ਸੀ ਕਿ ਉਹ ਫ਼ਾਕਿਆਂ ਦਾ ਮਾਰਿਆ ਹੋਇਆ ਹੈ। ਉਹਦੇ ਕੋਲ ਆਪਣੇ ਬਚਾਉ ਦਾ ਕੋਈ ਵਸੀਲਾ ਨਹੀਂ ਸੀ—ਇੱਕ ਸੋਟੀ ਤੱਕ ਵੀ ਨਹੀਂ ਸੀ। ਉਹ ਬਿਲਕੁਲ ਬੇਸਹਾਰਾ ਨਜ਼ਰ ਆਉਂਦਾ ਸੀ। ਤਾਂ ਵੀ ਉਹਦੇ ਚਿਹਰੇ ਤੇ ਇੱਕ ਅਜਬ ਨੂਰ ਦਿਖਾਈ ਦਿੰਦਾ ਸੀ, ਜਿਸ ਤੋਂ ਉਹ ਪੂਰੀ ਤਰ੍ਹਾਂ ਸੰਜੋਅ ਨਾਲ ਲੈਸ ਕਿਸੇ ਫ਼ੌਜੀ ਜਰਨੈਲ ਤੋਂ ਵੱਧ ਸੁਰੱਖਿਅਤ ਅਤੇ ਆਪਣੀ ਉਮਰ ਨਾਲੋਂ ਕਿਤੇ ਵੱਡਾ ਪ੍ਰਤੀਤ ਹੁੰਦਾ ਸੀ। ਮੇਰਾ ਪੂਰਾ ਆਪਾ ਧੁਰ ਅੰਦਰੋਂ ਉਹਦੇ ਵਿਰੁੱਧ ਚੀਕ ਉੱਠਿਆ। ਮੇਰੇ ਰੋਮ-ਰੋਮ ਵਿੱਚ ਵਹਿ ਰਹੇ ਲਹੂ ਦਾ ਹਰ ਕਤਰਾ ਚਾਹ ਰਿਹਾ ਸੀ ਕਿ ਮੈਂ ਉਹਨੂੰ ਮਲੀਆ-ਮੇਟ ਕਰ ਦਿਆਂ। ਮੇਰੇ ਕੋਲੋਂ ਇਸ ਦਾ ਕਾਰਨ ਨਾ ਪੁੱਛ। ਸ਼ਾਇਦ ਉਹਦੀ ਤਿੱਖੀ, ਧੁਰ ਅੰਦਰ ਤੱਕ ਲਹਿ ਜਾਣ ਵਾਲੀ ਨਜ਼ਰ ਨੇ ਮੇਰੀ ਆਤਮਾ ਤੋਂ ਪਰਦਾ ਲਾਹ ਕੇ, ਉਸ ਨੂੰ ਬੇਪਰਦ ਕਰ ਦਿੱਤਾ ਸੀ ਅਤੇ ਆਪਣੀ ਆਤਮਾ ਨੂੰ ਕਿਸੇ ਦੂਜੇ ਸਾਹਮਣੇ ਨੰਗਾ ਹੋਇਆ ਦੇਖ ਕੇ ਮੈਨੂੰ ਡਰ ਆਉਣ ਲੱਗ ਪਿਆ ਸੀ। ਸ਼ਾਇਦ ਉਹਦੀ ਨਿਰਮਲਤਾ ਨੇ ਮੇਰੀ ਗੰਦਗੀ ਨੂੰ ਬੇਪਰਦ ਕਰ ਦਿੱਤਾ ਸੀ ਅਤੇ ਮੈਨੂੰ ਉਨ੍ਹਾਂ ਪਰਦਿਆਂ ਦੇ ਲਹਿ ਜਾਣ ਦਾ ਦੁੱਖ ਹੋਇਆ, ਜਿਹੜੇ ਮੈਂ ਏਨੀ ਦੇਰ ਤੱਕ ਆਪਣੀ ਗੰਦਗੀ ਨੂੰ ਢੱਕਣ ਲਈ ਬੁਣਦਾ ਰਿਹਾ ਸੀ। ਗੰਦਗੀ ਨੂੰ ਪਰਦੇ ਸਦਾ ਹੀ ਚੰਗੇ ਲੱਗਦੇ ਹਨ। ਸ਼ਾਇਦ ਉਹਦੇ ਅਤੇ ਮੇਰੇ ਗ੍ਰਹਿਆਂ ਵਿੱਚ ਪੁਰਾਣਾ ਵੈਰ ਸੀ। ਕੌਣ ਜਾਣੇ ? ਇਹ ਤਾਂ ਉਹੀ ਦੱਸ ਸਕਦਾ ਹੈ।

'ਮੈਂ ਬੜੇ ਖਰ੍ਹਵੇ ਅਤੇ ਨਿਰਦਈ ਸੁਰ ਵਿੱਚ ਕਿਹਾ ਕਿ ਉਸ ਨੂੰ ਸਾਡੀ ਬਰਾਦਰੀ ਵਿੱਚ ਸ਼ਾਮਲ ਨਹੀਂ ਸੀ ਕੀਤਾ ਜਾ ਸਕਦਾ। ਮੈਂ ਹੁਕਮ ਦਿੱਤਾ ਕਿ ਉਹ ਤੁਰੰਤ ਉੱਥੋਂ ਚਲਾ ਜਾਵੇ। ਪਰ ਉਹ ਆਪਣੀ ਗੱਲ ਉੱਤੇ ਡਟਿਆ ਰਿਹਾ ਅਤੇ ਉਹਨੇ ਮੈਨੂੰ ਬੜੇ ਸ਼ਾਂਤੀ-ਭਰੇ ਲਹਿਜੇ ਵਿੱਚ ਆਪਣੀ ਗੱਲ ਉੱਤੇ ਦੁਬਾਰਾ ਵਿਚਾਰ ਕਰ ਲੈਣ ਦੀ ਸਲਾਹ ਦਿੱਤੀ। ਉਹਦੀ ਸਲਾਹ ਨੂੰ ਮੈਂ ਆਪਣਾ ਨਿਰਾਦਰ ਸਮਝਿਆ ਅਤੇ ਉਹਦੇ ਮੂੰਹ ਉੱਤੇ ਥੁੱਕ ਦਿੱਤਾ। ਤਾਂ ਵੀ ਉਹ ਆਪਣੀ ਗੱਲ ਉੱਤੇ ਦ੍ਰਿੜ੍ਹ ਰਿਹਾ। ਉਹਨੇ ਸਹਿਜ-ਭਾਵ ਨਾਲ ਆਪਣੇ ਮੂੰਹ ਤੋਂ ਥੁੱਕ ਪੂੰਝਦਿਆਂ ਹੋਇਆਂ ਮੈਨੂੰ ਇੱਕ ਵਾਰ ਫਿਰ ਆਪਣਾ ਫ਼ੈਸਲਾ ਬਦਲਣ ਦੀ ਸਲਾਹ ਦਿੱਤੀ। ਜਦ ਉਹ ਆਪਣੇ ਚਿਹਰੇ ਤੋਂ ਥੁੱਕ ਪੂੰਝ ਰਿਹਾ ਸੀ ਤਾਂ ਮੈਨੂੰ ਮਹਿਸੂਸ ਹੋ ਰਿਹਾ ਸੀ, ਜਿਵੇਂ ਉਹ ਥੁੱਕ ਮੇਰੇ ਚਿਹਰੇ ਉੱਤੇ ਪੋਚਿਆ ਜਾ ਰਿਹਾ ਹੋਵੇ। ਮੈਂ ਇਹ ਵੀ ਮਹਿਸੂਸ ਕੀਤਾ ਕਿ ਮੈਂ ਹਾਰ ਰਿਹਾ ਹਾਂ। ਮੈਂ ਆਪਣੇ ਧੁਰ ਅੰਦਰ ਇਹ ਵੀ ਮੰਨ ਲਿਆ ਕਿ ਮੁਕਾਬਲਾ ਬਰਾਬਰ ਦੀਆਂ ਧਿਰਾਂ ਵਿੱਚ ਨਹੀਂ, ਦੂਜੀ ਧਿਰ ਵਧੇਰੇ ਤਾਕਤਵਰ ਹੈ।

'ਜਿਵੇਂ ਕਿ ਹਰ ਹਾਰਨ ਵਾਲੇ ਹੰਕਾਰ ਨਾਲ ਹੁੰਦਾ ਹੈ, ਮੇਰਾ ਹੰਕਾਰ ਵੀ ਲੜਾਈ ਬੰਦ ਕਰਨ ਲਈ ਤਿਆਰ ਨਹੀਂ ਸੀ, ਜਦ ਤੱਕ ਉਹਨੂੰ ਚੁਫਾਲ ਸੁੱਟ ਕੇ ਘੱਟੇ ਵਿੱਚ ਨਾ ਰੋਲ ਦਿੱਤਾ ਜਾਵੇ। ਮੈਂ ਉਹਦੀ ਬੇਨਤੀ ਮੰਨਣ ਲਈ ਤਿਆਰ ਹੀ ਸੀ ਪਰ ਉਸ ਤੋਂ ਪਹਿਲਾਂ ਮੈਂ ਉਸ ਨੂੰ ਨੀਵਾਂ ਦਿਖਾਉਣਾ ਚਾਹੁੰਦਾ ਸੀ, ਪਰ ਉਸ ਨੂੰ ਕਿਸੇ ਤਰ੍ਹਾਂ ਵੀ ਨੀਵਾਂ ਨਹੀਂ ਸੀ ਦਿਖਾਇਆ ਜਾ ਸਕਦਾ।

'ਉਹਨੇ ਅਚਾਨਕ ਖਾਣ ਲਈ ਭੋਜਨ ਅਤੇ ਪਹਿਨਣ ਲਈ ਕੱਪੜੇ ਮੰਗੇ। ਇਸ ਨਾਲ ਮੇਰੀਆਂ ਆਸਾਂ ਮੁੜ ਸੁਰਜੀਤ ਹੋ ਗਈਆਂ। ਹੁਣ ਜਦ ਕਿ ਭੁੱਖ ਅਤੇ ਠੰਢ ਉਹਦੇ ਵਿਰੁੱਧ ਮੇਰਾ ਸਾਥ ਦੇ ਰਹੀਆਂ ਸਨ, ਮੈਨੂੰ ਵਿਸ਼ਵਾਸ ਹੋ ਗਿਆ ਕਿ ਮੈਂ ਜੰਗ ਜਿੱਤ ਲਈ ਹੈ। ਮੈਂ ਬੜੀ ਬੇਰਹਿਮੀ ਨਾਲ ਉਹਨੂੰ ਰੋਟੀ ਦੀ ਇੱਕ ਵੀ ਗਰਾਹੀ ਦੇਣ ਤੋਂ ਇਨਕਾਰ ਕਰ ਦਿਤਾ ਅਤੇ ਕਿਹਾ: ਮੱਠ ਦਾ ਗੁਜ਼ਾਰਾ ਦਾਨ ਉੱਤੇ ਚੱਲਦਾ ਹੈ, ਇਹ ਖ਼ੁਦ ਦਾਨ ਦੇਣ ਦੇ ਸਮਰੱਥ ਨਹੀਂ ਹੈ। ਇਹ ਕਹਿੰਦਿਆਂ ਹੋਇਆਂ ਮੈਂ ਸਫ਼ੈਦ ਝੂਠ ਬੋਲ ਰਿਹਾ ਸੀ ਕਿਉਂਕਿ ਮੱਠ ਬੇਹੱਦ ਧਨਵਾਨ ਸੀ ਅਤੇ ਲੋੜਵੰਦਾਂ ਨੂੰ ਰੋਟੀ ਕੱਪੜਾ ਦੇਣ ਤੋਂ ਇਨਕਾਰ ਨਹੀਂ ਸੀ ਕਰ ਸਕਦਾ। ਮੈਂ ਚਾਹੁੰਦਾ ਸੀ, ਉਹ ਮੇਰੇ ਅੱਗੇ ਗਿੜਗਿੜਾਏ ਤੇ ਮਿੰਨਤਾਂ-ਤਰਲੇ ਕਰੇ, ਪਰ ਉਹ ਇਸ ਤਰ੍ਹਾਂ ਕਰਨ ਲਈ ਤਿਆਰ ਨਹੀਂ ਸੀ। ਉਹ ਤਾਂ ਆਪਣਾ ਹੱਕ ਮੰਗ ਰਿਹਾ ਸੀ। ਉਹਦੀ ਬੇਨਤੀ ਵਿੱਚ ਵੀ ਹੁਕਮ ਦਾ ਰੰਗ ਸੀ।

'ਸਾਡਾ ਸੰਘਰਸ਼ ਦੇਰ ਤੱਕ ਚੱਲਦਾ ਗਿਆ, ਪਰ ਉਹਨੇ ਹਾਰ ਨਾ ਮੰਨੀ। ਜਿੱਤ ਮੁੱਢ ਤੋਂ ਹੀ ਉਹਦੇ ਹੱਕ ਵਿੱਚ ਸੀ। ਅੰਤ ਨੂੰ ਆਪਣੀ ਹਾਰ ਲੁਕਾਉਣ ਲਈ ਮੈਂ ਇਹ

ਪ੍ਰਸਤਾਵ ਪੇਸ਼ ਕੀਤਾ ਕਿ ਉਹ ਨੌਕਰ ਦੇ ਤੌਰ ਤੇ ਬੇੜੀ ਦੇ ਵਿੱਚ ਆ ਜਾਵੇ—ਸਿਰਫ਼ ਨੌਕਰ ਦੇ ਤੌਰ ਤੇ। ਮੈਂ ਆਪਣੇ ਮਨ ਨੂੰ ਹੌਸਲਾ ਦਿੱਤਾ ਕਿ ਇਹਦੇ ਨਾਲ ਉਹਦੀ ਹੇਠੀ ਹੋਵੇਗੀ। ਉਸ ਵੇਲੇ ਮੈਨੂੰ ਇਸ ਗੱਲ ਦੀ ਸਮਝ ਨਾ ਲੱਗੀ ਕਿ ਭਿਖਾਰੀ ਮੈਂ ਸੀ, ਉਹ ਨਹੀਂ। ਮੇਰੀ ਹੇਠੀ ਜਾਂ ਹਾਰ ਉੱਤੇ ਆਖ਼ਰੀ ਮੋਹਰ ਲਾਉਣ ਲਈ ਉਹਨੇ ਬਿਨਾਂ ਕਿਸੇ ਹੀਲ-ਹੁੱਜਤ ਦੇ ਮੇਰੀ ਸਲਾਹ ਪ੍ਰਵਾਨ ਕਰ ਲਈ। ਉਸ ਸਮੇਂ ਮੈਨੂੰ ਬਿਲਕੁਲ ਖ਼ਿਆਲ ਨਾ ਆਇਆ ਕਿ ਉਹਨੂੰ ਨੌਕਰ ਦੇ ਤੌਰ ਤੇ ਅੰਦਰ ਵਾੜ ਕੇ ਵੀ ਮੈਂ ਆਪਣੇ ਆਪ ਨੂੰ ਨੀਵਾਂ ਦਿਖਾ ਰਿਹਾ ਹਾਂ। ਆਖ਼ਰੀ ਦਿਨ ਤੱਕ ਮੈਂ ਇਸ ਭਰਮ ਦਾ ਸ਼ਿਕਾਰ ਰਿਹਾ ਕਿ 'ਬੇੜੀ' ਦਾ ਮਾਲਕ ਮੈਂ ਹਾਂ, ਉਹ ਨਹੀਂ। ਉਹ ਮੀਰਦਾਦ! ਮੀਰਦਾਦ!! ਤੂੰ ਸ਼ਮਦਾਮ ਨਾਲ ਕੇਹੀ ਕੀਤੀ! ਸ਼ਮਦਾਮ! ਤੂੰ ਆਪਣੇ ਆਪ ਨਾਲ ਕੇਹੀ ਕੀਤੀ!'

ਇਹ ਕਹਿੰਦੇ ਹੋਏ ਉਹਦੀ ਦਾੜ੍ਹੀ ਵਿੱਚੋਂ ਦੋ ਵੱਡੇ-ਵੱਡੇ ਹੰਝੂ ਟਪਕੇ ਅਤੇ ਉਹਦੀ ਲੰਬੀ-ਚੌੜੀ ਦੇਹ ਵਿੱਚ ਕੰਬਣੀ ਛਿੜ ਗਈ। ਇਹ ਦੇਖ ਕੇ ਮੇਰੇ ਮਨ ਵਿੱਚ ਤਰਸ ਆ ਗਿਆ ਅਤੇ ਮੈਂ ਕਿਹਾ:

'ਜਿਸ ਨੂੰ ਯਾਦ ਕਰਨ ਨਾਲ ਤੇਰੀਆਂ ਅੱਖਾਂ ਵਿੱਚ ਹੰਝੂ ਆ ਜਾਂਦੇ ਹਨ, ਤੂੰ ਉਹਦੀ ਗੱਲ ਹੀ ਕਿਉਂ ਕਰਦਾ ਹੈਂ?'

'ਤੂੰ ਅਸ਼ਾਂਤ ਨਾ ਹੋ, ਸੁਭਾਗੇ ਏਲਚੀ। ਇਹ ਤਾਂ 'ਮੁਖੀ' ਦਾ ਪੁਰਾਣਾ ਹੰਕਾਰ ਹੈ ਜਿਹੜਾ ਹੁਣ ਆਪਣੀ ਦ੍ਵੈਤ ਦੇ ਅੱਥਰੂ ਕੇਰ ਰਿਹਾ ਹੈ। ਉਸ ਦਾ ਰੋਣਾ ਇਸ ਤਰ੍ਹਾਂ ਹੈ, ਜਿਸ ਤਰ੍ਹਾਂ ਸ਼ਬਦਾਂ ਦਾ ਬਲ, ਭਾਵਾਂ ਦੀ ਸ਼ਕਤੀ ਦੇ ਵਿਰੁੱਧ ਦੰਦੀਆਂ ਪੀਸ ਰਿਹਾ ਹੋਵੇ। ਹੰਕਾਰ ਨੂੰ ਰੋ ਲੈਣ ਦੇ। ਇਹ ਉਹਦਾ ਆਖ਼ਰੀ ਰੋਣਾ ਹੈ। ਸੱਤਾ ਨੂੰ ਦੰਦੀਆਂ ਪੀਹ ਲੈਣ ਦੇ, ਉਹ ਆਖ਼ਰੀ ਵਾਰ ਇਸ ਤਰ੍ਹਾਂ ਕਰ ਰਹੀ ਹੈ। ਕਾਸ਼! ਮੇਰੀਆਂ ਅੱਖਾਂ ਉੱਤੇ, ਜਦੋਂ ਉਨ੍ਹਾਂ ਨੇ ਪਹਿਲੀ ਵਾਰ ਉਸ ਰੱਬੀ ਨੂਰ ਨੂੰ ਦੇਖਿਆ ਸੀ, ਮਾਇਆਵੀ ਧੁੰਦ ਦਾ ਪਰਦਾ ਨਾ ਪਿਆ ਹੁੰਦਾ! ਕਾਸ਼! ਮੇਰੇ ਕੰਨ, ਜਦੋਂ ਉਨ੍ਹਾਂ ਨੂੰ ਉਹਦੇ ਦੈਵੀ- ਗਿਆਨ ਨੇ ਵੰਗਾਰਿਆ ਸੀ, ਦੁਨਿਆਵੀ ਚਤੁਰਾਈ ਨਾਲ ਨਾ ਭਰੇ ਹੁੰਦੇ। ਕਾਸ਼! ਮੇਰੀ ਜੀਭ ਉੱਤੇ, ਜਦੋਂ ਉਹ ਉਹਦੀ ਆਤਮਿਕ ਰਸ ਵਿੱਚ ਭਿੱਜੀ ਜੀਭ ਨਾਲ ਖਹਿਬੜੀ ਸੀ, ਸਰੀਰ ਦੀ ਕੌੜੀ ਮਿੱਠਤ ਦਾ ਲੇਪ ਨਾ ਹੋਇਆ ਹੁੰਦਾ! ਪਰ ਮੈਂ ਆਪਣੀਆਂ ਅੱਖਾਂ ਨਾਲ ਆਪਣੇ ਭਰਮ ਦੇ ਚੀਥੜੇ ਉੱਡਦੇ ਦੇਖ ਲਏ ਹਨ। ਮੈਂ ਆਪਣੇ ਭਰਮ ਦਾ ਬਹੁਤ ਸਾਰਾ ਘਾਹ ਕੱਟ ਚੁੱਕਾ ਹਾਂ ਅਤੇ ਕੁਝ ਘਾਹ ਕੱਟਣਾ ਹਾਲੇ ਬਾਕੀ ਹੈ।

'ਉਹ ਪੂਰੇ ਸੱਤ ਸਾਲ ਇੱਕ ਨਿਮਾਣੇ ਨੌਕਰ ਦੀ ਤਰ੍ਹਾਂ ਸਾਡੇ ਵਿਚਕਾਰ ਰਿਹਾ। ਉਹ ਬਹੁਤ ਹੀ ਸੁਹਿਰਦ ਅਤੇ ਸਾਊ ਸੀ। ਉਹ ਬਹੁਤ ਚੁਕੰਨਾ ਅਤੇ ਫੁਰਤੀਲਾ ਸੀ। ਉਹ ਅੱਖਾਂ ਵਿੱਚ ਪਾਇਆ ਨਹੀਂ ਸੀ ਰੜਕਦਾ। ਉਹ ਬਹੁਤ ਸੰਜਮੀ ਸੀ ਅਤੇ

ਹਰ ਸਾਥੀ ਦੇ ਇਸ਼ਾਰੇ ਉੱਤੇ ਕੁਝ ਵੀ ਕਰਨ ਲਈ ਤਿਆਰ ਰਹਿੰਦਾ ਸੀ। ਉਸ ਦਾ ਤੁਰਨਾ-ਫਿਰਨਾ ਇਸ ਤਰ੍ਹਾਂ ਸੀ ਜਿਸ ਤਰ੍ਹਾਂ ਉਹ ਹਵਾ ਉੱਤੇ ਸਵਾਰ ਹੋਵੇ। ਉਹਦੇ ਮੂੰਹ ਵਿੱਚੋਂ ਇੱਕ ਵੀ ਸ਼ਬਦ ਨਹੀਂ ਸੀ ਨਿਕਲਦਾ। ਸਾਨੂੰ ਪੱਕਾ ਭਰੋਸਾ ਸੀ ਕਿ ਉਹਨੇ ਚੁੱਪ ਰਹਿਣ ਦੀ ਸਹੁੰ ਖਾਧੀ ਹੋਈ ਸੀ। ਸ਼ੁਰੂ-ਸ਼ੁਰੂ ਵਿੱਚ ਸਾਡੇ ਵਿੱਚੋਂ ਕਈਆਂ ਦਾ ਉਹਨੂੰ ਚਿੜਾਉਣ ਨੂੰ ਜੀਅ ਕਰਦਾ ਪਰ ਉਹ ਸਾਡੀ ਹਰ ਛੇੜਖਾਨੀ ਦਾ ਜਵਾਬ ਅਦਭੁਤ ਸ਼ਾਂਤੀ ਅਤੇ ਅਲੌਕਿਕ ਚੁੱਪ ਨਾਲ ਦਿੰਦਾ। ਇਸ ਦਾ ਇਹ ਨਤੀਜਾ ਹੋਇਆ ਕਿ ਅਸੀਂ ਸਾਰੇ ਉਹਦੀ ਚੁੱਪ ਦਾ ਸਤਿਕਾਰ ਕਰਨ ਲਈ ਮਜਬੂਰ ਹੋ ਗਏ। ਦੂਸਰੇ 'ਸੱਤ ਸਾਥੀਆਂ' ਤੋਂ ਉਲਟ—ਜਿਹੜੇ ਉਸ ਦੀ ਚੁੱਪ ਉੱਤੇ ਪ੍ਰਸੰਨ ਸਨ ਅਤੇ ਜਿਨ੍ਹਾਂ ਨੂੰ ਇਸ ਤੋਂ ਸ਼ਾਂਤੀ ਮਿਲਦੀ ਸੀ—ਮੈਨੂੰ ਉਹ ਸ਼ਾਂਤੀ ਮਨ ਨੂੰ ਦਬਾਉਣ ਅਤੇ ਪਰੇਸ਼ਾਨ ਕਰਨ ਵਾਲੀ ਜਾਪਦੀ ਸੀ। ਮੈਂ ਉਸ ਸ਼ਾਂਤੀ ਨੂੰ ਭੰਗ ਕਰਨ ਦੇ ਅਨੇਕ ਜਤਨ ਕੀਤੇ ਪਰ ਸਭ ਵਿਅਰਥ ਗਏ।

'ਉਹਨੇ ਆਪਣਾ ਨਾਂ ਮੀਰਦਾਦ ਦੱਸਿਆ। ਉਹ ਇਸ ਨਾਂ ਨਾਲ ਬੁਲਾਇਆਂ ਹੀ ਬੋਲਦਾ ਸੀ। ਸਾਨੂੰ ਉਹਦੇ ਬਾਰੇ ਸਿਰਫ਼ ਉਹਦੇ ਨਾਂ ਦਾ ਹੀ ਪਤਾ ਸੀ, ਫਿਰ ਵੀ ਸਾਨੂੰ ਸਭ ਨੂੰ ਉਹਦੀ ਹੋਂਦ ਬਹੁਤ ਤੀਬਰਤਾ ਨਾਲ ਮਹਿਸੂਸ ਹੁੰਦੀ ਸੀ—ਏਨੀ ਤੀਬਰਤਾ ਨਾਲ ਕਿ ਜਦ ਤੱਕ ਉਹ ਆਪਣੀ ਕੋਠੜੀ ਵਿੱਚ ਵਾਪਸ ਨਾ ਚਲਿਆ ਜਾਂਦਾ, ਅਸੀਂ ਘੱਟ-ਵੱਧ ਹੀ ਜ਼ਬਾਨ ਖੋਲ੍ਹਦੇ, ਅਤੇ ਬਹੁਤ ਜ਼ਰੂਰੀ ਗੱਲਾਂ ਬਾਰੇ ਵੀ ਚੁੱਪ ਰਹਿੰਦੇ।

'ਉਹ ਖ਼ੁਸ਼ਹਾਲੀ-ਭਰੇ ਸਾਲ ਸਨ—ਮੀਰਦਾਦ ਦੀ ਆਮਦ ਦੇ ਪਹਿਲੇ ਸੱਤ ਸਾਲ। ਇਨ੍ਹਾਂ ਸੱਤ ਸਾਲਾਂ ਵਿੱਚ ਮੱਠ ਦੀ ਵਿਸ਼ਾਲ ਸੰਪਤੀ ਸੱਤ ਗੁਣਾਂ, ਸਗੋਂ ਉਸ ਤੋਂ ਵੀ ਜ਼ਿਆਦਾ ਵਧ ਗਈ ਸੀ। ਉਹਦੇ ਪ੍ਰਤੀ ਮੇਰਾ ਦਿਲ ਨਰਮ ਹੋ ਗਿਆ ਅਤੇ ਇਹ ਦੇਖਦੇ ਹੋਏ ਕਿ 'ਵਿਧਾਤਾ' ਨੇ ਹੋਰ ਕਿਸੇ ਨੂੰ ਸਾਡੇ ਕੋਲ ਨਹੀਂ ਘੱਲਿਆ, ਮੈਂ ਉਹਨੂੰ ਇੱਕ ਸਾਥੀ ਦੇ ਤੌਰ ਤੇ ਪ੍ਰਵਾਨ ਕਰਨ ਲਈ ਆਪਣੇ ਸਾਥੀਆਂ ਨਾਲ ਗੰਭੀਰਤਾ-ਪੂਰਵਕ ਸਲਾਹ ਕੀਤੀ।

'ਠੀਕ ਉਸੇ ਸਮੇਂ ਇੱਕ ਅਜਿਹੀ ਘਟਨਾ ਵਾਪਰ ਗਈ, ਜਿਸ ਬਾਰੇ ਕੋਈ ਕਲਪਨਾ ਵੀ ਨਹੀਂ ਸੀ ਕਰ ਸਕਦਾ—ਇਹ ਵਿਚਾਰਾ ਸ਼ਮਦਾਮ ਤਾਂ ਬਿਲਕੁਲ ਹੀ ਨਹੀਂ। ਮੀਰਦਾਦ ਨੇ ਆਪਣਾ ਮੌਨਵਰਤ ਖੋਲ੍ਹਿਆ, ਉਸ ਨੇ ਆਪਣੀ ਜ਼ਬਾਨ ਨੂੰ ਲੱਗਾ ਤਾਲਾ ਤੋੜ ਦਿੱਤਾ। ਇਸ ਨਾਲ ਇੱਕ ਭੂਚਾਲ ਆ ਗਿਆ, ਇੱਕ ਤੂਫ਼ਾਨ ਉੱਠ ਖੜ੍ਹਾ ਹੋਇਆ। ਜਿਨ੍ਹਾਂ ਵਿਚਾਰਾਂ ਨੂੰ ਉਸ ਨੇ ਹੁਣ ਤੱਕ ਆਪਣੀ ਚੁੱਪ ਦੇ ਹੇਠਾਂ ਲੁਕਾ ਕੇ ਰੱਖਿਆ ਹੋਇਆ ਸੀ, ਮੀਰਦਾਦ ਨੇ ਉਨ੍ਹਾਂ ਨੂੰ ਪ੍ਰਗਟ ਕਰ ਦਿੱਤਾ। ਉਹਦੇ ਵਿਚਾਰ ਅਜਿਹੀ ਬੇਰੋਕ ਤੇਜ਼ ਧਾਰ ਵਾਂਗ ਫੁੱਟ ਕੇ ਨਿਕਲੇ ਕਿ ਸਾਰੇ ਸਾਥੀ

ਉਨ੍ਹਾਂ ਦੀ ਲਪੇਟ ਵਿੱਚ ਆ ਗਏ—ਸਿਵਾਏ ਇਸ ਨਿਮਾਣੇ ਸ਼ਮਦਾਮ ਦੇ, ਜੋ ਅੰਤ ਤੱਕ ਉਸ ਨਾਲ ਜੂਝਦਾ ਰਿਹਾ। ਮੈਂ 'ਮੁਖੀ' ਦੇ ਤੌਰ ਤੇ ਆਪਣੀ ਸੱਤਾ ਅਤੇ ਪਦਵੀ ਦੇ ਬਲ ਤੇ ਉਸ ਤੇਜ਼ ਬਹਾਉ ਦਾ ਰੁਖ਼ ਮੋੜਨਾ ਚਾਹਿਆ, ਪਰ ਮੇਰੇ ਸਾਥੀ ਮੀਰਦਾਦ ਤੋਂ ਬਿਨਾਂ, ਕਿਸੇ ਹੋਰ ਦੀ ਸੱਤਾ ਨੂੰ ਪ੍ਰਵਾਨ ਕਰਨ ਲਈ ਤਿਆਰ ਨਹੀਂ ਸਨ। ਮੀਰਦਾਦ ਮੁਰਸ਼ਦ ਬਣ ਗਿਆ ਅਤੇ ਸ਼ਮਦਾਮ ਛੇਕਿਆ, ਦੁਰਕਾਰਿਆ ਹੋਇਆ, ਭ੍ਰਿਸ਼ਟ ਵਿਅਕਤੀ ਬਣ ਕੇ ਰਹਿ ਗਿਆ। ਮੈਂ ਚਲਾਕੀ ਅਤੇ ਧੋਖੇਬਾਜ਼ੀ ਦਾ ਵੀ ਆਸਰਾ ਲਿਆ। ਕੁਝ ਸਾਥੀਆਂ ਨੂੰ ਮੈਂ ਸੋਨੇ-ਚਾਂਦੀ ਦੀ ਵਡਮੁੱਲੀ ਵੱਢੀ ਦੇਣ ਦਾ ਜਤਨ ਕੀਤਾ। ਕੁਝ ਹੋਰ ਸਾਥੀਆਂ ਨੂੰ ਮੈਂ ਉਪਜਾਊ ਧਰਤੀ ਦੇ ਵੱਡੇ ਰਕਬੇ ਦੇਣ ਦਾ ਵਾਅਦਾ ਕੀਤਾ। ਮੈਂ ਲਗ-ਪਗ ਸਫਲ ਹੋ ਗਿਆ ਸੀ ਜਦ ਮੀਰਦਾਦ ਨੂੰ ਕਿਸੇ ਭੇਦ-ਭਰੇ ਢੰਗ ਨਾਲ ਮੇਰੇ ਜਤਨਾਂ ਦੀ ਸੂਹ ਲੱਗ ਗਈ ਅਤੇ ਉਸ ਨੇ ਕੁਝ ਹੀ ਸ਼ਬਦਾਂ ਦੁਆਰਾ, ਬਹੁਤ ਸਹਿਜ-ਭਾਵ ਨਾਲ, ਬਿਨਾਂ ਉਚੇਚੇ ਜਤਨ ਦੇ, ਮੇਰੇ ਮਨਸੂਬਿਆਂ ਉੱਤੇ ਪਾਣੀ ਫੇਰ ਦਿੱਤਾ।

'ਜਿਹੜਾ ਸਿਧਾਂਤ ਉਹਨੇ ਪੇਸ਼ ਕੀਤਾ, ਉਹ ਬਹੁਤ ਅਨੋਖਾ ਅਤੇ ਪੇਚਦਾਰ ਸੀ। 'ਕਿਤਾਬ' ਵਿੱਚ ਉਸ ਨੂੰ ਖੋਲ੍ਹ ਕੇ ਬਿਆਨ ਕੀਤਾ ਗਿਆ ਹੈ। ਪਰ ਮੈਨੂੰ ਉਹਦੇ ਬਾਰੇ ਕੁਝ ਵੀ ਦੱਸਣ ਦੀ ਇਜਾਜ਼ਤ ਨਹੀਂ। ਉਹਦਾ ਗੱਲ ਕਰਨ ਦਾ ਢੰਗ ਏਨਾ ਅਸਰਦਾਰ ਸੀ ਕਿ ਦੁੱਧ ਚਿੱਟੀ ਬਰਫ਼ ਲੁੱਕ ਨਜ਼ਰ ਆਉਣ ਲੱਗ ਪਵੇ ਅਤੇ ਕਾਲੀ ਸਿਆਹ ਲੁੱਕ ਚਿੱਟੀ ਬਰਫ਼ ਲੱਗਣ ਲੱਗ ਪਵੇ। ਉਹਦਾ ਕਥਨ ਬੜਾ ਕਾਟਵਾਂ ਅਤੇ ਸ਼ਕਤੀਸ਼ਾਲੀ ਸੀ। ਮੈਂ ਇਸ ਹਥਿਆਰ ਦਾ ਕਾਹਦੇ ਨਾਲ ਵਿਰੋਧ ਕਰਦਾ? ਮੈਨੂੰ ਸੌਂਪੀ ਗਈ ਮੱਠ ਦੀ ਮੋਹਰ ਤੋਂ ਬਗ਼ੈਰ, ਮੇਰੇ ਕੋਲ ਕੁਝ ਵੀ ਬਾਕੀ ਨਹੀਂ ਸੀ ਰਿਹਾ—ਅਤੇ ਇਹ ਮੋਹਰ ਵੀ ਵਿਅਰਥ ਕਰ ਦਿੱਤੀ ਗਈ। ਉਹਦੀਆਂ ਭੜਕਾਊ ਚੁੱਕਾਂ ਦੇ ਪ੍ਰਭਾਵ ਕਾਰਨ 'ਸਾਥੀ' ਮੈਨੂੰ ਹਰ ਉਸ ਦਸਤਾਵੇਜ਼ ਤੇ ਆਪਣੇ ਦਸਖ਼ਤ ਕਰਨ ਅਤੇ ਮੋਹਰ ਲਾਉਣ ਲਈ ਮਜਬੂਰ ਕਰ ਦਿੰਦੇ ਸਨ, ਜੋ ਉਹ ਮੇਰੇ ਤੋਂ ਲਿਖਵਾਉਣਾ ਮੁਨਾਸਿਬ ਸਮਝਦੇ ਸਨ। ਇੱਕ-ਇੱਕ ਕਰ ਕੇ ਮੱਠ ਦੀਆਂ ਸਾਰੀਆਂ ਜ਼ਮੀਨਾਂ, ਜਿਹੜੀਆਂ ਸ਼ਰਧਾਲੂਆਂ ਨੇ ਲੰਮੇ ਸਮੇਂ ਦੇ ਦੌਰਾਨ ਦਾਨ ਕੀਤੀਆਂ ਸਨ, ਉਨ੍ਹਾਂ ਨੇ ਲਿਖਤਾਂ ਦੁਆਰਾ ਖ਼ੁਰਦ-ਬੁਰਦ ਕਰ ਦਿੱਤੀਆਂ। ਇਸ ਤੋਂ ਬਾਅਦ ਮੀਰਦਾਦ ਨੇ 'ਸਾਥੀਆਂ' ਨੂੰ ਨਾਲ ਲੱਗਦੇ ਪਿੰਡਾਂ ਵਿੱਚ ਵੱਸਦੇ ਗ਼ਰੀਬਾਂ ਤੇ ਲੋੜਵੰਦਾਂ ਲਈ ਤੋਹਫ਼ਿਆਂ ਨਾਲ ਲੱਦ ਕੇ ਤੋਰਨਾ ਸ਼ੁਰੂ ਕਰ ਦਿੱਤਾ। ਆਖ਼ਰੀ 'ਬੇੜੀ ਦੇ ਦਿਨ', ਜਿਹੜਾ ਕਿ 'ਬੇੜੀ' ਦੇ ਦੋ ਸਲਾਨਾਂ ਉਤਸਵਾਂ ਵਿੱਚੋਂ ਇੱਕ ਸੀ—ਦੂਜਾ ਸੀ 'ਅੰਗੂਰ ਵੇਲ ਦਾ ਦਿਨ'—ਮੀਰਦਾਦ ਨੇ ਆਪਣੀਆਂ ਕਮਲੀਆਂ ਹਰਕਤਾਂ ਦਾ ਅੰਤ 'ਸਾਥੀਆਂ' ਨੂੰ ਇਹ ਹੁਕਮ

ਦੇ ਕੇ ਕੀਤਾ ਕਿ ਮੱਠ ਦਾ ਰੱਤੀ-ਰੱਤੀ ਸਮਾਨ ਚੁੱਕ ਕੇ ਲੈ ਜਾਓ ਤੇ ਬਾਹਰ ਇਕੱਠੇ ਹੋਏ ਲੋਕਾਂ ਵਿੱਚ ਵੰਡ ਦਿਓ।

'ਮੈਂ ਇਹ ਸਭ ਕੁਝ ਆਪਣੀਆਂ ਪਾਪੀ ਅੱਖਾਂ ਸਾਹਮਣੇ ਹੁੰਦਾ ਦੇਖਿਆ ਅਤੇ ਆਪਣੇ ਹਿਰਦੇ ਉੱਤੇ ਲਿਖ ਲਿਆ। ਮੀਰਦਾਦ ਪ੍ਰਤੀ ਘਿਰਣਾ ਨਾਲ ਭਰਿਆ ਉਹ ਹਿਰਦਾ ਫਟਣ ਉੱਤੇ ਆਇਆ ਹੋਇਆ ਸੀ। ਜੇ ਸਿਰਫ਼ ਘਿਰਣਾ ਹੀ ਕਿਸੇ ਦਾ ਕਤਲ ਕਰ ਸਕਦੀ ਹੁੰਦੀ ਤਾਂ ਜੋ ਕੁਝ ਉਸ ਸਮੇਂ ਮੇਰੀ ਛਾਤੀ ਵਿੱਚ ਉੱਬਲ ਰਿਹਾ ਸੀ, ਹਜ਼ਾਰ ਮੀਰਦਾਦਾਂ ਨੂੰ ਕਤਲ ਕਰ ਦਿੰਦਾ। ਪਰ ਉਹਦਾ ਪਿਆਰ ਮੇਰੀ ਨਫ਼ਰਤ ਨਾਲੋਂ ਵਧੇਰੇ ਬਲਵਾਨ ਸੀ। ਇੱਕ ਵਾਰ ਫਿਰ ਲੜਾਈ ਨਾ-ਬਰਾਬਰ ਧਿਰਾਂ ਵਿਚਾਲੇ ਸੀ। ਮੇਰਾ ਹੰਕਾਰ ਹਾਲੇ ਵੀ ਬਾਜ਼ ਨਹੀਂ ਸੀ ਆ ਰਿਹਾ, ਜਦ ਤੱਕ ਉਹਨੂੰ ਚੁਫਾਲ ਸੁੱਟ ਕੇ ਅਤੇ ਪੈਰਾਂ ਹੇਠ ਲਤਾੜ ਕੇ ਘੱਟੇ ਵਿੱਚ ਨਾ ਰੋਲ ਦਿੱਤਾ ਜਾਂਦਾ। ਉਸ ਨੇ ਮੈਨੂੰ ਲੜਨ ਤੋਂ ਬਿਨਾਂ ਹੀ ਕੁਚਲ ਦਿੱਤਾ। ਮੈਂ ਉਹਦੇ ਨਾਲ ਲੜਿਆ ਤਾਂ ਸਹੀ ਪਰ ਮੈਂ ਕੁਚਲਿਆ ਸਿਰਫ਼ ਆਪਣੇ ਆਪ ਨੂੰ ਹੀ। ਉਹਨੇ ਕਿੰਨੀ ਵਾਰ ਲੰਮੇ ਸਮੇਂ ਤੱਕ ਆਪਣੇ ਪ੍ਰੇਮ-ਭਰੇ ਧੀਰਜ ਨਾਲ ਮੇਰੀਆਂ ਅੱਖਾਂ ਉੱਤੇ ਜੰਮੀਆਂ ਪੇਪੜੀਆਂ ਉਤਾਰਨ ਦਾ ਜਤਨ ਕੀਤਾ! ਕਿੰਨੀ ਵਾਰ ਮੈਂ ਹੋਰ ਵੀ ਵੱਧ ਸਖ਼ਤ ਪੇਪੜੀਆਂ ਲੱਭ ਕੇ ਆਪਣੀਆਂ ਅੱਖਾਂ ਤੇ ਚਿਪਕਾ ਲਈਆਂ। ਜਿੰਨੀ ਬਹੁਤੀ ਨਿਮਰਤਾ ਉਹਨੇ ਮੇਰੇ ਨਾਲ ਵਰਤੀ, ਉਨੀ ਹੀ ਵੱਧ ਨਫ਼ਰਤ ਨਾਲ ਮੈਂ ਉਹਦਾ ਜਵਾਬ ਦਿੱਤਾ।

'ਅਸੀਂ ਦੋ ਜੋਧੇ ਮੈਦਾਨ ਵਿੱਚ ਸਾਂ—ਮੀਰਦਾਦ ਅਤੇ ਮੈਂ। ਉਹ ਆਪਣੇ ਆਪ ਵਿੱਚ ਹੀ ਇੱਕ ਪੂਰਾ ਲਸ਼ਕਰ ਸੀ। ਉਹਦੇ ਵਿਰੁੱਧ ਲੜਨ ਵਾਲਾ ਮੈਂ ਇਕੱਲਾ ਸੀ। ਜੇ ਦੂਸਰੇ 'ਸਾਥੀ' ਮੇਰੀ ਸਹਾਇਤਾ ਕਰਦੇ ਤਾਂ ਅੰਤ ਵਿੱਚ ਜਿੱਤ ਮੇਰੀ ਹੁੰਦੀ। ਫਿਰ ਤਾਂ ਮੈਂ ਉਹਦਾ ਕਲੇਜਾ ਕੱਢ ਕੇ ਖਾ ਲੈਂਦਾ। ਪਰ ਮੇਰੇ ਸਾਥੀ ਉਹਦੇ ਨਾਲ ਰਲ ਕੇ ਮੇਰੇ ਵਿਰੁੱਧ ਲੜਦੇ ਰਹੇ, ਗ਼ੱਦਾਰ ਨਾ ਹੋਣ ਤਾਂ! ਮੀਰਦਾਦ! ਮੀਰਦਾਦ!! ਤੂੰ ਆਪਣਾ ਬਦਲਾ ਲੈ ਲਿਆ।'

ਇਸ ਵਾਰ 'ਮੁਖੀ' ਨੇ ਹੰਝੂ ਕੇਰਦਿਆਂ ਹੌਕੇ ਵੀ ਭਰੇ ਅਤੇ ਫਿਰ ਲੰਮੀ ਚੁੱਪ ਪਿੱਛੋਂ ਮੁੜ ਸਿਰ ਝੁਕਾ ਕੇ ਤਿੰਨ ਵਾਰ ਧਰਤੀ ਚੁੰਮੀ ਅਤੇ ਬੋਲਿਆ:

'ਮੀਰਦਾਦ! ਮੇਰੇ ਜੇਤੂ, ਮੇਰੇ ਮਾਲਕ, ਮੇਰੀ ਆਸ, ਮੇਰੀ ਸਜ਼ਾ, ਅਤੇ ਮੇਰੇ ਇਨਾਮ! ਸ਼ਮਦਾਮ ਦੇ ਸਾੜੇ ਨੂੰ ਖ਼ਿਮਾ ਬਖ਼ਸ਼ ਦੇ। ਸਿਰ, ਧੜ ਤੋਂ ਜੁਦਾ ਹੋ ਜਾਣ ਦੇ ਬਾਅਦ ਵੀ ਸੱਪ ਵਿੱਸ ਘੋਲਦਾ ਰਹਿੰਦਾ ਹੈ, ਪਰ ਸ਼ੁਕਰ ਹੈ ਕਿ ਉਹ ਡੰਗ ਨਹੀਂ ਮਾਰ ਸਕਦਾ। ਦੇਖੋ, ਹੁਣ ਸ਼ਮਦਾਮ ਦੇ ਮੂੰਹ ਵਿੱਚ ਨਾ ਦੰਦ ਹਨ, ਨਾ ਹੀ ਜ਼ਹਿਰ ਹੈ। ਹੁਣ ਉਹਨੂੰ ਆਪਣੇ ਪ੍ਰੇਮ ਦਾ ਸਹਾਰਾ ਬਖ਼ਸ਼, ਤਾਂ ਜੋ ਉਹ ਐਸਾ ਦਿਨ ਦੇਖ ਲਵੇ, ਜਦ ਤੇਰੇ ਮੂੰਹ

ਵਾਂਗ, ਉਹਦੇ ਮੂੰਹ ਵਿੱਚੋਂ ਵੀ ਸ਼ਹਿਦ ਟਪਕਣ ਲੱਗ ਪਵੇ। ਤੂੰ ਉਸ ਨੂੰ ਇਸ ਗੱਲ ਦਾ ਬਚਨ ਦਿੱਤਾ ਹੋਇਆ ਹੈ। ਅੱਜ ਤੂੰ ਉਹਨੂੰ ਉਹਦੀ ਪਹਿਲੀ ਜੇਲ੍ਹ ਤੋਂ ਅਜ਼ਾਦ ਕਰ ਦਿੱਤਾ ਹੈ। ਉਹਨੂੰ ਦੂਜੀ ਜੇਲ੍ਹ ਵਿੱਚ ਵੀ ਬਹੁਤੀ ਦੇਰ ਕੈਦ ਨਾ ਰਹਿਣ ਦੇਈਂ।'

ਜਿਹੜੀਆਂ ਜੇਲ੍ਹਾਂ ਦਾ 'ਮੁਖੀ' ਨੇ ਜ਼ਿਕਰ ਕੀਤਾ ਸੀ, ਸ਼ਾਇਦ ਉਨ੍ਹਾਂ ਬਾਰੇ ਮੇਰੇ ਮਨ ਵਿੱਚ ਉੱਠਦਾ ਸਵਾਲ, ਉਸ ਨੇ ਪਹਿਲੋਂ ਹੀ ਪੜ੍ਹ ਲਿਆ ਸੀ। ਉਸ ਨੇ ਹੌਕਾ ਲੈਂਦਿਆਂ ਕਿਹਾ—ਉਹਦੀ ਆਵਾਜ਼ ਏਨੀ ਕੋਮਲ ਹੋ ਗਈ ਸੀ, ਏਨੀ ਬਦਲ ਗਈ ਸੀ ਕਿ ਸੱਚ-ਮੁੱਚ ਸਹੁੰ ਖਾ ਕੇ ਕਿਹਾ ਜਾ ਸਕਦਾ ਸੀ ਕਿ ਇਹ ਕਿਸੇ ਹੋਰ ਦੀ ਆਵਾਜ਼ ਹੈ।

'ਉਸ ਦਿਨ ਉਸ ਨੇ ਸਾਨੂੰ ਸਾਰਿਆਂ ਨੂੰ ਗੁਫਾ ਵਿੱਚ ਸੱਦ ਲਿਆ, ਜਿੱਥੇ ਉਹ ਆਮ ਤੌਰ ਤੇ 'ਸੱਤਾਂ ਸਾਥੀਆਂ' ਨੂੰ ਸਿੱਖਿਆ ਦਿੰਦਾ ਹੁੰਦਾ ਸੀ। ਸੂਰਜ ਡੁੱਬਣ ਵਾਲਾ ਸੀ। ਪੱਛਮ ਦੀ ਹਵਾ 'ਚੋਂ ਉਪਜੀ ਧੁੰਦ ਨੇ ਡੂੰਘੀਆਂ ਘਾਟੀਆਂ ਨੱਕੋ-ਨੱਕ ਭਰ ਦਿੱਤੀਆਂ ਸਨ। ਕਿਸੇ ਭੇਤ-ਭਰੀ ਚਾਦਰ ਵਾਂਗ, ਧੁਰ ਸਮੁੰਦਰ ਤੱਕ ਸਾਰੀ ਧਰਤੀ ਉੱਤੇ ਧੁੰਦ ਛਾ ਗਈ ਸੀ। ਧੁੰਦ ਪਰਬਤ ਦੀ ਕਮਰ ਤੋਂ ਉੱਪਰ ਨਹੀਂ ਸੀ ਪਹੁੰਚੀ। ਇਸ ਲਈ ਪਰਬਤ ਸਮੁੰਦਰ ਦੇ ਤੱਟ ਸਮਾਨ ਪ੍ਰਤੀਤ ਹੋ ਰਿਹਾ ਸੀ। ਪੱਛਮੀ ਦੁਮੇਲ ਉੱਤੇ ਸੰਘਣੇ ਕਾਲੇ ਬੱਦਲ ਛਾ ਗਏ ਸਨ, ਜਿਨ੍ਹਾਂ ਨੇ ਸੂਰਜ ਨੂੰ ਪੂਰੀ ਤਰ੍ਹਾਂ ਢੱਕ ਲਿਆ ਸੀ। 'ਮੁਰਸ਼ਦ' ਦਾ ਦਿਲ ਪਿਘਲਿਆ ਹੋਇਆ ਸੀ ਪਰ ਉਹਦੇ ਮਨੋ-ਭਾਵ ਕਾਬੂ ਵਿੱਚ ਸਨ। ਉਹਨੇ 'ਸੱਤਾਂ ਸਾਥੀਆਂ' ਨੂੰ ਵਾਰੀ-ਵਾਰੀ ਗਲੇ ਨਾਲ ਲਾਇਆ ਅਤੇ ਆਖ਼ਰੀ ਸਾਥੀ ਨੂੰ ਬਾਹਵਾਂ ਵਿੱਚ ਘੁਟਦੇ ਹੋਏ ਕਿਹਾ, "ਤੁਸੀਂ ਉਚਾਈਆਂ ਉੱਤੇ ਬਹੁਤ ਦੇਰ ਜੀਅ ਕੇ ਦੇਖ ਲਿਆ ਹੈ, ਅੱਜ ਤੁਹਾਨੂੰ ਗਹਿਰਾਈਆਂ ਵਿੱਚ ਉੱਤਰਨਾ ਪਵੇਗਾ। ਜਦ ਤੱਕ ਤੁਸੀਂ ਹੇਠਾਂ ਉੱਤਰਦੇ ਹੋਏ ਉੱਪਰ ਨਹੀਂ ਚੜ੍ਹੋਗੇ ਅਤੇ ਵਾਦੀ ਨੂੰ ਟੀਸੀ ਨਾਲ ਨਹੀਂ ਜੋੜੋਗੇ ਤਾਂ ਉਚਾਈਆਂ ਕਾਰਨ ਤੁਹਾਡਾ ਸਿਰ ਹਮੇਸ਼ਾ ਚਕਰਾਉਂਦਾ ਰਹੇਗਾ ਤੇ ਡੂੰਘਾਈਆਂ ਤੁਹਾਨੂੰ ਸਦਾ ਅੱਖਾਂ ਦੀ ਜੋਤ ਤੋਂ ਵਾਂਝਿਆਂ ਰੱਖਣਗੀਆਂ।"

ਫਿਰ ਮੇਰੇ ਵੱਲ ਪਰਤ ਕੇ ਉਹ ਬਹੁਤ ਦੇਰ ਤੱਕ ਪਿਆਰ ਨਾਲ ਮੇਰੀਆਂ ਅੱਖਾਂ ਵਿੱਚ ਦੇਖਦਾ ਰਿਹਾ ਅਤੇ ਕਹਿਣ ਲੱਗਾ:

"ਜਿੱਥੋਂ ਤੱਕ ਤੇਰਾ ਸੰਬੰਧ ਹੈ, ਸ਼ਮਦਾਮ! ਤੇਰਾ ਵਕਤ ਅਜੇ ਨਹੀਂ ਆਇਆ। ਤੈਨੂੰ ਇਸ ਚੋਟੀ ਉੱਤੇ ਮੇਰੇ ਵਾਪਸ ਆਉਣ ਤੱਕ ਉਡੀਕ ਕਰਨੀ ਪਵੇਗੀ। ਉਸ ਉਡੀਕ ਦੇ ਦੌਰਾਨ ਤੂੰ ਮੇਰੀ ਕਿਤਾਬ ਦੀ ਰਖਵਾਲੀ ਕਰੇਂਗਾ, ਜਿਹੜੀ ਕਿ ਪੂਜਾ-ਸਥਾਨ ਦੇ ਹੇਠਾਂ ਇੱਕ ਲੋਹੇ ਦੀ ਪੇਟੀ ਵਿੱਚ ਤਾਲਾ ਲਾ ਕੇ ਰੱਖੀ ਹੋਈ ਹੈ। ਤੂੰ ਇਸ ਗੱਲ ਦਾ ਧਿਆਨ ਰੱਖਣਾ ਹੈ ਕਿ ਕੋਈ ਹੱਥ ਉਸ ਨੂੰ ਨਾ ਛੂਹੇ, ਤੇਰਾ ਵੀ ਨਹੀਂ। ਜਦ ਉਚਿਤ ਸਮਾਂ ਆਵੇਗਾ ਤਾਂ ਮੈਂ ਤੇਰੇ ਕੋਲੋਂ ਕਿਤਾਬ ਲੈਣ ਅਤੇ ਇਸ ਨੂੰ ਸੰਸਾਰ

ਦੇ ਸਾਹਮਣੇ ਪ੍ਰਗਟ ਕਰਨ ਲਈ ਆਪਣਾ ਏਲਚੀ ਭੇਜਾਂਗਾ। ਉਹਦੀ ਪਛਾਣ ਤੂੰ ਇਨ੍ਹਾਂ ਨਿਸ਼ਾਨੀਆਂ ਤੋਂ ਕਰਨੀ ਹੈ: ਉਹ ਚਕਮਾਕੀ ਢਲਵਾਨ ਤੋਂ ਇਸ ਟੀਸੀ ਉੱਤੇ ਚੜ੍ਹੇਗਾ। ਉਹ ਪੂਰੇ ਕੱਪੜੇ ਪਾ ਕੇ ਇਸ ਯਾਤਰਾ ਉੱਤੇ ਤੁਰਿਆ ਹੋਵੇਗਾ—ਇੱਕ ਸੋਟੀ ਅਤੇ ਸੱਤ ਰੋਟੀਆਂ ਲੈ ਕੇ—ਪਰ ਉਹ ਇਸ ਗੁਫਾ ਦੇ ਸਾਹਮਣੇ ਬਿਨਾਂ ਸੋਟੀ ਦੇ ਪਹੁੰਚੇਗਾ। ਉਹਦੇ ਕੋਲ ਕੋਈ ਰਸਦ ਨਹੀਂ ਹੋਵੇਗੀ; ਉਹ ਬਿਲਕੁਲ ਨੰਗ-ਮਨੰਗਾ ਹੋਵੇਗਾ—ਏਥੋਂ ਤੱਕ ਕਿ ਉਹਦਾ ਸਾਹ ਵੀ ਬੰਦ ਹੋ ਚੁੱਕਾ ਹੋਵੇਗਾ। ਜਦ ਤੱਕ ਉਹ ਨਹੀਂ ਆ ਜਾਂਦਾ, ਤੇਰੀ ਜ਼ਬਾਨ ਬੰਦ ਰਹੇਗੀ ਅਤੇ ਤੇਰੇ ਬੁੱਲ੍ਹ ਸੀਤੇ ਰਹਿਣਗੇ। ਤੂੰ ਹਰ ਕਿਸਮ ਦੇ ਮਨੁੱਖੀ ਸਾਥ ਤੋਂ ਦੂਰ ਰਹੇਂਗਾ। ਸਿਰਫ਼ ਉਸ ਨੂੰ ਦੇਖਿਆਂ ਹੀ ਤੂੰ ਚੁੱਪ ਦੀ ਕੈਦ ਤੋਂ ਮੁਕਤ ਹੋ ਸਕੇਂਗਾ। ਜਦ ਤੂੰ 'ਕਿਤਾਬ' ਉਹਨੂੰ ਸੌਂਪ ਦੇਵੇਂਗਾ ਤਾਂ ਤੈਨੂੰ ਸ਼ਿਲਾ ਵਿੱਚ ਬਦਲ ਦਿੱਤਾ ਜਾਵੇਗਾ। ਉਹ ਸ਼ਿਲਾ ਮੇਰੇ ਆਉਣ ਤੱਕ, ਇਸ ਗੁਫਾ ਦੇ ਦਰਵਾਜ਼ੇ ਦੀ ਰਾਖੀ ਕਰੇਗੀ। ਉਸ ਜੇਲ੍ਹ ਤੋਂ ਮੈਂ ਹੀ ਤੈਨੂੰ ਅਜ਼ਾਦ ਕਰਾਂਗਾ। ਜੇ ਤੈਨੂੰ ਉਡੀਕ ਜ਼ਿਆਦਾ ਲੰਮੀ ਮਹਿਸੂਸ ਹੋਵੇਗੀ ਤਾਂ ਉਡੀਕ ਹੋਰ ਲੰਮੀ ਕਰ ਦਿੱਤੀ ਜਾਵੇਗੀ, ਜੇ ਉਹ ਤੈਨੂੰ ਛੋਟੀ ਲੱਗੇਗੀ ਤਾਂ ਹੋਰ ਵੀ ਛੋਟੀ ਕਰ ਦਿੱਤੀ ਜਾਵੇਗੀ। ਮੇਰੀ ਗੱਲ ਉੱਤੇ ਯਕੀਨ ਕਰੀਂ ਅਤੇ ਧੀਰਜ ਰੱਖੀਂ।"

'ਇਸ ਤੋਂ ਬਾਅਦ ਉਹਨੇ ਮੈਨੂੰ ਵੀ ਗਲ ਨਾਲ ਲਾਇਆ। ਫਿਰ ਉਹਨੇ 'ਸੱਤਾਂ ਸਾਥੀਆਂ' ਵੱਲ ਮੁੜ ਕੇ ਆਪਣੇ ਹੱਥ ਦਾ ਇਸ਼ਾਰਾ ਕੀਤਾ ਤੇ ਕਿਹਾ, "ਮੇਰੇ ਪਿੱਛੇ-ਪਿੱਛੇ ਤੁਰੇ ਆਓ।" ਉਹ ਉਨ੍ਹਾਂ ਦੇ ਅੱਗੇ-ਅੱਗੇ 'ਢਲ਼ਵਾਨ' ਤੋਂ ਹੇਠਾਂ ਵੱਲ ਤੁਰ ਪਿਆ। ਉਹਦਾ ਗੌਰਵਮਈ ਮਸਤਕ ਉੱਚਾ ਉੱਠਿਆ ਹੋਇਆ ਸੀ, ਉਹਦੀ ਥਿਰ ਦ੍ਰਿਸ਼ਟੀ ਦੂਰ ਕੁਝ ਖੋਜ ਰਹੀ ਸੀ। ਉਹਦੇ ਪਵਿੱਤਰ ਚਰਨ ਨਾਂ-ਮਾਤਰ ਹੀ ਧਰਤੀ ਨੂੰ ਛੋਂਹਦੇ ਸਨ। ਜਦ ਉਹ ਧੁੰਦ ਦੀ ਚਾਦਰ ਦੀ ਕਿਨਾਰੀ ਤੱਕ ਪਹੁੰਚੇ ਤਾਂ ਸੂਰਜ ਦੀਆਂ ਕਿਰਨਾਂ ਸਮੁੰਦਰ ਉੱਤੇ ਫੈਲੇ ਕਾਲੇ ਬੱਦਲਾਂ ਦੇ ਹੇਠਲੇ ਕੰਢੇ ਨੂੰ ਚੀਰ ਕੇ ਬਾਹਰ ਨਿਕਲ ਆਈਆਂ। ਇਸ ਨਾਲ ਅਕਾਸ਼ ਵਿੱਚ ਇੱਕ ਚਮਕਦਾਰ ਮਹਿਰਾਬ ਵਰਗਾ ਰਸਤਾ ਬਣ ਗਿਆ, ਜਿਸ ਦੇ ਅਦਭੁਤ ਪ੍ਰਕਾਸ਼ ਨੂੰ ਮਨੁੱਖੀ ਸ਼ਬਦ ਬਿਆਨ ਨਹੀਂ ਸੀ ਕਰ ਸਕਦੇ ਅਤੇ ਜਿਸ ਪ੍ਰਚੰਡ ਅਲੌਕਿਕ ਪ੍ਰਕਾਸ਼ ਨੂੰ ਮਨੁੱਖੀ ਅੱਖਾਂ ਭਲੀ-ਭਾਂਤ ਦੇਖ ਨਹੀਂ ਸੀ ਸਕਦੀਆਂ। ਮੈਨੂੰ ਇਉਂ ਨਜ਼ਰ ਆ ਰਿਹਾ ਸੀ, ਜਿਵੇਂ 'ਮੁਰਸ਼ਦ' ਅਤੇ ਉਹਦੇ ਨਾਲ ਹੀ ਉਹ ਸੱਤੇ ਸਾਥੀ ਪਰਬਤ ਤੋਂ ਉੱਪਰ ਉੱਠ ਕੇ ਧੁੰਦ ਉੱਤੇ ਸਵਾਰ ਹੋ ਕੇ ਸਿੱਧੇ ਮਹਿਰਾਬ ਦੇ ਅੰਦਰ—ਸੂਰਜ ਦੇ ਅੰਦਰ ਪ੍ਰਵੇਸ਼ ਕਰ ਰਹੇ ਹੋਣ। ਮੈਨੂੰ ਅਫ਼ਸੋਸ ਹੋ ਰਿਹਾ ਸੀ ਕਿ ਮੈਂ ਪਿਛੇ ਇਕੱਲਾ ਰਹਿ ਗਿਆ ਸਾਂ —ਉਫ਼ ਮੈਂ ਕਿੰਨਾ ਇਕੱਲਾ ਸਾਂ!'

ਇੱਕ ਲੰਮੇ ਦਿਨ ਦੀ ਹੱਡ-ਭੰਨਵੀਂ ਮਿਹਨਤ ਤੋਂ ਬਾਅਦ ਥੱਕੇ ਹੋਏ ਵਿਅਕਤੀ ਵਾਂਗ ਸ਼ਮਦਾਮ ਨਿਢਾਲ ਹੋ ਕੇ ਚੁੱਪ ਹੋ ਗਿਆ। ਉਹਦਾ ਸਿਰ ਝੁਕਿਆ ਹੋਇਆ ਸੀ, ਅੱਖਾਂ ਬੰਦ ਸਨ ਅਤੇ ਛਾਤੀ ਉੱਘੜ-ਦੁੱਘੜੇ ਸਾਹ ਨਾਲ ਉੱਚੀ-ਨੀਵੀਂ ਹੋ ਰਹੀ ਸੀ। ਬਹੁਤ ਦੇਰ ਤੱਕ ਉਹਦੀ ਏਹੋ ਹਾਲਤ ਰਹੀ। ਮੈਂ ਆਪਣੇ ਦਿਮਾਗ਼ ਵਿੱਚੋਂ ਦਿਲਾਸਾ ਦੇਣ ਵਾਲੇ ਸ਼ਬਦ ਲੱਭ ਰਿਹਾ ਸੀ ਕਿ ਉਹਨੇ ਸਿਰ ਉੱਪਰ ਚੁੱਕ ਕੇ ਕਹਿਣਾ ਸ਼ੁਰੂ ਕਰ ਦਿੱਤਾ:

'ਤੂੰ ਕਿਸਮਤ ਦਾ ਲਾਡਲਾ ਹੈਂ। ਇਸ ਬਦ-ਕਿਸਮਤ ਨੂੰ ਮੁਆਫ਼ ਕਰ ਦੇਈਂ। ਮੈਂ ਬਹੁਤ ਕੁਝ ਕਹਿ ਗਿਆ ਹਾਂ। ਸ਼ਾਇਦ ਮੈਂ ਲੋੜ ਤੋਂ ਬਹੁਤ ਵੱਧ ਬੋਲ ਗਿਆ ਹਾਂ। ਮੈਂ ਇਸ ਤੋਂ ਬਚਦਾ ਵੀ ਕਿਸ ਤਰ੍ਹਾਂ ? ਕੀ ਕੋਈ ਇਨਸਾਨ, ਜਿਸ ਦੀ ਜ਼ਬਾਨ ਨੇ ਇੱਕ ਸੌ ਪੰਜਾਹ ਸਾਲ ਦਾ ਮੌਨ ਵਰਤ ਪੂਰਾ ਕੀਤਾ ਹੋਵੇ, ਉਸ ਵਰਤ ਨੂੰ ਸਿਰਫ਼ ਇੱਕ 'ਹਾਂ' ਜਾਂ 'ਨਾਂ' ਨਾਲ ਤੋੜ ਸਕਦਾ ਹੈ ? ਕੀ ਕੋਈ ਸ਼ਮਦਾਮ ਮੀਰਦਾਦ ਬਣ ਸਕਦਾ ਹੈ ?'

'ਮੇਰੇ ਭਰਾ ਸ਼ਮਦਾਮ! ਮੈਂ ਤੇਰੇ ਕੋਲੋਂ ਇੱਕ ਸਵਾਲ ਪੁੱਛ ਸਕਦਾ ਹਾਂ ?'

'ਤੇਰਾ ਮੈਨੂੰ ਭਰਾ ਕਹਿਣਾ ਕਿੰਨਾਂ ਪਿਆਰਾ ਹੈ! ਅਨੇਕ ਸਾਲ ਪਹਿਲੋਂ ਜਦੋਂ ਦਾ ਮੇਰਾ ਇੱਕੋ-ਇੱਕ ਭਰਾ ਪੂਰਾ ਹੋਇਆ ਹੈ, ਮੈਨੂੰ ਕਿਸੇ ਨੇ ਇਸ ਨਾਂ ਨਾਲ ਨਹੀਂ ਬੁਲਾਇਆ। ਤੇਰਾ ਸਵਾਲ ਕੀ ਹੈ ?'

'ਮੈਂ ਹੈਰਾਨ ਹਾਂ ਕਿ ਮੀਰਦਾਦ ਦੇ ਏਡਾ ਮਹਾਨ ਅਤੇ ਗਿਆਨਵਾਨ ਹੋਣ ਦੇ ਬਾਵਜੂਦ, ਦੁਨੀਆ ਨੂੰ ਅੱਜ ਤੱਕ ਉਸ ਦੇ ਬਾਰੇ ਅਤੇ ਉਸ ਦੇ ਸੱਤ ਸਾਥੀਆਂ ਬਾਰੇ ਕੁਝ ਵੀ ਪਤਾ ਨਹੀਂ। ਇਸ ਦਾ ਕੀ ਕਾਰਨ ਹੈ ?'

'ਸ਼ਾਇਦ ਉਹ ਠੀਕ ਸਮੇਂ ਦੀ ਉਡੀਕ ਵਿੱਚ ਹੋਵੇ। ਸ਼ਾਇਦ ਉਹ ਕਿਸੇ ਹੋਰ ਨਾਂ ਨਾਲ ਉਪਦੇਸ਼ ਦੇ ਰਿਹਾ ਹੋਵੇ। ਹਾਂ, ਇੱਕ ਗੱਲ ਬਾਰੇ ਮੈਨੂੰ ਪੂਰਾ ਯਕੀਨ ਹੈ। ਜਿਸ ਤਰ੍ਹਾਂ ਮੀਰਦਾਦ ਨੇ 'ਬੇੜੀ' ਨੂੰ ਬਦਲ ਦਿੱਤਾ ਸੀ, ਉਹ ਸੰਸਾਰ ਨੂੰ ਵੀ ਬਦਲ ਦੇਵੇਗਾ।'

'ਪਰ ਉਹ ਤਾਂ ਦੇਰ ਦਾ ਚਲਾਣਾ ਕਰ ਚੁੱਕਾ ਹੈ।'

'ਮੀਰਦਾਦ ਕਿਵੇਂ ਮਰ ਸਕਦਾ ਹੈ ? ਮੀਰਦਾਦ ਮੌਤ ਤੋਂ ਵੀ ਬਲਵਾਨ ਹੈ।'

'ਕੀ ਤੇਰਾ ਇਹ ਮਤਲਬ ਹੈ ਕਿ ਉਸ ਨੇ ਜਿਸ ਤਰ੍ਹਾਂ 'ਬੇੜੀ' ਤਬਾਹ ਕਰ ਦਿੱਤੀ ਸੀ, ਉਸੇ ਤਰ੍ਹਾਂ ਸੰਸਾਰ ਨੂੰ ਵੀ ਤਬਾਹ ਕਰ ਦੇਵੇਗਾ ?'

'ਨਹੀਂ, ਨਹੀਂ। ਜਿਵੇਂ ਉਸ ਨੇ 'ਬੇੜੀ' ਦੀ ਬੰਦਖਲਾਸੀ ਕੀਤੀ ਸੀ, ਉਸੇ ਤਰ੍ਹਾਂ ਸੰਸਾਰ ਦੀ ਵੀ ਕਰੇਗਾ। ਮੇਰੇ ਵਰਗੇ ਲੋਕਾਂ ਨੇ ਜਿਸ ਅਮਰ-ਜੋਤੀ ਨੂੰ ਅਨੇਕਾਂ ਭਰਮਾਂ

ਹੇਠ ਢੱਕ ਕੇ ਇਹ ਕਹਿ ਕੇ ਰੋਣਾ ਸ਼ੁਰੂ ਕੀਤਾ ਹੋਇਆ ਹੈ ਕਿ 'ਸੰਸਾਰ ਵਿੱਚ ਹਨੇਰ ਕਿਉਂ ਪੈ ਗਿਆ ਹੈ', ਉਹ ਉਸ ਜੋਤੀ ਨੂੰ ਨਵੇਂ ਸਿਰਿਉਂ ਜਗਾਏਗਾ। ਅਸੀਂ ਜਿੰਨੀ ਆਪਣੇ ਆਪੇ ਨੂੰ ਢਾਹ ਲਾਈ ਹੋਈ ਹੈ, ਉਹ ਉਹਦੀ ਮੁੜ ਤੋਂ ਉਸਾਰੀ ਕਰੇਗਾ। 'ਕਿਤਾਬ' ਛੇਤੀ ਹੀ ਤੇਰੇ ਹੱਥਾਂ ਵਿੱਚ ਪਹੁੰਚ ਜਾਵੇਗੀ। ਤੂੰ ਉਹਨੂੰ ਪੜ੍ਹੇਂਗਾ ਤਾਂ ਤੈਨੂੰ ਜੋਤ ਦੇ ਦਰਸ਼ਨ ਹੋਣਗੇ। ਮੈਨੂੰ ਹੋਰ ਦੇਰ ਨਹੀਂ ਕਰਨੀ ਚਾਹੀਦੀ। ਤੂੰ ਮੇਰੇ ਮੁੜਨ ਤੱਕ ਥੋੜ੍ਹੀ ਦੇਰ ਇਥੇ ਹੀ ਮੇਰੀ ਉਡੀਕ ਕਰ, ਤੈਨੂੰ ਮੇਰੇ ਨਾਲ ਜਾਣ ਦੀ ਬਿਲਕੁਲ ਇਜਾਜ਼ਤ ਨਹੀਂ।'

ਉਹ ਖੜ੍ਹਾ ਹੋਇਆ ਅਤੇ ਤੇਜ਼ ਕਦਮਾਂ ਨਾਲ ਬਾਹਰ ਚਲਾ ਗਿਆ। ਪਿੱਛੇ ਰਹਿ ਗਿਆ—ਚਕਰਾਇਆ ਹੋਇਆ ਅਤੇ ਉਤਾਵਲਾ—ਮੈਂ ਗੁਫਾ ਤੋਂ ਬਾਹਰ ਨਿਕਲ ਆਇਆ, ਪਰ 'ਖੱਡ' ਦੇ ਕੰਢੇ ਤੋਂ ਅੱਗੇ ਨਾ ਵਧਿਆ।

ਮੇਰੀਆਂ ਅੱਖਾਂ ਦੇ ਸਾਹਮਣੇ ਫੈਲੇ ਦ੍ਰਿਸ਼ ਦੀਆਂ ਜਾਦੂ-ਭਰੀਆਂ ਰੇਖਾਵਾਂ ਅਤੇ ਰੰਗਾਂ ਨੇ ਮੇਰੀ ਆਤਮਾ ਨੂੰ ਅਨੰਦ ਨਾਲ ਭਰਪੂਰ ਕਰ ਦਿੱਤਾ। ਮੈਨੂੰ ਇਉਂ ਮਹਿਸੂਸ ਹੋਇਆ ਕਿ ਮੇਰਾ ਆਪਾ ਇੱਕ ਅਤਿਅੰਤ ਬਰੀਕ ਫੁਹਾਰ ਦੇ ਰੂਪ ਵਿੱਚ ਹਰ ਚੀਜ਼ ਦੇ ਅੰਦਰ-ਬਾਹਰ ਬਿਖਰ ਗਿਆ ਹੋਵੇ। ਮੈਨੂੰ ਇਉਂ ਲੱਗਾ ਕਿ ਮੈਂ ਬਿਖਰ ਗਿਆ ਹਾਂ: ਦੂਰ ਮੋਤੀਆਂ ਨਾਲ ਸੱਜੀ ਧੁੰਦ ਨਾਲ ਢੱਕੇ ਸ਼ਾਂਤ ਸਮੁੰਦਰ ਉੱਪਰ; ਪਹਾੜੀਆਂ ਉੱਪਰ ਜਿਹੜੀਆਂ ਕਿਤੇ ਟੇਢੀਆਂ-ਮੇਢੀਆਂ ਸਨ, ਕਿਤੇ ਆਸਰੇ ਲਈ ਉੱਲਰੀਆਂ ਹੋਈਆਂ ਪ੍ਰਤੀਤ ਹੁੰਦੀਆਂ ਸਨ, ਪਰ ਉਹ ਸਾਰੀਆਂ ਲੜੀਵਾਰ ਇੱਕ-ਦੂਜੀ ਦੇ ਪਿੱਛੇ ਸਮੁੰਦਰ ਦੇ ਕੰਢੇ ਤੋਂ ਸ਼ੁਰੂ ਹੋ ਕੇ ਨਿਰੰਤਰ ਉੱਪਰ ਉੱਠਦੀਆਂ ਹੋਈਆਂ ਉੱਘੜ-ਦੁੱਘੜੀਆਂ ਚੋਟੀਆਂ ਦੀ ਸਿਖਰ ਤੱਕ ਪਹੁੰਚ ਰਹੀਆਂ ਸਨ। ਮੈਂ ਬਿਖਰ ਗਿਆ ਹਾਂ ਚਾਰੇ ਪਾਸੇ ਹਰਿਆਲੀ ਨਾਲ ਘਿਰੀਆਂ ਪਹਾੜੀਆਂ ਤੇ ਵੱਸੀਆਂ ਸ਼ਾਂਤ ਬਸਤੀਆਂ ਉੱਪਰ; ਪਰਬਤਾਂ ਦੇ ਹਿਰਦੇ ਦੇ ਤਰਲ ਪ੍ਰਵਾਹ ਨਾਲ ਪਿਆਸ ਬੁਝਾਉਂਦੀਆਂ ਵਾਦੀਆਂ ਉੱਪਰ, ਜਿਨ੍ਹਾਂ ਵਿੱਚ ਕੰਮ ਲੱਗੇ ਇਨਸਾਨ ਤੇ ਘਾਹ ਚਰਦੇ ਪਸ਼ੂ ਰਤਨਾਂ ਵਾਂਗ ਜੜੇ ਹੋਏ ਸਨ; ਡੂੰਘੀਆਂ ਘਾਟੀਆਂ ਤੇ ਖੱਡਾਂ ਅੰਦਰ, ਜਿਹੜੀਆਂ ਪਰਬਤਾਂ ਉੱਤੇ ਸਮੇਂ ਦੁਆਰਾ ਲਾਏ ਜੀਵਿਤ ਜ਼ਖ਼ਮਾਂ ਸਮਾਨ ਜਾਪਦੀਆਂ ਸਨ; ਮੈਂ ਬਿਖਰ ਗਿਆ ਹਾਂ, ਹਲਕੀ ਹਵਾ ਅੰਦਰ, ਉੱਪਰ ਛਾਏ ਨੀਲੇ ਅਕਾਸ਼ ਅੰਦਰ ਅਤੇ ਹੇਠਾਂ ਭੂਰੇ ਰੰਗ ਦੀ ਧਰਤੀ ਅੰਦਰ।

ਜਦ ਮੇਰੀਆਂ ਏਧਰ-ਓਧਰ ਭਟਕਦੀਆਂ ਅੱਖਾਂ 'ਢਲ਼ਵਾਨ' 'ਤੇ ਆ ਕੇ ਟਿਕੀਆਂ, ਤਾਂ ਮੈਨੂੰ ਮੁਖੀ, ਉਹਦੇ ਆਪਣੇ, ਮੀਰਦਾਦ ਅਤੇ 'ਕਿਤਾਬ' ਬਾਰੇ ਸੁਣਾਏ ਬੋਲ ਯਾਦ ਆਏ। ਉਸ ਸਮੇਂ ਮੈਨੂੰ ਉਸ ਅਦ੍ਰਿਸ਼ਟ ਸ਼ਕਤੀ ਬਾਰੇ ਬਹੁਤ ਅਚੰਭਾ

ਹੋਇਆ, ਜਿਸ ਨੇ ਮੈਨੂੰ ਭੇਜਿਆ ਸੀ, ਇੱਕ ਚੀਜ਼ ਦੀ ਤਲਾਸ਼ ਵਿੱਚ ਅਤੇ ਮੈਨੂੰ ਪਹੁੰਚਾ ਦਿੱਤਾ ਸੀ ਕਿਸੇ ਹੋਰ ਹੀ ਚੀਜ਼ ਕੋਲ। ਮੈਂ ਮਨ ਹੀ ਮਨ ਉਸ ਸ਼ਕਤੀ ਦਾ ਸ਼ੁਕਰਾਨਾ ਕੀਤਾ।

ਮੁਖੀ ਛੇਤੀ ਹੀ ਵਾਪਸ ਆ ਗਿਆ ਅਤੇ ਉਹਨੇ ਸਮੇਂ ਨਾਲ ਪੀਲੇ ਪਏ ਕੱਪੜੇ ਵਿੱਚ ਲਪੇਟਿਆ, ਇੱਕ ਛੋਟਾ ਜਿਹਾ ਪਲੰਦਾ ਮੈਨੂੰ ਫੜਾਉਂਦਿਆਂ ਹੋਇਆਂ ਕਿਹਾ:

'ਹੁਣ ਤੱਕ ਮੇਰੇ ਕੋਲ ਰਹੀ ਇਹ ਅਮਾਨਤ, ਹੁਣ ਤੇਰੀ ਅਮਾਨਤ ਹੈ। ਤੂੰ ਇਸ ਅਮਾਨਤ ਪ੍ਰਤੀ ਵਫ਼ਾਦਾਰ ਰਹੀਂ। ਹੁਣ ਮੇਰੀ ਦੂਜੀ ਘੜੀ ਨੇੜੇ ਹੀ ਹੈ। ਮੇਰੀ ਜੇਲ੍ਹ ਦੇ ਦਰਵਾਜ਼ੇ ਮੈਨੂੰ ਜੀ ਆਇਆਂ ਕਹਿਣ ਲਈ ਖੁਲ੍ਹਣ ਵਾਲੇ ਹਨ। ਉਹ ਮੈਨੂੰ ਕੈਦ ਕਰਨ ਬਾਅਦ ਛੇਤੀ ਹੀ ਬੰਦ ਹੋ ਜਾਣਗੇ। ਉਹ ਕਿੰਨਾ ਸਮਾਂ ਬੰਦ ਰਹਿਣਗੇ—ਇਹ ਸਿਰਫ਼ ਮੀਰਦਾਦ ਹੀ ਦੱਸ ਸਕਦਾ ਹੈ। ਛੇਤੀ ਹੀ ਹਰ ਕੋਈ ਸ਼ਮਦਾਮ ਨੂੰ ਭੁੱਲ ਜਾਵੇਗਾ, ਕਿਸੇ ਨੂੰ ਉਹਦੀ ਯਾਦ ਨਹੀਂ ਰਹੇਗੀ। ਕਿੰਨਾ ਦੁੱਖਦਾਈ ਹੁੰਦਾ ਹੈ ਮਿਟਾ ਦਿੱਤਾ ਜਾਣਾ! ਪਰ ਮੈਂ ਇਸ ਤਰ੍ਹਾਂ ਕਿਉਂ ਕਹਿ ਰਿਹਾ ਹਾਂ ਮੀਰਦਾਦ ਦੀ ਯਾਦਾਸ਼ਤ ਤੋਂ ਤਾਂ ਕਦੇ ਕੁਝ ਵੀ ਨਹੀਂ ਮਿਟਦਾ। ਜੋ ਕੋਈ ਵੀ ਮੀਰਦਾਦ ਦੀ ਯਾਦਾਸ਼ਤ ਵਿੱਚ ਜਿਉਂਦਾ ਹੈ, ਉਹ ਸਦਾ ਜੀਵਿਤ ਰਹਿੰਦਾ ਹੈ।'

ਇੱਕ ਲੰਮੇ ਵਕਫ਼ੇ ਤੋਂ ਬਾਅਦ ਮੁਖੀ ਨੇ ਆਪਣਾ ਸਿਰ ਉੱਪਰ ਚੁੱਕਿਆ ਅਤੇ ਹੰਝੂ ਭਿੱਜੀਆਂ ਅੱਖਾਂ ਨਾਲ ਮੇਰੇ ਵੱਲ ਦੇਖਦਿਆਂ ਅਤੀ ਧੀਮੀ ਅਵਾਜ਼ ਵਿੱਚ ਕਹਿਣਾ ਸ਼ੁਰੂ ਕੀਤਾ:

'ਥੋੜ੍ਹੀ ਦੇਰ ਬਾਅਦ ਤੂੰ ਸੰਸਾਰ ਵਿੱਚ ਹੇਠਾਂ ਉਤਰੇਂਗਾ, ਪਰ ਤੂੰ ਨੰਗਾ ਹੈਂ ਤੇ ਦੁਨੀਆ ਨੰਗੇਜ ਨੂੰ ਨਫ਼ਰਤ ਕਰਦੀ ਹੈ। ਉਹ ਆਪਣੀ ਆਤਮਾ ਨੂੰ ਵੀ ਚੀਥੜਿਆਂ ਵਿੱਚ ਲਪੇਟ ਕੇ ਰੱਖਦੀ ਹੈ। ਮੇਰੇ ਕੱਪੜੇ ਹੁਣ ਕਿਸੇ ਕੰਮ ਦੇ ਨਹੀਂ ਹਨ। ਮੈਂ ਕੱਪੜੇ ਲਾਹੁਣ ਲਈ ਗੁਫਾ ਵਿੱਚ ਜਾ ਰਿਹਾ ਹਾਂ, ਤਾਂ ਜੋ ਤੂੰ ਉਨ੍ਹਾਂ ਨਾਲ ਆਪਣਾ ਨੰਗੇਜ ਢੱਕ ਸਕੇਂ—ਬੇਸ਼ੱਕ ਸ਼ਮਦਾਮ ਦੇ ਕੱਪੜੇ, ਸ਼ਮਦਾਮ ਤੋਂ ਬਿਨਾਂ ਹੋਰ ਕਿਸੇ ਦੇ ਮੇਚ ਨਹੀਂ ਆਉਂਦੇ। ਰੱਬ ਕਰੇ, ਉਹ ਤੇਰੇ ਲਈ ਬੰਧਨ ਨਾ ਬਣ ਜਾਣ।'

ਮੈਂ ਇਸ ਬਾਰੇ ਆਪਣੀ ਰਾਏ ਨਾ ਪ੍ਰਗਟ ਕੀਤੀ ਅਤੇ ਚੁੱਪ-ਚਾਪ ਪ੍ਰਸੰਨਤਾ ਨਾਲ ਉਹਦੀ ਗੱਲ ਮੰਨ ਲਈ। ਜਦੋਂ 'ਮੁਖੀ' ਕੱਪੜੇ ਲਾਹੁਣ ਲਈ ਗੁਫਾ ਵਿੱਚ ਚਲਾ ਗਿਆ, ਮੈਂ ਘਬਰਾਏ ਹੋਏ ਨੇ ਕੰਬਦੇ ਹੱਥਾਂ ਨਾਲ 'ਕਿਤਾਬ' ਉੱਤੇ ਲਪੇਟਿਆ ਕੱਪੜਾ ਉਤਾਰ ਕੇ, ਉਸ ਦੇ ਪੀਲੇ ਪੈ ਚੁੱਕੇ ਚਮੜੇ ਦੇ ਪੱਤਰੇ ਪਲਟਣੇ ਸ਼ੁਰੂ ਕੀਤੇ। ਮੈਂ ਮਹਿਸੂਸ ਕੀਤਾ ਕਿ ਜਿਹੜਾ ਪਹਿਲਾ ਪੰਨਾ ਮੈਂ ਪੜ੍ਹਨ ਦਾ ਜਤਨ ਕੀਤਾ, ਉਸ ਨੇ ਮੈਨੂੰ ਕੀਲ ਲਿਆ ਹੈ। ਮੈਂ ਹੋਰ-ਹੋਰ ਪੜ੍ਹਦਾ ਗਿਆ ਤੇ ਮੇਰਾ ਧਿਆਨ ਉਸ ਵਿੱਚ ਹੋਰ-ਹੋਰ

ਖੁਭਦਾ ਗਿਆ। ਮੈਂ ਉਪ-ਚੇਤਨ ਮਨ ਵਿੱਚ ਉਡੀਕ ਰਿਹਾ ਸੀ ਕਿ 'ਮੁਖੀ' ਦਾ ਕੱਪੜੇ ਉਤਾਰਨ ਦਾ ਕਾਰਜ ਪੂਰਾ ਹੋ ਜਾਵੇ ਅਤੇ ਉਹ ਮੈਨੂੰ ਕੱਪੜੇ ਪਹਿਨਣ ਲਈ ਸੱਦੇ। ਸਮਾਂ ਬੀਤਦਾ ਗਿਆ ਪਰ ਉਹਨੇ ਮੈਨੂੰ ਅਵਾਜ਼ ਨਾ ਮਾਰੀ।

'ਕਿਤਾਬ' ਦੇ ਪੰਨਿਆਂ ਤੋਂ ਅੱਖਾਂ ਚੁੱਕ ਕੇ ਮੈਂ ਗੁਫਾ ਦੇ ਅੰਦਰ ਝਾਕਿਆ ਤਾਂ ਉਹਦੇ ਵਿਚਕਾਰ 'ਮੁਖੀ' ਦੇ ਕੱਪੜਿਆਂ ਦਾ ਢੇਰ ਲੱਗਾ ਹੋਇਆ ਦਿਖਾਈ ਦਿੱਤਾ, ਪਰ 'ਮੁਖੀ' ਕਿਤੇ ਨਜ਼ਰ ਨਾ ਆਇਆ। ਮੈਂ ਉਹਨੂੰ ਕਈ ਅਵਾਜ਼ਾਂ ਮਾਰੀਆਂ—ਹਰ ਆਵਾਜ਼ ਪਹਿਲੀ ਨਾਲੋਂ ਉੱਚੀ। ਉਨ੍ਹਾਂ ਦਾ ਕੋਈ ਜਵਾਬ ਨਾ ਮਿਲਿਆ। ਮੈਨੂੰ ਬਹੁਤ ਡਰ ਲੱਗਾ ਅਤੇ ਬਹੁਤ ਘਬਰਾਹਟ ਹੋਈ। ਗੁਫਾ ਵਿੱਚੋਂ ਬਾਹਰ ਨਿਕਲਣ ਦਾ ਕੋਈ ਰਾਹ ਨਹੀਂ ਸੀ, ਬਿਨਾਂ ਉਸ ਤੰਗ ਦਰਵਾਜ਼ੇ ਦੇ ਜਿੱਥੇ ਮੈਂ ਖੜ੍ਹਾ ਸੀ। 'ਮੁਖੀ' ਉਸ ਦਰਵਾਜ਼ੇ ਰਾਹੀਂ ਬਾਹਰ ਨਹੀਂ ਸੀ ਨਿਕਲਿਆ—ਇਸ ਬਾਰੇ ਮੈਨੂੰ ਕੋਈ ਸ਼ੱਕ ਨਹੀਂ ਸੀ। ਕੀ ਉਹ ਕੋਈ ਭੂਤ-ਪ੍ਰੇਤ ਸੀ ? ਪਰ ਮੈਂ ਆਪਣੇ ਹੱਡ-ਮਾਸ ਨਾਲ ਉਹਦਾ ਹੱਡ-ਮਾਸ ਛੋਹ ਕੇ ਦੇਖਿਆ ਸੀ। ਇਸ ਤੋਂ ਇਲਾਵਾ ਉਹਦੀ ਦਿੱਤੀ 'ਕਿਤਾਬ' ਮੇਰੇ ਹੱਥ ਵਿੱਚ ਸੀ ਅਤੇ ਉਹਦੇ ਕੱਪੜੇ ਗੁਫਾ ਵਿੱਚ ਪਏ ਸਨ। ਕਿਤੇ ਉਹ ਕੱਪੜਿਆਂ ਹੇਠ ਤਾਂ ਨਹੀਂ ਲੁਕਿਆ ਹੋਇਆ ? ਮੈਂ ਨੇੜੇ ਹੋ ਕੇ ਇੱਕ-ਇੱਕ ਕਰ ਕੇ ਸਾਰੇ ਕੱਪੜੇ ਚੁੱਕੇ। ਇਸ ਤਰ੍ਹਾਂ ਕਰਦਿਆਂ, ਮੈਨੂੰ ਆਪਣੇ ਆਪ ਉੱਤੇ ਹਾਸਾ ਆਇਆ। ਇਸ ਢੇਰ ਵਰਗੇ ਕਿੰਨੇ ਹੀ ਹੋਰ ਢੇਰ ਹੁੰਦੇ ਤਾਂ ਵੀ 'ਮੁਖੀ' ਦੇ ਭਾਰੇ ਸਰੀਰ ਨੂੰ ਨਾ ਢੱਕ ਸਕਦੇ। ਕੀ ਉਹ ਕਿਸੇ ਭੇਤ-ਭਰੇ ਢੰਗ ਨਾਲ ਗੁਫਾ ਵਿੱਚੋਂ ਅਲੋਪ ਹੋ ਗਿਆ ਸੀ ਅਤੇ ਬਾਹਰ 'ਕਾਲੀ ਖੱਡ' ਵਿੱਚ ਡਿੱਗ ਪਿਆ ਸੀ ?

ਜਿਸ ਤੇਜ਼ੀ ਨਾਲ ਅੰਤਲਾ ਵਿਚਾਰ ਮੇਰੇ ਮਨ ਵਿੱਚ ਲਿਸ਼ਕਿਆ ਸੀ, ਉਸੇ ਤੇਜ਼ੀ ਨਾਲ ਮੈਂ ਦੌੜ ਕੇ ਬਾਹਰ ਆਇਆ। ਗੁਫਾ ਦੇ ਅੰਦਰ ਜਾਣ ਵਾਲੇ ਦਰਵਾਜ਼ੇ ਦੇ ਬਾਹਰ ਕੁਝ ਹੀ ਕਦਮਾਂ ਦੀ ਦੂਰੀ ਉੱਤੇ, ਮੇਰੇ ਪੈਰ ਅਚਾਨਕ ਜ਼ਮੀਨ ਵਿੱਚ ਗੱਡੇ ਗਏ, ਜਦੋਂ ਮੈਂ ਦੇਖਿਆ ਕਿ ਸਾਹਮਣੇ ਖੱਡ ਦੇ ਕਿਨਾਰੇ ਦੇ ਨੇੜੇ ਇੱਕ ਬਹੁਤ ਵੱਡੀ ਸਿਲ ਪਈ ਹੈ। ਇਹ ਸਿਲ ਪਹਿਲੋਂ ਓਥੇ ਨਹੀਂ ਸੀ। ਉਹਦੀ ਸ਼ਕਲ ਅਜਿਹੀ ਸੀ ਜਿਵੇਂ ਕੋਈ ਦਰਿੰਦਾ ਘਾਤ ਲਾਈ ਬੈਠਾ ਹੋਵੇ, ਪਰ ਉਹਦਾ ਸਿਰ ਬਹੁਤ ਹੱਦ ਤੱਕ ਮਨੁੱਖ ਦੇ ਸਿਰ ਨਾਲ ਮਿਲਦਾ-ਜੁਲਦਾ ਸੀ। ਉਹਦੇ ਨਕਸ਼ ਮੋਟੇ ਤੇ ਬੇਡੋਲ ਸਨ, ਠੋਡੀ ਚੌੜੀ ਤੇ ਉੱਪਰ ਨੂੰ ਉੱਠੀ ਹੋਈ, ਜਬਾੜੇ ਘੁੱਟ ਕੇ ਮੀਚੇ ਹੋਏ, ਬੁੱਲ੍ਹ ਕੱਸ ਕੇ ਬੰਦ ਕੀਤੇ ਹੋਏ ਅਤੇ ਅੱਖਾਂ ਟੀਰੀ ਨਜ਼ਰ ਨਾਲ ਉੱਤਰ ਦੀ ਦਿਸ਼ਾ ਵਿੱਚ ਸੁੰਨ ਵੱਲ ਦੇਖ ਰਹੀਆਂ ਸਨ।

ਇਹ ਹੈ

**'ਕਿਤਾਬੇ-ਮੀਰਦਾਦ'।**

ਇਸ ਨੂੰ ਲਿਖਤੀ-ਰੂਪ ਦੇਣ ਵਾਲਾ ਹੈ,

*ਨਰੌਂਦਾ*

ਆਪਣੇ ਸਾਥੀਆਂ ਵਿੱਚੋਂ

ਸਭ ਤੋਂ ਛੋਟਾ ਤੇ ਨਿਮਾਣਾ।

ਇਹ ਕਿਤਾਬ

ਚਾਨਣ-ਮੁਨਾਰਾ ਅਤੇ ਆਸਰਾ ਹੈ,

ਉਨ੍ਹਾਂ ਲਈ

ਜਿਨ੍ਹਾਂ ਨੂੰ

ਆਤਮ-ਵਿਜੈ ਦੀ ਤਾਂਘ ਹੈ।

*'ਬਾਕੀ ਸਭ ਇਸ ਤੋਂ ਸਾਵਧਾਨ ਰਹਿਣ!'*

## ਮੀਰਦਾਦ ਆਪਣਾ ਭੇਦ ਖੋਲ੍ਹਦਾ ਹੈ
## ਅਤੇ
## ਪਰਦਿਆਂ ਤੇ ਮੋਹਰਾਂ ਦੀ ਗੱਲ ਕਰਦਾ ਹੈ

*ਨਰੌਂਦਾ:* ਇਹ ਉਸ ਸ਼ਾਮ ਦੀ ਗੱਲ ਹੈ, ਜਦੋਂ 'ਅੱਠ ਸਾਥੀ' ਖਾਣੇ ਦੀ ਮੇਜ਼ ਦੁਆਲੇ ਇਕੱਠੇ ਬੈਠੇ ਸਨ ਤੇ ਮੀਰਦਾਦ ਇੱਕ ਪਾਸੇ ਖੜ੍ਹਾ ਚੁੱਪ-ਚਾਪ ਹੁਕਮ ਦੀ ਉਡੀਕ ਕਰ ਰਿਹਾ ਸੀ।

'ਸਾਥੀਆਂ' ਉੱਤੇ ਲਾਗੂ ਪ੍ਰਾਚੀਨ ਨਿਯਮਾਂ ਵਿੱਚੋਂ ਇੱਕ ਇਹ ਸੀ ਕਿ ਜਿੱਥੋਂ ਤਕ ਹੋ ਸਕੇ, ਆਪਣੀ ਗੱਲ-ਬਾਤ ਵਿੱਚ 'ਮੈਂ' ਸ਼ਬਦ ਦੀ ਵਰਤੋਂ ਨਾ ਕੀਤੀ ਜਾਵੇ। ਸਾਥੀ ਸ਼ਮਦਾਮ 'ਮੁਖੀ' ਵਜੋਂ ਆਪਣੀਆਂ ਪ੍ਰਾਪਤੀਆਂ ਦੀਆਂ ਡੀਂਗਾਂ ਮਾਰ ਰਿਹਾ ਸੀ। ਉਹਨੇ ਬਹੁਤ ਸਾਰੇ ਅੰਕੜੇ ਪੇਸ਼ ਕੀਤੇ, ਜਿਨ੍ਹਾਂ ਤੋਂ ਪਤਾ ਲੱਗਦਾ ਸੀ ਕਿ ਉਹਨੇ 'ਬੇੜੀ' ਦੀ ਦੌਲਤ ਅਤੇ ਸ਼ਾਨ ਵਿੱਚ ਵਾਧੇ ਲਈ ਕੀ ਕੁਝ ਕੀਤਾ ਸੀ। ਇਸ ਤਰ੍ਹਾਂ ਕਰਦਿਆਂ, ਉਹਨੇ ਵਰਜਿਤ ਸ਼ਬਦ ਦੀ ਹੱਦੋਂ ਵੱਧ ਵਰਤੋਂ ਕੀਤੀ। ਸਾਥੀ ਮਿਕੇਯਨ ਨੇ ਇਹਦੇ ਲਈ ਉਹਨੂੰ ਹਲਕੀ ਜਿਹੀ ਝਾੜ ਪਾਈ। ਇਸ ਨਾਲ ਗਰਮਾ-ਗਰਮ ਬਹਿਸ ਸ਼ੁਰੂ ਹੋ ਗਈ ਕਿ ਇਸ ਨਿਯਮ ਦਾ ਮੰਤਵ ਕੀ ਹੈ, ਤੇ ਇਹ ਬਣਾਇਆ ਕਿਸ ਨੇ ਹੈ—'ਹਜ਼ਰਤ ਨੂਹ ਨੇ' ਜਾਂ 'ਪਹਿਲੇ ਸਾਥੀ', ਭਾਵ ਸੈਮ ਨੇ। ਗਰਮਾ-ਗਰਮੀ ਤੋਂ ਤਾਹਨਿਆਂ-ਮਿਹਣਿਆਂ ਦੀ ਨੌਬਤ ਆ ਗਈ। ਗੱਲ ਏਨੀ ਅੱਗੇ ਵਧ ਗਈ ਕਿ ਰਾਮ-ਰੌਲਾ ਪੈ ਗਿਆ ਅਤੇ ਕਿਸੇ ਨੂੰ ਕੁਝ ਸਮਝ ਨਹੀਂ ਸੀ ਲੱਗ ਰਹੀ ਕਿ ਕੀ ਕਿਹਾ ਜਾ ਰਿਹਾ ਸੀ।

ਇਸ ਵਿਵਾਦ ਨੂੰ ਸੁਖਾਵੇਂ ਵਾਤਾਵਰਨ ਵਿੱਚ ਬਦਲਣ ਲਈ ਸ਼ਮਦਾਮ ਨੇ ਮੀਰਦਾਦ ਵੱਲ ਮੂੰਹ ਮੋੜਿਆ ਤੇ ਪ੍ਰਤੱਖ ਰੂਪ ਵਿੱਚ ਮਖ਼ੌਲ ਉਡਾਉਣ ਲਈ ਕਿਹਾ:

'ਏਧਰ ਦੇਖੋ! ਸਾਡੇ ਪਿਤਾਮਾ ਤੋਂ ਵੀ ਵਡੇਰੀ ਇੱਕ ਹਸਤੀ ਸਾਡੇ ਕੋਲ ਮੌਜੂਦ ਹੈ। ਮੀਰਦਾਦ! ਸਾਨੂੰ ਇਸ ਸ਼ਬਦਾਂ ਦੀਆਂ ਭੁੱਲ-ਭੁਲੱਈਆਂ ਵਿੱਚੋਂ ਬਾਹਰ ਨਿਕਲਣ ਲਈ ਰਾਹ ਦਿਖਾ।'

ਸਭ ਦੀਆਂ ਨਜ਼ਰਾਂ ਮੀਰਦਾਦ ਉੱਤੇ ਟਿਕ ਗਈਆਂ ਅਤੇ ਸਾਨੂੰ ਭਾਰੀ ਹੈਰਾਨੀ ਅਤੇ ਖ਼ੁਸ਼ੀ ਹੋਈ ਜਦ ਉਹਨੇ ਸੱਤ ਸਾਲਾਂ ਵਿੱਚ ਪਹਿਲੀ ਵਾਰ ਆਪਣੀ ਜ਼ਬਾਨ ਖੋਲ੍ਹੀ ਅਤੇ ਸਾਨੂੰ ਕਿਹਾ:

ਮੀਰਦਾਦ: 'ਬੇੜੀ' ਦੇ 'ਸਾਥੀਓ'! ਸ਼ਮਦਾਮ ਨੇ ਭਾਵੇਂ ਆਪਣੀ ਇੱਛਾ ਮਖ਼ੌਲ ਦੇ ਰੂਪ ਵਿੱਚ ਪ੍ਰਗਟ ਕੀਤੀ ਹੈ, ਪਰ ਉਸ ਤੋਂ ਅਚੇਤ-ਰੂਪ ਵਿੱਚ, ਮੀਰਦਾਦ ਦੇ ਮਹੱਤਵਪੂਰਨ ਫ਼ੈਸਲੇ ਦੀ ਪੂਰਵ-ਸੂਚਨਾ ਮਿਲਦੀ ਹੈ, ਕਿਉਂਕਿ ਜਿਸ ਦਿਨ ਮੀਰਦਾਦ ਇਸ 'ਬੇੜੀ' ਵਿੱਚ ਆਇਆ ਸੀ, ਉਹਨੇ ਉਸੇ ਦਿਨ, ਅੱਜ ਦਾ ਇਹ ਸਮਾਂ ਤੇ ਸਥਾਨ ਅਤੇ ਹਾਲਾਤ ਆਪਣੀਆਂ ਮੋਹਰਾਂ ਤੋੜਨ ਲਈ, ਆਪਣੇ ਪਰਦੇ ਉਤਾਰ ਦੇਣ ਲਈ ਅਤੇ ਤੁਹਾਡੇ ਤੇ ਦੁਨੀਆਂ ਦੇ ਸਾਹਮਣੇ, ਆਪਣੇ ਅਸਲ ਰੂਪ ਵਿੱਚ ਪ੍ਰਗਟ ਹੋਣ ਲਈ, ਚੁਣ ਲਏ ਸਨ।

ਮੀਰਦਾਦ ਨੇ ਆਪਣੇ ਬੁੱਲ੍ਹਾਂ ਨੂੰ ਸੱਤ ਮੋਹਰਾਂ ਲਾਈਆਂ ਹੋਈਆਂ ਹਨ, ਉਹਨੇ ਆਪਣਾ ਚਿਹਰਾ ਸੱਤ ਪਰਦਿਆਂ ਹੇਠ ਕੱਜਿਆ ਹੋਇਆ ਹੈ, ਤਾਂ ਜੋ ਉਹ ਤੁਹਾਨੂੰ ਤੇ ਦੁਨੀਆ ਨੂੰ ਸਿੱਖਿਆ ਪ੍ਰਾਪਤ ਕਰਨ ਦੇ ਯੋਗ ਹੋਣ ਤੇ ਇਹ ਸਿੱਖਿਆ ਦੇ ਸਕੇ ਕਿ ਆਪਣੇ ਬੁੱਲ੍ਹਾਂ ਦੀਆਂ ਮੋਹਰਾਂ ਕਿਵੇਂ ਤੋੜਨੀਆਂ ਹਨ, ਆਪਣੀਆਂ ਅੱਖਾਂ ਤੋਂ ਪਰਦੇ ਕਿਵੇਂ ਲਾਹੁਣੇ ਹਨ ਅਤੇ ਆਪਣੇ-ਆਪ ਨੂੰ ਆਪਣੇ ਸਾਹਮਣੇ, ਆਪਣੇ ਪੂਰਨ ਤੇਜ ਵਿੱਚ, ਕਿਵੇਂ ਪ੍ਰਗਟ ਕਰਨਾ ਹੈ।

ਤੁਹਾਡੀਆਂ ਅੱਖਾਂ ਲੋੜੋਂ ਵੱਧ ਪਰਦਿਆਂ ਨੇ ਕੱਜੀਆਂ ਹੋਈਆਂ ਹਨ। ਨਜ਼ਰ ਆ ਰਹੀ ਹਰ ਚੀਜ਼ ਇੱਕ ਪਰਦਾ ਹੀ ਹੁੰਦੀ ਹੈ।

ਤੁਹਾਡੇ ਬੁੱਲ੍ਹਾਂ ਉੱਤੇ ਲੋੜ ਤੋਂ ਕਿਤੇ ਵੱਧ ਮੋਹਰਾਂ ਲੱਗੀਆਂ ਹੋਈਆਂ ਹਨ। ਜਿਹੜਾ ਵੀ ਸ਼ਬਦ ਤੁਸੀਂ ਮੂੰਹੋਂ ਉਚਾਰਦੇ ਹੋ, ਉਹ ਇੱਕ ਮੋਹਰ ਤੋਂ ਬਿਨਾਂ ਕੁਝ ਨਹੀਂ ਹੁੰਦਾ।

ਸਭ ਚੀਜ਼ਾਂ, ਉਨ੍ਹਾਂ ਦੀਆਂ ਸ਼ਕਲਾਂ ਤੇ ਕਿਸਮਾਂ ਕੁਝ ਵੀ ਹੋਣ, ਕੇਵਲ ਪਰਦੇ ਤੇ ਪੋਤੜੇ ਹੁੰਦੀਆਂ ਹਨ, ਜਿਨ੍ਹਾਂ ਵਿੱਚ ਜ਼ਿੰਦਗੀ ਨੂੰ ਲਪੇਟਿਆ ਤੇ ਕੱਜਿਆ ਜਾਂਦਾ

ਹੈ। ਫਿਰ ਤੁਹਾਡੀ ਨਜ਼ਰ, ਜਿਹੜੀ ਕਿ ਖ਼ੁਦ ਵੀ ਇੱਕ ਪਰਦਾ ਤੇ ਪੋਤੜਾ ਹੀ ਹੈ, ਤੁਹਾਨੂੰ ਪਰਦਿਆਂ ਤੇ ਪੋਤੜਿਆਂ ਤੋਂ ਬਿਨਾਂ ਕਿਸੇ ਹੋਰ ਚੀਜ਼ ਕੋਲ ਕਿਵੇਂ ਲਿਜਾ ਸਕਦੀ ਹੈ?

ਅਤੇ ਕੀ ਸ਼ਬਦ ਅੱਖਰਾਂ ਅਤੇ ਲਗਾਂ-ਮਾਤਰਾਂ ਵਿੱਚ ਬੰਦ ਕੀਤੀਆਂ ਹੋਈਆਂ ਚੀਜ਼ਾਂ ਹੀ ਨਹੀਂ ਹੁੰਦੇ? ਤੁਹਾਡਾ ਬੁੱਲ੍ਹ, ਜਿਹੜਾ ਖ਼ੁਦ ਇੱਕ ਮੋਹਰ ਹੈ, ਮੋਹਰਾਂ ਤੋਂ ਬਿਨਾਂ ਕਿਸੇ ਹੋਰ ਚੀਜ਼ ਦਾ ਉਚਾਰਨ ਕਿਵੇਂ ਕਰ ਸਕਦਾ ਹੈ?

ਅੱਖ ਪਰਦਾ ਪਾ ਸਕਦੀ ਹੈ, ਪਰਦਿਆਂ ਨੂੰ ਚੀਰ ਨਹੀਂ ਸਕਦੀ।

ਬੁੱਲ੍ਹ ਮੋਹਰਾਂ ਲਾ ਸਕਦਾ ਹੈ, ਮੋਹਰਾਂ ਨੂੰ ਤੋੜ ਨਹੀਂ ਸਕਦਾ।

ਇਨ੍ਹਾਂ ਵਿੱਚੋਂ ਕਿਸੇ ਕੋਲੋਂ ਕੁਝ ਹੋਰ ਦੀ ਮੰਗ ਨਾ ਕਰੋ। ਸਰੀਰ ਦੇ ਕਾਰਜਾਂ ਵਿੱਚੋਂ ਏਹੋ ਕੁਝ ਉਨ੍ਹਾਂ ਦੇ ਹਿੱਸੇ ਆਉਂਦਾ ਹੈ; ਤੇ ਉਹ ਇਸ ਨੂੰ ਭਲੀ-ਭਾਂਤ ਨਿਭਾ ਰਹੇ ਹਨ। ਪਰਦੇ ਤਾਣ ਕੇ ਤੇ ਮੋਹਰਾਂ ਲਾ ਕੇ, ਉਹ ਤੁਹਾਨੂੰ ਉੱਚੀ ਅਵਾਜ਼ ਵਿੱਚ ਸੱਦਾ ਦਿੰਦੇ ਹਨ ਕਿ ਆਓ ਤੇ ਜੋ ਕੁਝ ਪਰਦਿਆਂ ਦੇ ਪਿੱਛੇ ਹੈ, ਉਹਦੀ ਤਲਾਸ਼ ਕਰੋ ਤੇ ਜੋ ਕੁਝ ਮੋਹਰਾਂ ਦੇ ਥੱਲੇ ਹੈ, ਉਸ ਨੂੰ ਬਾਹਰ ਲਿਆਓ।

ਪਰਦਿਆਂ ਵਿੱਚ ਖੁੱਭਣ ਲਈ ਪਲਕਾਂ, ਪਪੋਟਿਆਂ ਤੇ ਭਰਵੱਟਿਆਂ ਨਾਲ ਢੱਕੀ ਅੱਖ ਦੀ ਬਜਾਏ, ਕੋਈ ਦੂਸਰੀ ਅੱਖ ਚਾਹੀਦੀ ਹੈ।

ਮੋਹਰਾਂ ਤੋੜਨ ਲਈ ਤੁਹਾਨੂੰ ਆਮ ਬੁੱਲ੍ਹਾਂ ਦੀ ਥਾਂ ਕੋਈ ਹੋਰ ਬੁੱਲ੍ਹ ਚਾਹੀਦਾ ਹੈ।

ਜੇ ਤੁਸੀਂ ਚੀਜ਼ਾਂ ਠੀਕ ਤਰ੍ਹਾਂ ਦੇਖਣੀਆਂ ਚਾਹੁੰਦੇ ਹੋ ਤਾਂ ਪਹਿਲਾਂ ਅੱਖ ਨੂੰ ਹੀ ਠੀਕ ਤਰ੍ਹਾਂ ਦੇਖੋ ਤਾਂ ਜੋ ਅੱਖ ਤੋਂ ਪਾਰ ਦੀਆਂ ਚੀਜ਼ਾਂ ਠੀਕ ਤਰ੍ਹਾਂ ਦੇਖ ਸਕੋ—ਅੱਖ ਨਾਲ ਨਾ ਦੇਖੋ, ਅੱਖ ਦੇ ਵਿੱਚੋਂ ਦੀ ਪਾਰ ਦੇਖੋ।

ਜੇ ਹੋਰ ਸ਼ਬਦ ਠੀਕ ਤਰ੍ਹਾਂ ਬੋਲਣੇ ਚਾਹੁੰਦੇ ਹੋ ਤਾਂ ਪਹਿਲੋਂ ਜੀਭ ਅਤੇ ਬੁੱਲ੍ਹਾਂ ਨੂੰ ਠੀਕ ਤਰ੍ਹਾਂ ਬੋਲੋ ਤਾਂ ਜੋ ਤੁਸੀਂ ਉਨ੍ਹਾਂ ਤੋਂ ਪਰੇ ਦੇ ਸ਼ਬਦ ਬੋਲ ਸਕੋ—ਬੁੱਲ੍ਹਾਂ ਤੇ ਜੀਭ ਨਾਲ ਨਹੀਂ, ਉਨ੍ਹਾਂ ਦੇ ਵਿੱਚੋਂ ਦੀ ਬੋਲੋ।

ਜੇ ਤੁਸੀਂ ਠੀਕ ਦੇਖਿਆ ਤੇ ਬੋਲਿਆ ਹੈ ਤਾਂ ਤੁਹਾਨੂੰ ਆਪਣੇ-ਆਪ ਤੋਂ ਬਿਨਾਂ ਕੁਝ ਹੋਰ ਨਜ਼ਰ ਨਹੀਂ ਆਉਣਾ ਚਾਹੀਦਾ, ਅਤੇ ਤੁਹਾਨੂੰ ਆਪਣੇ-ਆਪ ਤੋਂ ਬਿਨਾਂ ਕਿਸੇ ਹੋਰ ਦਾ ਉਚਾਰਨ ਨਹੀਂ ਕਰਨਾ ਚਾਹੀਦਾ ਕਿਉਂਕਿ ਸਾਰੀਆਂ ਚੀਜ਼ਾਂ ਦੇ ਅੰਦਰ ਤੇ ਸਾਰੀਆਂ ਚੀਜ਼ਾਂ ਤੋਂ ਪਾਰ (ਜਿਵੇਂ ਕਿ ਸਾਰੇ ਸ਼ਬਦਾਂ ਦੇ ਅੰਦਰ ਤੇ ਸਾਰੇ ਸ਼ਬਦਾਂ ਤੋਂ ਪਾਰ) ਤੁਸੀਂ ਆਪ ਹੀ ਦੇਖਣ ਵਾਲੇ ਅਤੇ ਬੋਲਣ ਵਾਲੇ ਹੋ।

ਫਿਰ ਜੇ ਤੁਹਾਡਾ ਸੰਸਾਰ ਇਸ ਤਰ੍ਹਾਂ ਦੀ ਗੁੰਝਲਦਾਰ ਪਹੇਲੀ ਹੈ, ਤਾਂ ਇਸ ਲਈ ਹੈ ਕਿ ਤੁਸੀਂ ਹੀ ਉਹ ਗੁੰਝਲਦਾਰ ਪਹੇਲੀ ਹੋ। ਜੇ ਤੁਹਾਡਾ ਕਥਨ ਇਸ ਤਰ੍ਹਾਂ

ਦੀ ਦੁੱਖਦਾਈ ਭੁੱਲ-ਭੁਲੱਈਆਂ ਹੈ, ਤਾਂ ਇਸ ਲਈ ਕਿ ਤੁਸੀਂ ਹੀ ਉਹ ਭੁੱਲ-ਭੁਲੱਈਆਂ ਹੋ।

ਚੀਜ਼ਾਂ ਜਿਸ ਤਰ੍ਹਾਂ ਹਨ, ਉਨ੍ਹਾਂ ਨੂੰ ਉਸੇ ਤਰ੍ਹਾਂ ਰਹਿਣ ਦਿਓ, ਉਨ੍ਹਾਂ ਨੂੰ ਬਦਲਣ ਦਾ ਜਤਨ ਨਾ ਕਰੋ ਕਿਉਂਕਿ ਉਹ ਉਸੇ ਤਰ੍ਹਾਂ ਦਿਖਾਈ ਦਿੰਦੀਆਂ ਹਨ, ਜਿਸ ਤਰ੍ਹਾਂ ਅਸੀਂ ਉਨ੍ਹਾਂ ਨੂੰ ਦੇਖਦੇ ਹਾਂ। ਜਦ ਤਕ ਤੁਸੀਂ ਉਨ੍ਹਾਂ ਨੂੰ ਦ੍ਰਿਸ਼ਟੀ ਅਤੇ ਬੋਲ ਪ੍ਰਦਾਨ ਨਾ ਕਰੋ, ਉਹ ਨਾ ਦੇਖ ਸਕਦੀਆਂ ਹਨ, ਨਾ ਬੋਲ ਸਕਦੀਆਂ ਹਨ। ਜੇ ਉਨ੍ਹਾਂ ਦਾ ਕਥਨ ਸਖ਼ਤ ਹੋਵੇ ਤਾਂ ਸਿਰਫ਼ ਆਪਣੀ ਜੀਭ ਉੱਤੇ ਝਾਤ ਮਾਰੋ। ਜੇ ਚੀਜ਼ਾਂ ਦੇਖਣ ਨੂੰ ਬਦਸੂਰਤ ਲੱਗਦੀਆਂ ਹੋਣ ਤਾਂ ਸ਼ੁਰੂ ਤੋਂ ਅੰਤ ਤਕ ਆਪਣੀ ਅੱਖ ਦੀ ਪੜਤਾਲ ਕਰੋ।

ਚੀਜ਼ਾਂ ਤੋਂ ਉਨ੍ਹਾਂ ਦੇ ਪਰਦੇ ਉਤਾਰਨ ਦੀ ਮੰਗ ਨਾ ਕਰੋ। ਆਪਣੇ ਆਪ ਤੋਂ ਪਰਦੇ ਉਤਾਰੋ ਤਾਂ ਚੀਜ਼ਾਂ ਤੋਂ ਪਰਦੇ ਖ਼ੁਦ-ਬਖ਼ੁਦ ਉੱਤਰ ਜਾਣਗੇ। ਨਾ ਹੀ ਚੀਜ਼ਾਂ ਨੂੰ ਆਪਣੀਆਂ ਮੋਹਰਾਂ ਤੋੜਨ ਲਈ ਕਹੋ। ਆਪਣੇ-ਆਪ ਨੂੰ ਮੋਹਰਾਂ ਤੋਂ ਮੁਕਤ ਕਰੋਗੇ ਤਾਂ ਸਭ ਕੁਝ ਬੇਮੋਹਰਾ ਹੋ ਜਾਵੇਗਾ।

ਆਪਣੇ ਆਪ ਤੋਂ ਪਰਦੇ ਉਤਾਰਨ ਅਤੇ ਉਸ ਨੂੰ ਉਜਾਗਰ ਕਰਨ ਦਾ ਸਾਧਨ ਸਿਰਫ਼ ਸ਼ਬਦ ਹੈ, ਜਿਹੜਾ ਸਦਾ ਤੁਹਾਡੇ ਹੋਠਾਂ ਦੇ ਵਿਚਕਾਰ ਬਿਰਾਜਦਾ ਹੈ। ਸ਼ਬਦਾਂ ਵਿੱਚ ਇਹ ਸਭ ਤੋਂ ਸੂਖਮ ਅਤੇ ਮਹਾਨ ਹੈ। ਮੀਰਦਾਦ ਇਸ ਨੂੰ ਸਿਰਜਣਾਤਮਿਕ (ਜਾਂ ਸੱਚਾ) ਸ਼ਬਦ ਕਹਿੰਦਾ ਹੈ।

*ਨਰੌਂਦਾ:* 'ਮੁਰਸ਼ਦ' ਰੁਕ ਗਿਆ, ਤੇ ਸਾਰੇ ਹਾਜ਼ਰ ਲੋਕਾਂ ਉੱਤੇ ਡੂੰਘੀ ਪਰ ਉਤਸੁਕਤਾ ਭਰੀ ਚੁੱਪ ਛਾ ਗਈ। ਅਖ਼ੀਰ ਮਿਕੇਯਨ ਭਾਵੁਕ ਬੇਸਬਰੀ ਨਾਲ ਬੋਲ ਉੱਠਿਆ:

*ਮਿਕੇਯਨ:* ਸਾਡੇ ਕੰਨ 'ਉਸ ਸ਼ਬਦ' ਲਈ ਤੜਫ ਰਹੇ ਹਨ। ਸਾਡੇ ਹਿਰਦੇ ਉਸ ਸਾਧਨ ਲਈ ਤਾਂਘ ਰਹੇ ਹਨ। ਮੀਰਦਾਦ! ਆਪਣੀ ਗੱਲ ਜਾਰੀ ਰੱਖ, ਸਾਡੀ ਬੇਨਤੀ ਹੈ ਕਿ ਆਪਣੀ ਗੱਲ ਜਾਰੀ ਰੱਖ।

## ਸਿਰਜਣਾਤਮਿਕ ਸ਼ਬਦ ਬਾਰੇ

### 'ਮੈਂ' ਹੀ ਸਭ ਚੀਜ਼ਾਂ ਦਾ ਸੋਮਾ ਅਤੇ ਕੇਂਦਰ ਹੈ।

*ਮੀਰਦਾਦ:* ਜਦ ਤੁਹਾਡੇ ਮੂੰਹੋਂ 'ਮੈਂ' ਨਿਕਲੇ, ਤਾਂ ਨਾਲ ਹੀ ਆਪਣੇ ਹਿਰਦੇ ਵਿੱਚ ਤੁਰੰਤ ਕਹੋ, ਹੇ ਪ੍ਰਭੂ! ਮੈਨੂੰ ਆਪਣੀ ਸ਼ਰਨ ਦੁਆਰਾ 'ਮੈਂ' (ਹਉਮੈਂ) ਦੀਆਂ ਮੁਸੀਬਤਾਂ ਤੋਂ ਬਚਾ ਲੈ ਅਤੇ 'ਮੈਂ' ਦਾ ਅਨੰਦ ਮਾਣਨ ਲਈ ਮੇਰੀ ਰਾਹ-ਵਖਾਲੀ ਕਰ।' ਕਿਉਂਕਿ ਬੇਸ਼ੱਕ ਉਹ ਸ਼ਬਦ ਅਤੀ ਸਾਧਾਰਨ ਹੈ, ਫਿਰ ਵੀ ਉਸ ਵਿੱਚ ਹਰ ਸ਼ਬਦ ਦੀ ਆਤਮਾ ਕੈਦ ਹੈ। ਇੱਕ ਵਾਰ ਇਹਦਾ ਭੇਤ ਪਾ ਲਵੋਗੇ ਤਾਂ ਸੁਗੰਧ ਅਤੇ ਮਿਠਾਸ ਨਾਲ ਭਰ ਜਾਵੋਗੇ। ਫਿਰ ਤੁਹਾਡੇ ਹਰ ਸ਼ਬਦ ਵਿੱਚੋਂ 'ਜੀਵਨ' ਦੀਆਂ ਖ਼ੁਸ਼ੀਆਂ ਦਾ ਰਸ ਟਪਕਣ ਲੱਗ ਪਵੇਗਾ। ਜੇ ਇਸ ਦਾ ਭੇਤ ਪ੍ਰਾਪਤ ਨਾ ਹੋਇਆ ਤਾਂ ਦੁਰਗੰਧ ਅਤੇ ਕੁੜੱਤਣ ਨਾਲ ਭਰੇ ਰਹੋਗੇ ਅਤੇ ਤੁਹਾਡੇ ਹਰ ਸ਼ਬਦ ਵਿੱਚੋਂ 'ਮੌਤ' ਦੀ ਪਾਕ ਵਗਦੀ ਰਹੇਗੀ।

ਸਾਧੂ ਭਰਾਓ! 'ਮੈਂ' ਹੀ 'ਸਿਰਜਣਾਤਮਿਕ ਸ਼ਬਦ' ਹੈ। ਜਦ ਤੱਕ ਤੁਹਾਨੂੰ ਉਸ ਦੀ ਚਮਤਕਾਰੀ ਸ਼ਕਤੀ ਪ੍ਰਾਪਤ ਨਹੀਂ ਹੁੰਦੀ ਅਤੇ ਤੁਸੀਂ ਉਸ ਸ਼ਕਤੀ ਦੇ ਸੁਆਮੀ ਨਹੀਂ ਬਣ ਜਾਂਦੇ ਤਾਂ ਸੰਭਵ ਹੈ ਕਿ ਜਦ ਤੁਹਾਡੀ ਗਾਉਣ ਦੀ ਚਾਹ ਹੋਵੇ ਤਾਂ ਕੁਰਲਾਉਣ ਲੱਗ ਪਵੋ, ਜਦ ਤੁਹਾਨੂੰ ਅਮਨ ਦੀ ਚਾਹ ਹੋਵੇ ਤਾਂ ਯੁੱਧ ਛੇੜ ਲਵੋ ਅਤੇ ਜਦ ਤੁਸੀਂ ਪ੍ਰਕਾਸ਼ ਵਿੱਚ ਉੱਡਣਾ ਚਾਹੋ ਤਾਂ ਹਨੇਰੀਆਂ ਜੇਲ੍ਹਾਂ ਵਿੱਚ ਅੱਡੀਆਂ ਰਗੜਨ ਲੱਗ ਪਵੋ।

ਤੁਹਾਡੀ 'ਮੈਂ' ਕੇਵਲ ਤੁਹਾਡੀ ਹੋਂਦ ਦੀ ਚੇਤਨਤਾ ਹੈ, ਚੁੱਪ ਅਤੇ ਸਰੀਰ-ਰਹਿਤ, ਜਿਸ ਨੂੰ ਬਾਣੀ ਅਤੇ ਸਰੀਰ ਦੇ ਦਿੱਤਾ ਗਿਆ ਹੈ। ਨਾ ਸੁਣਨਯੋਗ ਨੂੰ, ਸੁਣਨਯੋਗ ਬਣਾ ਦਿੱਤਾ ਗਿਆ ਹੈ, ਅਤੇ ਅਦ੍ਰਿਸ਼ਟ ਨੂੰ ਦ੍ਰਿਸ਼ਟਮਾਨ ਕਰ ਦਿੱਤਾ ਗਿਆ ਹੈ ਤਾਂ ਜੋ ਤੁਸੀਂ ਅਦ੍ਰਿਸ਼ਟ ਨੂੰ ਦੇਖ ਸਕੋ ਅਤੇ ਨਾ ਸੁਣਨਯੋਗ ਨੂੰ ਸੁਣ ਸਕੋ। ਕਿਉਂਕਿ ਤੁਸੀਂ ਅਜੇ ਅੱਖ ਅਤੇ ਕੰਨ ਨਾਲ ਬੱਝੇ ਹੋਏ ਹੋ, ਅਤੇ ਜੇ ਤੁਸੀਂ ਇਨ੍ਹਾਂ ਅੱਖਾਂ

ਨਾਲ ਨਾ ਦੇਖੋ ਤਾਂ ਕੁਝ ਵੀ ਦੇਖ ਨਹੀਂ ਸਕਦੇ ਅਤੇ ਜੇ ਇਨ੍ਹਾਂ ਕੰਨਾਂ ਨਾਲ ਨਾ ਸੁਣੋ ਤਾਂ ਕੁਝ ਵੀ ਸੁਣ ਨਹੀਂ ਸਕਦੇ।

ਤੁਹਾਡੇ 'ਮੈਂ' ਦੇ ਰੂਪ ਵਿੱਚ ਸੋਚਣ ਨਾਲ ਹੀ ਤੁਹਾਡੇ ਸਿਰਾਂ ਵਿੱਚ ਵਿਚਾਰਾਂ ਦਾ ਸਮੁੰਦਰ ਠਾਠਾਂ ਮਾਰਨ ਲੱਗ ਪੈਂਦਾ ਹੈ। ਇਹ ਸਮੁੰਦਰ ਤੁਹਾਡੀ 'ਮੈਂ' ਦਾ ਹੀ ਪੈਦਾ ਕੀਤਾ ਹੁੰਦਾ ਹੈ ਅਤੇ ਉਹ 'ਮੈਂ' ਇੱਕੋ ਸਮੇਂ ਵਿਚਾਰ ਕਰਨ ਵਾਲੀ ਵੀ ਹੁੰਦੀ ਹੈ ਅਤੇ ਵਿਚਾਰ ਵੀ। ਜੇ ਤੁਹਾਡੇ ਵਿਚਾਰ ਡੰਗ ਮਾਰਦੇ ਹਨ, ਚੋਭਾਂ ਲਾਉਂਦੇ ਜਾਂ ਨੋਚਦੇ ਹਨ ਤਾਂ ਸਮਝ ਲਓ ਕਿ ਤੁਹਾਡੀ ਅੰਦਰਲੀ 'ਮੈਂ' ਨੇ ਹੀ ਉਨ੍ਹਾਂ ਨੂੰ ਡੰਗ, ਦੰਦ, ਅਤੇ ਪੰਜੇ ਪ੍ਰਦਾਨ ਕੀਤੇ ਹਨ।

ਮੀਰਦਾਦ ਚਾਹੁੰਦਾ ਹੈ ਕਿ ਤੁਹਾਨੂੰ ਇਹ ਵੀ ਪਤਾ ਹੋਵੇ ਕਿ ਜਿਹੜਾ ਬਖ਼ਸ਼ਦਾ ਜਾਂ ਦਿੰਦਾ ਹੈ, ਉਹ ਖੋਹ ਵੀ ਸਕਦਾ ਹੈ।

'ਮੈਂ' ਦੇ ਭਾਵ-ਮਾਤਰ ਨਾਲ ਤੁਹਾਡੇ ਦਿਲਾਂ ਵਿਚ ਭਾਵਾਂ ਦਾ ਖੂਹ ਚੱਲਣਾ ਸ਼ੁਰੂ ਹੋ ਜਾਂਦਾ ਹੈ। ਉਹ ਖੂਹ ਤੁਹਾਡੀ 'ਮੈਂ' ਦਾ ਹੀ ਪੈਦਾ ਕੀਤਾ ਹੁੰਦਾ ਹੈ ਅਤੇ ਉਹ 'ਮੈਂ' ਇੱਕੋ ਸਮੇਂ ਅਨੁਭਵ ਕਰਨ ਵਾਲੀ ਵੀ ਹੁੰਦੀ ਹੈ ਅਤੇ ਅਨੁਭਵ ਕੀਤੀ ਗਈ ਵੀ। ਜੇ ਤੁਹਾਡੇ ਦਿਲਾਂ ਵਿੱਚ ਕੰਡਿਆਲੀਆਂ ਝਾੜੀਆਂ ਉੱਗੀਆਂ ਹੋਣ ਤਾਂ ਸਮਝ ਲਓ ਕਿ ਤੁਹਾਡੀ ਅੰਦਰਲੀ 'ਮੈਂ' ਨੇ ਹੀ ਉਨ੍ਹਾਂ ਨੂੰ ਓਥੇ ਉਗਾਇਆ ਹੈ।

ਮੀਰਦਾਦ ਚਾਹੁੰਦਾ ਹੈ ਕਿ ਤੁਹਾਨੂੰ ਇਹ ਵੀ ਪਤਾ ਹੋਵੇ ਕਿ ਜਿਹੜਾ ਏਨੀ ਸੌਖ ਨਾਲ ਉਗਾ ਸਕਦਾ ਹੈ, ਉਹ ਓਨੀ ਹੀ ਸੌਖ ਨਾਲ ਉਖਾੜ ਵੀ ਸਕਦਾ ਹੈ।

ਸਿਰਫ਼ 'ਮੈਂ' ਦੇ ਉਚਾਰਨ ਨਾਲ ਹੀ ਤੁਸੀਂ ਸ਼ਬਦਾਂ ਦੇ ਇੱਕ ਭਾਰੇ ਹਜੂਮ ਨੂੰ ਹੋਂਦ ਵਿੱਚ ਲੈ ਆਉਂਦੇ ਹੋ; ਹਰ ਸ਼ਬਦ ਕਿਸੇ ਚੀਜ਼ ਦਾ ਸੰਕੇਤ ਹੁੰਦਾ ਹੈ; ਹਰ ਚੀਜ਼ ਕਿਸੇ ਸੰਸਾਰ ਦਾ ਸੰਕੇਤ ਹੁੰਦੀ ਹੈ; ਹਰ ਸੰਸਾਰ ਕਿਸੇ ਬ੍ਰਹਿਮੰਡ ਦਾ ਅੰਗ ਹੁੰਦਾ ਹੈ। ਉਹ ਬ੍ਰਹਿਮੰਡ ਤੁਹਾਡੀ 'ਮੈਂ' ਦਾ ਪੈਦਾ ਕੀਤਾ ਹੋਇਆ ਹੈ, ਜਿਹੜੀ ਇੱਕੋ ਸਮੇਂ ਰਚਨਹਾਰ ਜਾਂ ਸਿਰਜਣਹਾਰ ਵੀ ਹੈ ਅਤੇ ਰਚਨਾ ਜਾਂ ਸਿਰਜਣਾ ਵੀ ਹੈ। ਜੇ ਤੁਹਾਡੇ ਬ੍ਰਹਿਮੰਡ ਵਿੱਚ ਕੋਈ ਡਰ-ਭਉ ਹਨ ਤਾਂ ਸਮਝ ਲਓ ਕਿ ਸਿਰਫ਼ ਤੁਹਾਡੀ ਅੰਦਰਲੀ 'ਮੈਂ' ਦੇ ਹੀ ਪੈਦਾ ਕੀਤੇ ਹੋਏ ਹਨ।

ਮੀਰਦਾਦ ਤੁਹਾਨੂੰ ਇਹ ਵੀ ਦੱਸਣਾ ਚਾਹੁੰਦਾ ਹੈ ਕਿ ਜਿਹੜਾ ਬਣਾ ਸਕਦਾ ਹੈ ਉਹ ਢਾਹ ਵੀ ਸਕਦਾ ਹੈ।

ਜਿਹੋ ਜਿਹਾ ਰਚਨਹਾਰ ਹੁੰਦਾ ਹੈ, ਉਹੋ ਜਿਹੀ ਹੀ ਉਸ ਦੀ ਰਚਨਾ ਹੁੰਦੀ ਹੈ। ਕੀ ਕੋਈ ਆਪਣੀ ਸਮਰੱਥਾ ਤੋਂ ਵੱਧ ਰਚਨਾ ਕਰ ਸਕਦਾ ਹੈ? ਜਾਂ ਕੋਈ ਆਪਣੀ ਸਮਰੱਥਾ ਤੋਂ ਘੱਟ ਦੀ ਸਿਰਜਣਾ ਕਰ ਸਕਦਾ ਹੈ? ਰਚਨਹਾਰ ਸਿਰਫ਼ ਆਪਣੇ ਆਪ ਨੂੰ ਹੀ ਰਚਦਾ ਹੈ, ਨਾ ਉਸ ਤੋਂ ਘੱਟ, ਨਾ ਉਸ ਤੋਂ ਵੱਧ ਨੂੰ।

'ਮੈਂ' ਉਹ ਸ੍ਰੋਤ ਹੈ, ਜਿਸ ਵਿੱਚੋਂ ਸਭ ਚੀਜ਼ਾਂ ਫੁੱਟਦੀਆਂ ਹਨ ਤੇ ਜਿਸ ਵਿੱਚ ਉਹ ਮੁੜ ਕੇ ਲੀਨ ਹੋ ਜਾਂਦੀਆਂ ਹਨ। ਜਿਹੋ ਜਿਹਾ ਸ੍ਰੋਤ, ਓਹੋ ਜਿਹਾ ਉਸ ਦਾ ਪ੍ਰਵਾਹ।

'ਮੈਂ' ਜਾਦੂ ਦੀ ਸੋਟੀ ਹੈ। ਪਰ ਜਾਦੂ ਦੀ ਸੋਟੀ ਕਿਸੇ ਅਜਿਹੀ ਚੀਜ਼ ਨੂੰ ਜਨਮ ਨਹੀਂ ਦੇ ਸਕਦੀ ਜਿਹੜੀ ਜਾਦੂਗਰ ਕੋਲ ਨਾ ਹੋਵੇ। ਜਿਹੋ ਜਿਹਾ ਜਾਦੂਗਰ ਹੁੰਦਾ ਹੈ, ਉਸੇ ਤਰ੍ਹਾਂ ਦੀਆਂ ਵਸਤਾਂ ਉਸ ਦੀ ਸੋਟੀ ਪੈਦਾ ਕਰਦੀ ਹੈ।

ਇਸ ਲਈ ਜਿਹੋ ਜਿਹੀ ਤੁਹਾਡੀ ਚੇਤਨਾ ਹੋਵੇਗੀ, ਓਹੋ ਜਿਹੀ ਹੀ ਤੁਹਾਡੀ 'ਮੈਂ' ਹੋਵੇਗੀ। ਜਿਹੋ ਜਿਹੀ ਤੁਹਾਡੀ 'ਮੈਂ' ਹੋਵੇ, ਉਹੋ ਜਿਹਾ ਹੀ ਤੁਹਾਡਾ ਸੰਸਾਰ ਹੁੰਦਾ ਹੈ। ਜੇ ਉਸ ਦੇ ਅਰਥ ਸਪਸ਼ਟ ਅਤੇ ਨਿਸ਼ਚਿਤ ਹੋਣ ਤਾਂ ਤੁਹਾਡੇ ਸੰਸਾਰ ਦੇ ਅਰਥ ਵੀ ਸਪਸ਼ਟ ਤੇ ਨਿਸ਼ਚਿਤ ਹੋਣਗੇ। ਫਿਰ ਤੁਹਾਡੇ ਸ਼ਬਦ ਕਦੇ ਵੀ ਭੁੱਲ-ਭੁਲੱਈਆਂ ਨਹੀਂ ਹੋਣਗੇ; ਨਾ ਹੀ ਤੁਹਾਡੇ ਕਰਮ ਕਦੇ ਦੁੱਖਾਂ ਨੂੰ ਜਨਮ ਦੇਣਗੇ। ਜੇ ਉਹ (ਤੁਹਾਡੀ ਚੇਤਨਾ) ਧੁੰਦਲੀ ਅਤੇ ਅਨਿਸ਼ਚਿਤ ਹੋਵੇ ਤਾਂ ਤੁਹਾਡਾ ਸੰਸਾਰ ਵੀ ਧੁੰਦਲਾ ਤੇ ਅਨਿਸ਼ਚਿਤ ਹੋਵੇਗਾ। ਫਿਰ ਤੁਹਾਡੇ ਸ਼ਬਦ ਕੇਵਲ ਮਾਇਆ-ਜਾਲ ਹੋਣਗੇ ਅਤੇ ਤੁਹਾਡੇ ਕਰਮ ਪੀੜਾਂ ਦੇ ਜਨਮ-ਦਾਤਾ ਹੋਣਗੇ।

ਜੇ ਉਹ ਚੇਤਨਾ ਪਰਿਵਰਤਨ-ਰਹਿਤ ਅਤੇ ਪਾਇਦਾਰ ਹੈ ਤਾਂ ਤੁਹਾਡਾ ਸੰਸਾਰ ਵੀ ਪਰਿਵਰਤਨ-ਰਹਿਤ ਅਤੇ ਪਾਇਦਾਰ ਹੋਵੇਗਾ। ਫਿਰ ਤੁਸੀਂ 'ਸਮੇਂ' ਤੋਂ ਵੱਧ ਬਲਵਾਨ ਹੋਵੋਗੇ ਅਤੇ 'ਸਥਾਨ' ਤੋਂ ਕਿਤੇ ਵੱਧ ਵਿਸ਼ਾਲ ਹੋਵੋਗੇ। ਜੇ ਉਹ ਛਿਨ-ਭੰਗਰ ਤੇ ਪਰਿਵਰਤਨਸ਼ੀਲ ਹੋਵੇ ਤਾਂ ਤੁਹਾਡਾ ਸੰਸਾਰ ਵੀ ਛਿਨ-ਭੰਗਰ ਤੇ ਪਰਿਵਰਤਨਸ਼ੀਲ ਹੋਵੇਗਾ। ਫਿਰ ਤੁਸੀਂ ਉਨ੍ਹਾਂ ਬੱਦਲੀਆਂ ਦੇ ਧੂਏਂ ਸਮਾਨ ਹੋਵੋਗੇ, ਜਿਨ੍ਹਾਂ ਉੱਤੇ ਸੂਰਜ ਹੌਲੀ-ਹੌਲੀ ਫੂਕਾਂ ਮਾਰ ਰਿਹਾ ਹੋਵੇ।

ਜੇ ਉਹ ਇੱਕ ਹੋਵੇ ਤਾਂ ਤੁਹਾਡਾ ਸੰਸਾਰ ਵੀ ਇੱਕ ਹੀ ਹੋਵੇਗਾ। ਫਿਰ ਤੁਸੀਂ 'ਸੁਰਗ' ਅਤੇ 'ਧਰਤੀ' ਦੇ ਸਾਰੇ ਵਾਸੀਆਂ ਨਾਲ ਸਥਾਈ ਸ਼ਾਂਤੀ ਦੇ ਮਾਹੌਲ ਵਿੱਚ ਜੀ ਰਹੇ ਹੋਵੋਗੇ। ਜੇ ਉਹ ਅਨੇਕ ਹੋਵੇ ਤਾਂ ਤੁਹਾਡਾ ਸੰਸਾਰ ਵੀ ਅਨੇਕ ਹੋਵੇਗਾ ਅਤੇ ਤੁਹਾਡਾ ਆਪਣੇ-ਆਪ ਨਾਲ ਅਤੇ ਪਰਮੇਸ਼ਰ ਦੀ ਅਨੰਤ ਖ਼ਲਕਤ ਦੇ ਹਰ ਜੀਵ ਨਾਲ, ਕਦੇ ਨਾ ਸਮਾਪਤ ਹੋਣ ਵਾਲਾ ਯੁੱਧ ਛਿੜਿਆ ਰਹੇਗਾ।

'ਮੈਂ' ਤੁਹਾਡੇ ਜੀਵਨ ਦਾ ਉਹ ਕੇਂਦਰ ਹੈ, ਜਿਸ ਵਿੱਚੋਂ ਉਹ ਸਭ ਚੀਜ਼ਾਂ ਨਿਕਲਦੀਆਂ ਹਨ, ਜਿਨ੍ਹਾਂ ਨਾਲ ਤੁਹਾਡਾ ਪੂਰਾ ਸੰਸਾਰ ਬਣਿਆ ਹੈ ਅਤੇ ਜਿਸ ਵਿੱਚ ਉਹ ਮੁੜ ਸਮਾ ਜਾਂਦੀਆਂ ਹਨ। ਜੇ ਉਹ ਥਿਰ ਜਾਂ ਨਿਹਚਲ ਹੋਵੇ ਤਾਂ ਤੁਹਾਡਾ ਸੰਸਾਰ ਵੀ ਥਿਰ ਅਤੇ ਨਿਹਚਲ ਹੋਵੇਗਾ। ਫਿਰ ਉੱਪਰਲੀ ਜਾਂ ਹੇਠਲੀ ਕੋਈ ਸ਼ਕਤੀ ਤੁਹਾਨੂੰ ਸੱਜੇ ਜਾਂ ਖੱਬੇ ਨਹੀਂ ਧੱਕ ਸਕੇਗੀ। ਜੇ ਉਹ ਅਸਥਿਰ ਹੋਵੇ, ਤਾਂ ਤੁਹਾਡਾ

ਸੰਸਾਰ ਵੀ ਅਸਥਿਰ ਰਹੇਗਾ ਅਤੇ ਤੁਸੀਂ ਅਜਿਹੇ ਲਾਚਾਰ ਪੱਤੇ ਸਮਾਨ ਹੋਵੋਗੇ ਜਿਹੜਾ ਕਿਸੇ ਕ੍ਰੋਧਵਾਨ ਵਾਵਰੋਲੇ ਦੀ ਲਪੇਟ ਵਿੱਚ ਆ ਗਿਆ ਹੋਵੇ।

ਹੋਰ ਦੇਖੋ! ਤੁਹਾਡਾ ਸੰਸਾਰ ਥਿਰ ਜ਼ਰੂਰ ਹੈ, ਪਰ ਕੇਵਲ ਅਸਥਿਰਤਾ ਵਿੱਚ। ਤੁਹਾਡਾ ਸੰਸਾਰ ਨਿਸ਼ਚਿਤ ਹੈ, ਪਰ ਸਿਰਫ਼ ਅਨਿਸ਼ਚਤਾ ਵਿੱਚ। ਤੁਹਾਡਾ ਸੰਸਾਰ ਪਰਿਵਰਤਨ-ਰਹਿਤ ਹੈ, ਪਰ ਸਿਰਫ਼ ਪਰਿਵਰਤਨਸ਼ੀਲਤਾ ਵਿੱਚ। ਤੁਹਾਡਾ ਸੰਸਾਰ ਇੱਕ ਹੈ ਪਰ ਕੇਵਲ ਅਨੇਕਤਾ ਵਿੱਚ।

ਤੁਹਾਡਾ ਸੰਸਾਰ ਪੰਘੂੜਿਆਂ ਦਾ ਸੰਸਾਰ ਹੈ, ਜਿਹੜੇ ਕਬਰਾਂ ਵਿੱਚ ਬਦਲਦੇ ਜਾਂਦੇ ਹਨ ਅਤੇ ਕਬਰਾਂ ਦਾ, ਜਿਹੜੀਆਂ ਪੰਘੂੜਿਆਂ ਵਿੱਚ ਬਦਲਦੀਆਂ ਜਾਂਦੀਆਂ ਹਨ। ਇਹ ਦਿਨਾਂ ਦਾ ਸੰਸਾਰ ਹੈ, ਜਿਹੜੇ ਰਾਤਾਂ ਨੂੰ ਖਾਈ ਜਾਂਦੇ ਹਨ ਤੇ ਰਾਤਾਂ ਦਾ, ਜਿਹੜੀਆਂ ਦਿਨ ਉਗਲੀ ਜਾਂਦੀਆਂ ਹਨ। ਇਹ ਅਮਨ ਦਾ ਸੰਸਾਰ ਹੈ, ਜਿਹੜਾ ਜੰਗ ਦਾ ਐਲਾਨ ਕਰੀ ਜਾਂਦਾ ਹੈ ਅਤੇ ਅਜਿਹੀ ਜੰਗ ਦਾ, ਜਿਹੜੀ ਅਮਨ ਲਈ ਬੇਨਤੀਆਂ ਕਰਦੀ ਹੈ। ਇਹ ਮੁਸਕਾਨਾਂ ਦਾ ਸੰਸਾਰ ਹੈ, ਜਿਹੜੀਆਂ ਹੰਝੂਆਂ ਉੱਤੇ ਤਰਦੀਆਂ ਹਨ ਤੇ ਹੰਝੂਆਂ ਦਾ, ਜਿਹੜੇ ਮੁਸਕਾਨਾਂ ਨਾਲ ਚਮਕਦੇ ਹਨ।

ਤੁਹਾਡੇ ਸੰਸਾਰ ਨੂੰ ਸਥਾਈ ਪ੍ਰਸੂਤ-ਪੀੜਾ ਲੱਗੀ ਰਹਿੰਦੀ ਹੈ ਤੇ 'ਮੌਤ' ਉਹਦੇ ਲਈ ਦਾਈ ਦਾ ਕਾਰਜ ਨਿਭਾਉਂਦੀ ਹੈ।

ਤੁਹਾਡਾ ਸੰਸਾਰ ਛਾਣਨੀਆਂ ਤੇ ਝਾਰਨਿਆਂ ਦਾ ਸੰਸਾਰ ਹੈ, ਜਿਸ ਵਿੱਚ ਕੋਈ ਦੋ ਛਾਣਨੀਆਂ ਤੇ ਝਾਰਨੇ ਇੱਕ ਦੂਜੇ ਨਾਲ ਨਹੀਂ ਮਿਲਦੇ ਅਤੇ ਤੁਸੀਂ ਹਰ ਸਮੇਂ ਉਹ ਕੁਝ ਛਾਣਨ ਤੇ ਝਾਰਨ ਵਿੱਚ ਖਪਦੇ ਰਹਿੰਦੇ ਹੋ, ਜਿਹੜਾ ਛਾਣਿਆਂ ਅਤੇ ਝਾਰਿਆ ਨਹੀਂ ਜਾ ਸਕਦਾ।

ਤੁਹਾਡੇ ਸੰਸਾਰ ਵਿੱਚ ਆਪਣੇ ਆਪ ਦੇ ਵਿਰੁੱਧ ਫੁੱਟ ਪਈ ਹੋਈ ਹੈ, ਕਿਉਂਕਿ ਤੁਹਾਡੀ ਅੰਦਰਲੀ 'ਮੈਂ' ਵਿੱਚ ਇਸ ਤਰ੍ਹਾਂ ਦੀ ਫੁੱਟ ਪਈ ਹੋਈ ਹੈ।

ਤੁਹਾਡਾ ਸੰਸਾਰ ਕੰਧਾਂ ਤੇ ਵਾੜਾਂ ਦਾ ਸੰਸਾਰ ਹੈ ਕਿਉਂਕਿ ਤੁਹਾਡੇ ਅੰਦਰਲੀ 'ਮੈਂ' ਕੰਧਾਂ ਤੇ ਵਾੜਾਂ ਦੀ 'ਮੈਂ' ਹੈ। ਉਹ 'ਮੈਂ' ਕੁਝ ਚੀਜ਼ਾਂ ਨੂੰ ਓਪਰੀਆਂ ਜਾਂ ਪਰਾਈਆਂ ਮੰਨ ਕੇ ਵਾੜ ਰਾਹੀਂ ਬਾਹਰ ਕੱਢਣਾ ਚਾਹੁੰਦੀ ਹੈ। ਉਹ ਕੁਝ ਚੀਜ਼ਾਂ ਨੂੰ ਆਪਣੀਆਂ ਮੰਨ ਕੇ ਵਾੜ ਰਾਹੀਂ ਅੰਦਰ ਕਰ ਲੈਂਦੀ ਹੈ, ਪਰ ਜਿਹੜੀਆਂ ਚੀਜ਼ਾਂ ਵਾੜ ਤੋਂ ਬਾਹਰ ਹਨ, ਉਹ ਜ਼ੋਰਾ-ਜਬਰੀ ਅੰਦਰ ਆਉਂਦੀਆਂ ਰਹਿੰਦੀਆਂ ਹਨ ਅਤੇ ਜਿਹੜੀਆਂ ਵਾੜ ਦੇ ਅੰਦਰ ਹਨ, ਉਹ ਬਾਹਰ ਜਾਈ ਜਾਂਦੀਆਂ ਹਨ, ਕਿਉਂਕਿ ਉਹ ਇੱਕੋ ਮਾਂ ਦੀਆਂ– ਤੁਹਾਡੀ 'ਮੈਂ' ਦੀ ਮਾਂ ਦੀਆਂ–ਧੀਆਂ ਹੋਣ ਦੇ ਨਾਤੇ, ਵੱਖ ਕੀਤਾ ਜਾਣਾ ਸਵੀਕਾਰ ਨਹੀਂ ਕਰਦੀਆਂ। ਫਿਰ ਤੁਸੀਂ, ਉਨ੍ਹਾਂ ਦੇ ਸੁਭਾਗੇ ਮਿਲਾਪ 'ਤੇ ਪ੍ਰਸੰਨ ਹੋਣ

ਦੀ ਥਾਂ, ਅਨਿਖੜ ਨੂੰ ਨਿਖੇੜਨ ਅਤੇ ਏਕਤਾ ਨੂੰ ਦਵੈਤ ਵਿੱਚ ਬਦਲਣ ਦੇ ਵਿਅਰਥ ਦੇ ਜਤਨ ਲਈ ਤਿਆਰ ਹੋ ਜਾਂਦੇ ਹੋ। ਤੁਸੀਂ 'ਮੈਂ' ਵਿਚਲੀ ਦਰਾੜ ਨੂੰ ਭਰਨ ਦੀ ਬਜਾਏ, ਆਪਣੀ ਜ਼ਿੰਦਗੀ ਨੂੰ ਛਿੱਲ-ਛਿੱਲ ਕੇ ਨਾਸ਼ ਕਰੀ ਜਾਂਦੇ ਹੋ। ਤੁਸੀਂ ਇਹ ਸਭ ਇਸ ਆਸ ਨਾਲ ਕਰਦੇ ਹੋ ਕਿ ਇਸ ਤਰ੍ਹਾਂ ਇੱਕ ਫਾਨਾ ਬਣ ਜਾਵੇਗਾ ਅਜਿਹਾ ਫਾਨਾ ਜਿਸ ਨੂੰ ਅਪਣਾ ਸਮਝੇ ਜਾਣ ਵਾਲੇ ਅਤੇ ਪਰਾਇਆ ਸਮਝੇ ਜਾਣ ਵਾਲੇ ਦੇ ਵਿਚਕਾਰ ਠੋਕਿਆ ਜਾ ਸਕੇ।

ਇਸੇ ਕਰ ਕੇ ਇਨਸਾਨਾਂ ਦੇ ਸ਼ਬਦ ਜ਼ਹਿਰ ਨਾਲ ਭਰੇ ਹੁੰਦੇ ਹਨ। ਇਸੇ ਕਰ ਕੇ ਉਨ੍ਹਾਂ ਦੇ ਦਿਨ ਸੋਗ ਵਿੱਚ ਡੁੱਬੇ ਰਹਿੰਦੇ ਹਨ। ਇਹੋ ਕਾਰਨ ਹੈ ਕਿ ਉਨ੍ਹਾਂ ਦੀਆਂ ਰਾਤਾਂ ਪੀੜਾਂ ਦੇ ਤਸੀਹੇ ਭੋਗ ਰਹੀਆਂ ਹਨ।

ਐ ਸਾਧੂਓ! ਮੀਰਦਾਦ ਤੁਹਾਡੀ 'ਮੈਂ' ਦੀ ਦਰਾੜ ਭਰਨਾ ਚਾਹੁੰਦਾ ਹੈ ਤਾਂ ਜੋ ਤੁਸੀਂ ਆਪਣੇ ਸ੍ਵੈ ਨਾਲ—ਸਾਰੇ ਇਨਸਾਨਾਂ ਨਾਲ, ਪੂਰੇ ਬ੍ਰਹਿਮੰਡ ਨਾਲ—ਸ਼ਾਂਤੀ ਪੂਰਵਕ ਜੀ ਸਕੋ।

ਮੀਰਦਾਦ ਤੁਹਾਡੀ 'ਮੈਂ' ਦੀ ਜ਼ਹਿਰ ਚੂਸ ਲੈਣਾ ਚਾਹੁੰਦਾ ਹੈ ਤਾਂ ਜੋ ਤੁਸੀਂ 'ਦੈਵੀ-ਗਿਆਨ' ਦੀ ਮਿਠਾਸ ਨੂੰ ਮਾਣ ਸਕੋ।

ਮੀਰਦਾਦ ਤੁਹਾਨੂੰ ਸਿਖਾਉਣਾ ਚਾਹੁੰਦਾ ਹੈ ਕਿ ਆਪਣੀ 'ਮੈਂ' ਨੂੰ ਕਿਵੇਂ ਤੋਲੀਦਾ ਹੈ ਤਾਂ ਜੋ ਤੁਹਾਨੂੰ ਪਤਾ ਲੱਗ ਜਾਵੇ ਕਿ 'ਪੂਰਨ ਸੰਤੁਲਨ' ਵਿੱਚ ਕੀ ਅਨੰਦ ਹੁੰਦਾ ਹੈ।

*ਨਰੌਂਦਾ:* 'ਮੁਰਸ਼ਦ' ਮੁੜ ਰੁਕਿਆ ਤੇ ਮੁੜ ਸਾਰਿਆਂ ਉੱਤੇ ਡੂੰਘੀ ਚੁੱਪ ਛਾ ਗਈ। ਇੱਕ ਵਾਰ ਫਿਰ ਮਿਕੇਯਨ ਨੇ ਇਹ ਕਹਿ ਕੇ ਚੁੱਪ ਤੋੜੀ:

*ਮਿਕੇਯਨ:* ਮੀਰਦਾਦ ਤੇਰੇ ਸ਼ਬਦ ਬਹੁਤ ਵਿਸਮਾਦੀ ਹਨ, ਉਹ ਕਿੰਨੇ ਹੀ ਬੂਹੇ ਖੋਲ੍ਹਦੇ ਹਨ ਪਰ ਸਾਨੂੰ ਦਲ੍ਹੀਜ਼ਾਂ ਉੱਤੇ ਹੀ ਛੱਡ ਜਾਂਦੇ ਹਨ। ਸਾਨੂੰ ਹੋਰ ਅੱਗੇ ਜਾਣ ਲਈ ਰਾਹ ਦਿਖਾ, ਅੰਦਰ ਜਾਣ ਵਿੱਚ ਸਾਡੀ ਅਗਵਾਈ ਕਰ।

# ਪਵਿੱਤਰ ਤ੍ਰੀਮੂਰਤੀ ਅਤੇ ਪੂਰਨ ਸੰਤੁਲਨ

*ਮੀਰਦਾਦ:* ਬੇਸ਼ੱਕ ਤੁਹਾਡੇ ਵਿੱਚੋਂ ਹਰ ਕੋਈ ਆਪਣੀ 'ਮੈਂ' ਵਿੱਚ ਕੇਂਦਰਿਤ ਹੈ, ਫਿਰ ਵੀ ਤੁਸੀਂ ਸਾਰੇ ਇੱਕੋ 'ਮੈਂ' ਵਿੱਚ ਕੇਂਦਰਿਤ ਹੋ—ਪ੍ਰਭੂ ਦੀ ਇੱਕੋ-ਇੱਕ 'ਮੈਂ' ਵਿੱਚ।

ਐ ਸਾਧੂਓ! ਪ੍ਰਭੂ ਦੀ 'ਮੈਂ' ਪ੍ਰਭੂ ਦਾ ਸਦੀਵੀ, ਇੱਕੋ-ਇੱਕ ਸ਼ਬਦ ਹੈ। ਇਸ ਵਿੱਚ ਹੀ ਉਹ ਪਰਮ-ਚੇਤਨ ਪ੍ਰਭੂ ਪ੍ਰਗਟ ਹੁੰਦਾ ਹੈ। ਇਸ ਤੋਂ ਬਿਨਾਂ 'ਉਹ' ਨਿਰੋਲ ਚੁੱਪ ਹੀ ਹੁੰਦਾ। ਇਸ ਦੁਆਰਾ ਹੀ 'ਸਿਰਜਣਹਾਰ' ਨੇ ਆਪਣੀ ਸਿਰਜਣਾ ਕੀਤੀ ਹੈ। ਇਸ ਦੁਆਰਾ ਹੀ ਉਹ 'ਅਰੂਪ' ਅਨੇਕ ਰੂਪ ਧਾਰਨ ਕਰਦਾ ਹੈ। ਇਨ੍ਹਾਂ ਰੂਪਾਂ ਵਿੱਚੋਂ ਲੰਘ ਕੇ ਹੀ ਜੀਵ ਮੁੜ ਅਰੂਪ ਹੋ ਸਕਦੇ ਹਨ।

'ਆਪਣੇ ਸ੍ਵੈ' ਨੂੰ ਮਹਿਸੂਸ ਕਰਨ ਲਈ, 'ਆਪਣੇ ਸ੍ਵੈ' ਨੂੰ ਵਿਚਾਰਨ ਲਈ, 'ਆਪਣੇ ਸ੍ਵੈ' ਨੂੰ ਬੋਲਣ ਲਈ ਰੱਬ ਨੂੰ 'ਮੈਂ' ਤੋਂ ਵੱਧ ਕੁਝ ਵੀ ਉਚਾਰਣ ਦੀ ਲੋੜ ਨਹੀਂ ਹੁੰਦੀ, ਇਸ ਲਈ 'ਮੈਂ' ਹੀ ਉਹਦਾ ਇੱਕੋ ਇੱਕ ਸ਼ਬਦ ਹੈ। ਇਸ ਲਈ ਇਹੋ ਹੀ 'ਸੱਚਾ ਸ਼ਬਦ' ਹੈ।

ਜਦ ਰੱਬ 'ਮੈਂ' ਕਹਿੰਦਾ ਹੈ ਤਾਂ ਕੁਝ ਵੀ ਅਣਕਿਹਾ ਨਹੀਂ ਰਹਿ ਜਾਂਦਾ। ਦਿਸਦੇ ਅਤੇ ਅਣਦਿਸਦੇ ਸੰਸਾਰ; ਜਨਮ ਲੈ ਚੁੱਕੀਆਂ ਅਤੇ ਜਨਮ ਲੈਣ ਦੀ ਉਡੀਕ ਕਰ ਰਹੀਆਂ ਚੀਜ਼ਾਂ; ਬੀਤ ਰਿਹਾ ਅਤੇ ਅਜੇ ਬੀਤਣ ਵਾਲਾ ਸਮਾਂ—ਰੇਤ ਦੇ ਕਿਣਕੇ ਤਕ ਸਭ ਦੇ ਸਭ, ਉਸ 'ਸ਼ਬਦ' ਵਿੱਚ ਸਮਾਏ ਹੋਏ ਹਨ ਅਤੇ ਉਸ ਦੁਆਰਾ ਹੀ ਹੋਂਦ ਵਿੱਚ ਆਉਂਦੇ ਹਨ। ਸਭ ਚੀਜ਼ਾਂ ਦੀ ਰਚਨਾ ਇਸ ਨੇ ਹੀ ਕੀਤੀ ਹੈ। ਸਭ ਦਾ ਪ੍ਰਤਿਪਾਲਨ ਇਸ ਦੁਆਰਾ ਹੀ ਹੁੰਦਾ ਹੈ।

ਜੇ ਸ਼ਬਦ ਦੇ ਕੋਈ ਅਰਥ ਨਾ ਹੋਣ ਤਾਂ ਉਹ ਸਿਰਫ਼ ਸੁੰਨ ਵਿੱਚ ਗੂੰਜਦੀ ਇੱਕ ਅਵਾਜ਼ ਹੈ। ਜੇਕਰ ਉਹਦੇ ਅਰਥ ਸਦਾ ਇੱਕੋ ਨਾ ਰਹਿਣ ਤਾਂ ਉਹ ਗਲੇ ਦੇ ਕੈਂਸਰ ਅਤੇ ਜੀਭ ਉੱਤੇ ਹੋਏ ਛਾਲਿਆਂ ਤੋਂ ਵੱਧ ਕੁਝ ਨਹੀਂ ਹੈ।

ਪ੍ਰਭੂ ਦਾ 'ਸ਼ਬਦ' ਕਿਸੇ ਲਈ ਵੀ ਸੁੰਨ ਵਿੱਚ ਗੂੰਜਦੀ ਆਵਾਜ਼ ਨਹੀਂ; ਨਾ ਇਹ ਗਲੇ ਦਾ ਕੈਂਸਰ ਹੈ, ਨਾ ਹੀ ਜੀਭ ਉੱਤੇ ਹੋਏ ਛਾਲੇ, ਸਿਵਾਏ ਉਨ੍ਹਾਂ ਦੇ ਜਿਹੜੇ 'ਦੈਵੀ-ਗਿਆਨ' ਤੋਂ ਕੋਰੇ ਹਨ। ਕਿਉਂਕਿ 'ਦੈਵੀ-ਗਿਆਨ' ਉਹ ਪਵਿੱਤਰ ਸ਼ਕਤੀ ਹੈ, ਜਿਹੜੀ ਸ਼ਬਦ ਨੂੰ ਜੀਵਨ ਪ੍ਰਦਾਨ ਕਰਦੀ ਹੈ ਅਤੇ ਉਹਨੂੰ 'ਚੇਤਨਾ' ਨਾਲ ਜੋੜਦੀ ਹੈ। ਇਹ 'ਸਦੀਵੀ' ਤੱਕੜੀ ਦੀ ਡੰਡੀ ਹੈ, ਜਿਸ ਦੇ ਦੋ ਪਲੜੇ 'ਆਦਿ ਚੇਤਨਾ' ਅਤੇ 'ਸ਼ਬਦ' ਹਨ।

ਐ ਸਾਧੂ ਲੋਕੋ! 'ਆਦਿ ਚੇਤਨਾ', 'ਸ਼ਬਦ' ਅਤੇ 'ਦੈਵੀ-ਗਿਆਨ', ਜ਼ਰਾ ਸੋਚ ਕੇ ਦੇਖੋ ਕਿ ਮਨੁੱਖ ਪ੍ਰਭੂ ਦੀ ਸੰਤਾਨ ਨਹੀਂ ਹੈ ਤਾਂ ਹੋਰ ਕੀ ਹੈ? ਸਾਧੂ ਲੋਕੋ! 'ਹੋਂਦ ਦੀ ' 'ਤ੍ਰੀਮੂਰਤੀ' ਹੈ—ਉਹ ਤਿੰਨ ਜੋ ਇੱਕ ਹਨ, ਇੱਕ ਜੋ ਤਿੰਨ ਹੈ, ਸਹ-ਸਮਾਨ, ਸਹ-ਵਿਆਪਕ, ਸਹ-ਸਦੀਵੀ, ਸ੍ਵੈ-ਸੰਤੁਲਿਤ, ਸ੍ਵੈ-ਗਿਆਤਾ, ਸ੍ਵੈ-ਪੂਰਕ। ਇਹ ਨਾ ਕਦੇ ਵਧਦੀ ਹੈ, ਨਾ ਘਟਦੀ ਹੈ—ਸਦਾ ਸ਼ਾਂਤ, ਸਦਾ ਇੱਕ ਰਸ। ਇਹ ਹੈ, ਸਾਧੂ ਲੋਕੋ! 'ਪੂਰਨ ਸੰਤੁਲਨ।'

ਮਨੁੱਖ ਨੇ ਉਸ ਨੂੰ 'ਪ੍ਰਭੂ' ਦਾ ਨਾਂ ਦਿੱਤਾ ਹੈ, ਭਾਵੇਂ ਕਿ ਉਹ ਏਨਾ ਅਦਭੁਤ ਹੈ ਕਿ ਉਸ ਦਾ ਨਾਂ ਨਹੀਂ ਰੱਖਿਆ ਜਾ ਸਕਦਾ। ਤਾਂ ਵੀ ਇਹ ਨਾਂ ਵੀ ਪਵਿੱਤਰ ਹੈ ਅਤੇ ਇਸ ਨੂੰ ਉਚਾਰਨ ਵਾਲੀ ਜੀਭ ਵੀ ਪਵਿੱਤਰ ਹੈ।

ਹੁਣ ਸੋਚੋ, 'ਮਨੁੱਖ' ਹੋਰ ਹੈ ਕੀ? ਕੀ ਉਹ ਇਸ 'ਪ੍ਰਭੂ' ਦੀ ਸੰਤਾਨ ਨਹੀਂ? ਕੀ ਉਹ 'ਪ੍ਰਭੂ' ਤੋਂ ਭਿੰਨ ਹੋ ਸਕਦਾ ਹੈ? ਕੀ ਬੋਹੜ ਦਾ ਬਿਰਛ ਆਪਣੇ ਬੀਜ ਵਿੱਚ ਨਹੀਂ ਸਮਾਇਆ ਹੁੰਦਾ? ਕੀ 'ਪ੍ਰਭੂ' 'ਮਨੁੱਖ' ਦੇ ਅੰਦਰ ਵਿਆਪਕ ਨਹੀਂ ਹੈ?

ਇਸ ਲਈ ਮਨੁੱਖ ਵੀ ਇਸੇ ਕਿਸਮ ਦੀ ਪਵਿੱਤਰ ਤ੍ਰੀਮੂਰਤੀ ਹੈ—ਇੱਕ ਚੇਤਨਾ, ਇੱਕ ਸ਼ਬਦ, ਇੱਕ ਗਿਆਨ। ਆਪਣੇ 'ਪ੍ਰਭੂ' ਵਾਂਗ ਮਨੁੱਖ ਵੀ ਇੱਕ ਰਚਨਹਾਰ ਹੈ। ਉਹਦੀ ਰਚਨਾ ਉਹਦੀ 'ਮੈਂ' ਹੈ। ਉਹ ਆਪਣੇ 'ਪ੍ਰਭੂ' ਵਾਂਗ ਸੰਤੁਲਿਤ ਕਿਉਂ ਨਹੀਂ?

ਜੇ ਤੁਹਾਨੂੰ ਇਸ ਬੁਝਾਰਤ ਦਾ ਉੱਤਰ ਜਾਣਨ ਦੀ ਇੱਛਾ ਹੈ ਤਾਂ ਜੋ ਕੁਝ ਮੀਰਦਾਦ ਤੁਹਾਨੂੰ ਦੱਸੇਗਾ ਉਸ ਨੂੰ ਧਿਆਨ ਨਾਲ ਸੁਣਨਾ।

## ਇਨਸਾਨ ਪੋਤੜਿਆਂ ਵਿੱਚ ਲਪੇਟਿਆ ਰੱਬ ਹੈ

ਇਨਸਾਨ ਪੋਤੜਿਆਂ ਵਿੱਚ ਲਪੇਟਿਆ ਹੋਇਆ ਰੱਬ ਹੈ। ਸਮਾਂ ਪੋਤੜਾ ਹੈ, ਸਥਾਨ ਪੋਤੜਾ ਹੈ, ਮਾਸ ਪੋਤੜਾ ਹੈ ਅਤੇ ਇਸੇ ਤਰ੍ਹਾਂ ਸਾਰੀਆਂ ਇੰਦਰੀਆਂ ਅਤੇ ਉਨ੍ਹਾਂ ਦੁਆਰਾ ਮਹਿਸੂਸ ਹੋਣ ਵਾਲੀਆਂ ਚੀਜ਼ਾਂ, ਪੋਤੜੇ ਹਨ। ਮਾਂ ਭਲੀ-ਭਾਂਤ ਜਾਣਦੀ ਹੈ ਕਿ ਪੋਤੜੇ ਬਾਲਕ ਨਹੀਂ ਹੁੰਦੇ, ਪਰ ਬਾਲਕ ਨੂੰ ਇਹ ਪਤਾ ਨਹੀਂ ਹੁੰਦਾ।

ਮਨੁੱਖ ਨੂੰ ਅਜੇ ਆਪਣੇ ਪੋਤੜਿਆਂ ਦਾ ਲੋੜ ਤੋਂ ਵੱਧ ਅਹਿਸਾਸ ਹੈ—ਪੋਤੜੇ ਜਿਹੜੇ ਦਿਨੋਂ-ਦਿਨ ਅਤੇ ਉਮਰ ਦੇ ਨਾਲ-ਨਾਲ ਬਦਲਦੇ ਰਹਿੰਦੇ ਹਨ। ਇਸ ਲਈ ਉਹਦੀ ਚੇਤਨਾ ਵੀ ਸਦਾ ਬਦਲਦੀ ਰਹਿੰਦੀ ਹੈ। ਇਹੋ ਕਾਰਨ ਹੈ ਕਿ ਉਹਦਾ ਸ਼ਬਦ, ਜੋ ਉਸ ਦੀ ਚੇਤਨਾ ਦਾ ਪ੍ਰਗਟਾਵਾ ਹੁੰਦਾ ਹੈ, ਉਸ ਦੇ ਅਰਥ ਸਪਸ਼ਟ ਅਤੇ ਨਿਸ਼ਚਿਤ ਨਹੀਂ ਹੁੰਦੇ ਅਤੇ ਇਹੋ ਕਾਰਨ ਹੈ ਕਿ ਉਹਦੀ ਸਮਝ ਧੁੰਦਲੀ ਰਹਿੰਦੀ ਹੈ ਅਤੇ ਉਹਦੇ ਜੀਵਨ ਦਾ ਸੰਤੁਲਨ ਵਿਗੜਿਆ ਰਹਿੰਦਾ ਹੈ। ਇਸ ਤਰ੍ਹਾਂ ਉਹਦੀ ਉਲਝਨ ਵਿੱਚ ਤੀਹਰੀਆਂ ਗੰਢਾਂ ਪਈਆਂ ਹੋਈਆਂ ਹਨ।

ਇਸ ਲਈ 'ਮਨੁੱਖ' ਸਹਾਇਤਾ ਲਈ ਹੱਥ ਜੋੜਦਾ ਹੈ, ਅਰਜ਼ ਗੁਜ਼ਾਰਦਾ ਹੈ। ਉਹਦੀਆਂ ਹਿਰਦੇ-ਵੇਧਕ ਚੀਕਾਂ ਅਨਾਦੀ-ਕਾਲ ਤੋਂ ਗੂੰਜ ਰਹੀਆਂ ਹਨ। ਉਹਦੀ ਹਾਏ-ਹਾਏ ਅਤੇ ਚੀਖ਼-ਪੁਕਾਰ ਨਾਲ ਪਵਨ ਬੋਝਲ ਹੋਈ ਰਹਿੰਦੀ ਹੈ। ਉਹਦੇ ਹੰਝੂਆਂ ਦੇ ਲੂਣ ਨੇ ਸਮੁੰਦਰ ਨੂੰ ਖਾਰਾ ਕੀਤਾ ਹੋਇਆ ਹੈ। ਧਰਤੀ ਉੱਤੇ ਉਹਦੀਆਂ ਕਬਰਾਂ ਦੀਆਂ ਵੱਟਾਂ ਪਈਆਂ ਹੋਈਆਂ ਹਨ। ਉਹਦੀਆਂ ਅਰਦਾਸਾਂ ਨੇ ਅਕਾਸ਼ ਦੇ ਕੰਨ ਬੋਲੇ ਕਰ ਛੱਡੇ ਹਨ ਅਤੇ ਇਹ ਸਭ ਕੁਝ ਇਸ ਲਈ ਹੈ ਕਿ ਅਜੇ ਤਕ ਉਹਨੂੰ ਆਪਣੀ 'ਮੈਂ' ਦੇ ਅਰਥਾਂ ਦਾ ਗਿਆਨ ਨਹੀਂ ਹੋਇਆ, ਜਿਹੜੀ 'ਮੈਂ' ਉਹਦੇ ਲਈ ਪੋਤੜੇ ਵੀ ਹੈ ਅਤੇ ਉਨ੍ਹਾਂ ਪੋਤੜਿਆਂ ਵਿੱਚ ਲਪੇਟਿਆ ਬਾਲਕ ਵੀ।

'ਮੈਂ' ਕਹਿੰਦੇ ਹੋਏ ਮਨੁੱਖ 'ਸ਼ਬਦ' ਨੂੰ ਦੋਫਾੜ ਕਰ ਦਿੰਦਾ ਹੈ: ਇੱਕ ਪਾਸੇ ਉਹਦੇ ਪੋਤੜੇ, ਦੂਜੇ ਪਾਸੇ ਪਰਮੇਸ਼ਰ ਦੀ ਅਕਾਲ ਸ੍ਵੈ। ਕੀ 'ਮਨੁੱਖ' ਸੱਚ-ਮੁੱਚ 'ਅਖੰਡ' ਨੂੰ

ਖੰਡਿਤ ਕਰ ਸਕਦਾ ਹੈ ? ਰੱਬ ਨਾ ਕਰੇ ਕਿ ਇਸ ਤਰ੍ਹਾਂ ਕਰ ਸਕਣਾ ਸੰਭਵ ਹੋਵੇ। ਕੋਈ ਸ਼ਕਤੀ 'ਅਖੰਡ' ਨੂੰ ਖੰਡਿਤ ਨਹੀਂ ਕਰ ਸਕਦੀ, ਪ੍ਰਭੂ ਦੀ ਸ਼ਕਤੀ ਵੀ ਨਹੀਂ। ਅਗਿਆਨਤਾ ਕਾਰਨ ਮਨੁੱਖ ਅਖੰਡ ਨੂੰ ਖੰਡਿਤ ਕਰਨ ਬਾਰੇ ਸੋਚਦਾ ਹੈ ਅਤੇ 'ਮਨੁੱਖ' ਵਿਚਲਾ ਬੇਸਮਝ ਬੱਚਾ, ਉਸ ਅਨੰਤ ਸਰਬ-ਹੋਂਦ ਨੂੰ ਆਪਣਾ ਵੈਰੀ ਸਮਝ ਕੇ, ਉਸ ਦੇ ਵਿਰੁੱਧ ਲੰਗਰ-ਲੰਗੋਟ ਕੱਸ ਲੈਂਦਾ ਹੈ ਅਤੇ ਉਹਦੇ ਵਿਰੁਧ ਯੁੱਧ ਵਿੱਚ ਨਿੱਤਰ ਆਉਂਦਾ ਹੈ।

ਇਸ ਅਸਾਵੇਂ ਯੁੱਧ ਵਿੱਚ ਇਨਸਾਨ ਆਪਣੇ ਮਾਸ ਦੇ ਚੀਥੜੇ ਉਡਾ ਲੈਂਦਾ ਹੈ, ਆਪਣੇ ਲਹੂ ਦੀਆਂ ਨਦੀਆਂ ਵਗਾ ਦਿੰਦਾ ਹੈ, ਜਦ ਕਿ ਪ੍ਰਭੂ, ਉਹਦਾ ਪਿਤਾ ਵੀ ਤੇ ਮਾਤਾ ਵੀ, ਉਹਨੂੰ ਪਿਆਰ ਨਾਲ ਦੇਖਦਾ ਰਹਿੰਦਾ ਹੈ। 'ਉਹ' ਚੰਗੀ ਤਰ੍ਹਾਂ ਜਾਣਦਾ ਹੈ ਕਿ 'ਮਨੁੱਖ' ਆਪਣੇ ਮੋਟੇ ਪਰਦੇ ਹੀ ਪਾੜ ਰਿਹਾ ਹੈ, ਆਪਣੀ ਈਰਖਾ ਦੀ ਜ਼ਹਿਰ ਨੂੰ ਹੀ ਡੋਲ੍ਹ ਰਿਹਾ ਹੈ, ਜਿਸ ਨੇ ਉਸ ਨੂੰ ਉਸ 'ਇੱਕ' ਨਾਲ ਆਪਣੀ ਏਕਤਾ ਪ੍ਰਤੀ ਅੰਨ੍ਹਾਂ ਕੀਤਾ ਹੋਇਆ ਹੈ।

ਇਹ ਹੈ 'ਮਨੁੱਖ' ਦੀ ਤਕਦੀਰ ਜਾਂ ਹੋਣੀ—ਲਹੂ ਲੁਹਾਣ ਹੋਣਾ, ਹੋਸ਼ ਗਵਾ ਲੈਣਾ ਅਤੇ ਅੰਤ ਵਿੱਚ ਜਾਗ ਕੇ ਆਪਣੀ 'ਮੈਂ' ਦੀ ਦਰਾੜ ਨੂੰ ਆਪਣੇ ਹੀ ਮਾਸ ਨਾਲ ਭਰਨਾ ਅਤੇ ਆਪਣੇ ਹੀ ਲਹੂ ਨਾਲ ਉਹਦੇ ਜੋੜ ਨੂੰ ਪੱਕਿਆਂ ਕਰਨਾ।

ਇਸ ਲਈ, ਸਾਧੂ ਭਰਾਵੋ! ਤੁਹਾਨੂੰ ਸਚੇਤ ਕਰ ਦਿੱਤਾ ਗਿਆ ਹੈ—ਬਹੁਤ ਸਮਝਦਾਰੀ ਨਾਲ—ਤਾਂ ਜੋ ਤੁਸੀਂ 'ਮੈਂ' ਦੀ ਵਰਤੋਂ ਤੋਂ ਸੰਕੋਚ ਕਰੋ, ਕਿਉਂਕਿ ਜਿੰਨੀ ਦੇਰ 'ਮੈਂ' ਤੋਂ ਤੁਹਾਡਾ ਮਤਲਬ ਪੋਤੜੇ ਰਹੇਗਾ, ਬਾਲਕ ਨਹੀਂ, ਜਿੰਨਾ ਚਿਰ ਉਹ ਤੁਹਾਡੇ ਲਈ ਕੁਠਾਲੀ ਦੀ ਬਜਾਏ ਝਾਰਨਾ ਹੀ ਬਣੀ ਰਹੇਗੀ, ਠੀਕ ਓਨੀ ਦੇਰ ਤੱਕ ਤੁਸੀਂ ਝਰਦੀ ਹੋਈ ਹੈਂਕੜ ਬਣੇ ਰਹੋਗੇ ਅਤੇ ਤੁਹਾਡੇ ਪੱਲੇ ਪਵੇਗੀ ਸਿਰਫ਼ 'ਮੌਤ' ਅਤੇ ਉਹਦੀ ਸੰਤਾਨ—ਤਸੀਹੇ ਅਤੇ ਪੀੜਾਂ।

## ਕੁਠਾਲੀਆਂ ਤੇ ਝਾਰਨਿਆਂ ਬਾਰੇ

### ਸ਼ਬਦ ਪ੍ਰਭੂ ਦਾ ਅਤੇ ਮਨੁੱਖ ਦਾ

ਪ੍ਰਭੂ ਦਾ 'ਸ਼ਬਦ' ਇੱਕ ਕੁਠਾਲੀ ਹੈ। ਇਹ ਆਪਣੀਆਂ ਪੈਦਾ ਕੀਤੀਆਂ ਚੀਜ਼ਾਂ ਨੂੰ ਪਿਘਲਾ ਕੇ, ਗਾਲ ਕੇ ਇੱਕ ਰੂਪ ਕਰ ਦਿੰਦਾ ਹੈ। ਨਾ ਉਹ ਉਨ੍ਹਾਂ ਵਿੱਚੋਂ ਕਿਸੇ ਨੂੰ ਸ੍ਰੇਸ਼ਟ ਮੰਨ ਕੇ ਪ੍ਰਵਾਨ ਕਰਦਾ ਹੈ, ਨਾ ਹੀ ਕਿਸੇ ਨੂੰ ਨਿਕੰਮਾ ਕਹਿ ਕੇ ਅਪ੍ਰਵਾਨ ਕਰਦਾ ਹੈ। ਗਿਆਨ-ਰੂਪ ਹੋਣ ਕਾਰਨ, ਉਹ ਭਲੀ-ਭਾਂਤ ਜਾਣਦਾ ਹੈ ਕਿ ਉਹਦੀ ਰਚਨਾ ਅਤੇ ਉਹ ਇੱਕ ਹਨ ਅਤੇ ਇੱਕ ਭਾਗ ਨੂੰ ਅਪ੍ਰਵਾਨ ਕਰਨਾ, ਸਮੁੱਚੀ ਰਚਨਾ ਨੂੰ ਅਪ੍ਰਵਾਨ ਕਰਨਾ ਹੈ। ਇਸ ਲਈ ਉਸ ਦਾ ਮੰਤਵ ਜਾਂ ਉਦੇਸ਼ ਸਦਾ ਇੱਕ ਹੀ ਰਹਿੰਦਾ ਹੈ।

ਦੂਜੇ ਪਾਸੇ 'ਮਨੁੱਖ' ਦਾ ਸ਼ਬਦ ਇੱਕ ਝਾਰਨਾ ਜਾਂ ਛਾਨਣਾ ਹੈ। ਜੋ ਕੁਝ ਇਹ ਪੈਦਾ ਕਰਦਾ ਹੈ, ਉਸ ਨੂੰ ਆਪਣੀ ਖਿਚੋਤਾਨੀ ਵਿੱਚ ਲਾ ਦਿੰਦਾ ਹੈ। ਇਹਦਾ ਰੋਜ਼ ਦਾ ਕੰਮ ਹੈ, ਕਿਸੇ ਨੂੰ ਦੋਸਤ ਦੇ ਤੌਰ ਤੇ ਅਪਣਾ ਲੈਣਾ ਅਤੇ ਕਿਸੇ ਨੂੰ ਦੁਸ਼ਮਣ ਦੇ ਤੌਰ ਤੇ ਤਿਆਗ ਦੇਣਾ ਅਤੇ ਆਮ ਤੌਰ ਤੇ ਹੁੰਦਾ ਇਹ ਹੈ ਕਿ ਜੋ ਕੱਲ੍ਹ ਦੋਸਤ ਸੀ ਅੱਜ ਦੁਸ਼ਮਣ ਬਣ ਜਾਂਦਾ ਹੈ ਅਤੇ ਜੋ ਅੱਜ ਦੁਸ਼ਮਣ ਹੈ ਕੱਲ੍ਹ ਨੂੰ ਦੋਸਤ ਬਣ ਜਾਂਦਾ ਹੈ।

ਇਸ ਤਰ੍ਹਾਂ 'ਮਨੁੱਖ' ਦੀ ਆਪਣੇ-ਆਪ ਵਿਰੁੱਧ ਨਿਰਦਈ ਅਤੇ ਨਿਸਫਲ ਜੰਗ ਜਾਰੀ ਰਹਿੰਦੀ ਹੈ। ਇਸ ਦਾ ਕਾਰਨ ਇਹ ਹੈ ਕਿ ਮਨੁੱਖ ਨੂੰ ਸੱਚੇ ਸ਼ਬਦ *(Holy Spirit)* ਦੀ ਸੋਝੀ ਨਹੀਂ ਅਤੇ ਉਸ ਨੂੰ ਇਹ ਸੋਝੀ ਸੱਚੇ ਸ਼ਬਦ ਤੋਂ ਹੀ ਪ੍ਰਾਪਤ ਹੋ ਸਕਦੀ ਹੈ ਕਿ ਉਹ ਅਤੇ ਉਹਦੀ ਰਚਨਾ ਇੱਕ ਹਨ ਅਤੇ ਦੁਸ਼ਮਣ ਨੂੰ ਤਿਆਗਣ ਨਾਲ ਦੋਸਤ ਵੀ ਤਿਆਗਿਆ ਜਾਂਦਾ ਹੈ—ਕਿਉਂਕਿ 'ਦੁਸ਼ਮਣ' ਅਤੇ 'ਦੋਸਤ' ਦੋਵੇਂ ਸ਼ਬਦ, ਉਹਦੀ 'ਮੈਂ' ਦੇ ਪੈਦਾ ਕੀਤੇ ਹੋਏ ਹਨ।

ਜਿਸ ਨੂੰ ਤੁਸੀਂ ਪਸੰਦ ਨਹੀਂ ਕਰਦੇ ਅਤੇ ਬੁਰਾ ਕਹਿ ਕੇ ਤਿਆਗ ਦਿੰਦੇ ਹੋ, ਨਿਸ਼ਚੇ ਹੀ ਕੋਈ ਹੋਰ ਵਿਅਕਤੀ ਜਾਂ ਚੀਜ਼ ਉਹਨੂੰ ਚੰਗਾ ਮੰਨ ਕੇ ਪ੍ਰਵਾਨ ਕਰ ਲੈਂਦੀ ਹੈ। ਕੀ ਕੋਈ ਚੀਜ਼ ਇੱਕੋ ਸਮੇਂ ਦੋ ਪਰਸਪਰ ਵਿਰੋਧੀ ਚੀਜ਼ਾਂ ਬਣ ਸਕਦੀ ਹੈ ? ਨਾ ਹੀ ਉਹ ਚੰਗੀ ਹੈ, ਨਾ ਬੁਰੀ, ਸਿਰਫ਼ ਤੁਹਾਡੀ 'ਮੈਂ' ਨੇ ਉਹਨੂੰ ਬੁਰੀ ਬਣਾ ਦਿਤਾ ਅਤੇ ਕਿਸੇ ਹੋਰ 'ਮੈਂ' ਨੇ ਉਹਨੂੰ ਚੰਗੀ ਬਣਾ ਦਿੱਤਾ।

ਕੀ ਮੈਂ ਕਿਹਾ ਨਹੀਂ ਸੀ ਕਿ ਜੋ ਬਣਾ ਸਕਦਾ ਹੈ, ਮਿਟਾ ਵੀ ਸਕਦਾ ਹੈ ? ਜਿਸ ਤਰ੍ਹਾਂ ਤੁਸੀਂ ਕਿਸੇ ਨੂੰ ਦੁਸ਼ਮਣ ਬਣਾਉਂਦੇ ਹੋ, ਓਵੇਂ ਹੀ ਉਹਦੇ ਪ੍ਰਤੀ ਦੁਸ਼ਮਣੀ ਮਿਟਾ ਵੀ ਸਕਦੇ ਹੋ ਜਾਂ ਉਹਨੂੰ ਦੁਸ਼ਮਣ ਤੋਂ ਦੋਸਤ ਵੀ ਬਣਾ ਸਕਦੇ ਹੋ। ਇਸ ਤਰ੍ਹਾਂ ਕਰਨ ਲਈ, ਤੁਹਾਡੀ 'ਮੈਂ' ਦਾ ਇੱਕ ਕੁਠਾਲੀ ਹੋਣਾ ਅਤਿ ਜ਼ਰੂਰੀ ਹੈ। ਇਹਦੇ ਲਈ ਤੁਹਾਨੂੰ 'ਤੱਤ-ਗਿਆਨ' ਦੀ ਲੋੜ ਹੈ। ਇਸ ਲਈ ਮੈਂ ਤੁਹਾਨੂੰ ਕਹਿੰਦਾ ਹਾਂ ਕਿ ਜੇ ਕਿਸੇ ਚੀਜ਼ ਲਈ ਪ੍ਰਾਰਥਨਾ ਕਰਨੀ ਹੈ ਤਾਂ 'ਦੈਵੀ-ਗਿਆਨ' ਲਈ ਕਰੋ। ਮੇਰੇ ਸਾਥੀਓ! ਤੁਸੀਂ ਛਾਣ-ਬੀਣ ਕਰਨ ਵਾਲੇ ਕਦੇ ਨਾ ਬਣੋ ਕਿਉਂਕਿ ਰੱਬ ਦਾ 'ਸ਼ਬਦ' 'ਜੀਵਨ' ਹੈ ਅਤੇ 'ਜੀਵਨ' ਅਜਿਹੀ ਕੁਠਾਲੀ ਹੈ, ਜਿਸ ਵਿੱਚ ਜੋ ਕੁਝ ਪੈਂਦਾ ਹੈ, ਉਹ ਉਸ ਨੂੰ ਇੱਕ ਅਖੰਡ ਏਕਤਾ ਦਾ ਰੂਪ ਦੇ ਦਿੰਦੀ ਹੈ। ਸਭ ਕੁਝ ਪੂਰੀ ਤਰ੍ਹਾਂ ਸੰਤੁਲਿਤ ਹੈ ਅਤੇ ਸਭ ਕੁਝ ਉਸ ਦੇ ਰਚਨਹਾਰ, 'ਪਵਿੱਤਰ ਤ੍ਰੀਆਤਮਾ' ਦੀ ਵਡਿਆਈ ਦੇ ਅਨੁਕੂਲ ਹੁੰਦਾ ਹੈ। ਫਿਰ ਉਹ ਤੁਹਾਡੇ ਲਈ ਕਿੰਨਾ ਵੱਧ ਅਨੁਰੂਪ ਹੋਵੇਗਾ ?

ਮੇਰੇ ਸਾਥੀਓ! ਤੁਸੀਂ ਛਾਨਣ ਵਾਲੇ ਕਦੇ ਨਾ ਬਣੋ। ਛਾਨਣ ਵਾਲੇ ਨਾ ਬਣੋਗੇ ਤਾਂ ਏਨੀ ਮਹਾਨ ਸਰਬ-ਵਿਆਪਕ ਅਤੇ ਸਭ ਨੂੰ ਕਲਾਵੇ ਵਿੱਚ ਲੈਣ ਵਾਲੀ ਪਦਵੀ ਮਿਲ ਜਾਵੇਗੀ ਕਿ ਤੁਸੀਂ ਹਰ ਪ੍ਰਕਾਰ ਦੀ ਪਰਖ ਤੋਂ ਉੱਪਰ ਉੱਠ ਜਾਵੋਗੇ।

ਮੇਰੇ ਸਾਥੀਓ! ਤੁਸੀਂ ਛਾਨਣ ਵਾਲੇ ਕਦੇ ਨਾ ਬਣੋ। ਪਹਿਲਾਂ 'ਸ਼ਬਦ' ਦਾ ਗਿਆਨ ਢੂੰਡੋ ਤਾਂ ਜੋ ਤੁਸੀਂ ਆਪਣੇ ਸ਼ਬਦ ਨੂੰ ਜਾਣ ਸਕੋ। ਜੇ ਤੁਸੀਂ ਆਪਣੇ-ਅੰਦਰਲੇ ਸ਼ਬਦ ਨੂੰ ਜਾਣ ਲਓਗੇ ਤਾਂ ਤੁਸੀਂ ਆਪਣੀਆਂ ਛਾਨਣੀਆਂ ਨੂੰ ਅੱਗ ਵਿੱਚ ਸੁੱਟ ਦਿਓਗੇ ਕਿਉਂਕਿ ਤੁਹਾਡਾ ਅੰਦਰਲਾ ਸ਼ਬਦ ਅਤੇ ਰੱਬ ਦਾ 'ਸ਼ਬਦ' ਇੱਕੋ ਹਨ। ਬਸ ਏਨਾ ਹੀ ਫ਼ਰਕ ਹੈ ਕਿ ਤੁਹਾਡਾ ਸ਼ਬਦ ਅਜੇ ਪਰਦਿਆਂ ਪਿੱਛੇ ਲੁਕਿਆ ਹੋਇਆ ਹੈ।

ਮੀਰਦਾਦ ਚਾਹੁੰਦਾ ਹੈ ਕਿ ਤੁਸੀਂ ਉਹ ਪਰਦੇ ਉਤਾਰ ਦਿਓ।

ਰੱਬ ਦਾ 'ਸ਼ਬਦ' ਸਮੇਂ ਅਤੇ ਸਥਾਨ ਤੋਂ ਉੱਪਰ ਹੈ। ਕੀ ਕਦੇ ਕੋਈ ਅਜਿਹਾ ਸਮਾਂ ਵੀ ਸੀ ਜਦ ਤੁਸੀਂ ਰੱਬ ਦੇ ਨਾਲ ਨਹੀਂ ਸੀ ? ਕੀ ਕੋਈ ਅਜਿਹੀ ਥਾਂ ਵੀ ਹੈ, ਜਿਥੇ ਤੁਸੀਂ ਰੱਬ ਦੇ ਅੰਦਰ ਨਹੀਂ ਹੁੰਦੇ ? ਫਿਰ ਤੁਸੀਂ ਸਦੀਵਤਾ ਨੂੰ ਪਹਿਰਾਂ ਅਤੇ ਰੁੱਤਾਂ ਨਾਲ ਕਿਉਂ ਬੰਨ੍ਹਦੇ ਹੋ ? ਤੇ 'ਸਥਾਨ' ਨੂੰ ਇੰਚਾਂ ਤੇ ਮੀਲਾਂ ਵਿੱਚ ਕਿਉਂ ਮਿਣਦੇ ਹੋ ?

ਪ੍ਰਭੂ ਦਾ 'ਸ਼ਬਦ' ਅਜਨਮਾ ਹੈ ਅਜੂਨੀ ਹੈ 'ਜੀਵਨ' ਹੈ। ਇਸ ਲਈ ਉਹ ਅਵਿਨਾਸ਼ੀ ਹੈ। ਫਿਰ ਤੁਹਾਡਾ ਸ਼ਬਦ ਕਿਉਂ ਜੰਮਣ-ਮਰਨ ਵਿੱਚ ਫਸਿਆ ਹੋਇਆ ਹੈ ? ਕੀ ਤੁਸੀਂ ਸਿਰਫ਼ ਪ੍ਰਭੂ ਦੇ ਜੀਵਨ ਦੇ ਸਹਾਰੇ ਹੀ ਨਹੀਂ ਜੀ ਰਹੇ ? ਅਤੇ ਕੀ 'ਅਕਾਲ' ਜਾਂ ਮ੍ਰਿਤੂ-ਰਹਿਤ ਕਦੇ ਕਾਲ ਜਾਂ ਮ੍ਰਿਤੂ ਦਾ ਸ੍ਰੋਤ ਹੋ ਸਕਦਾ ਹੈ ?

ਪ੍ਰਭੂ ਦਾ ਸ਼ਬਦ ਸਭ ਕੁਝ ਦਾ ਭੰਡਾਰ ਹੈ। ਸ਼ਬਦ ਨਿਰੰਤਰ ਅਤੇ ਅਸੀਮ ਹੈ। ਫਿਰ ਤੁਹਾਡਾ ਸ਼ਬਦ ਕਿਉਂ ਸੀਮਾਵਾਂ ਵਿੱਚ ਬੰਦ ਹੈ ?

ਮੈਂ ਤੁਹਾਨੂੰ ਦੱਸਦਾ ਹਾਂ ਕਿ ਤੁਹਾਡੀਆਂ ਹੱਡੀਆਂ ਸਿਰਫ਼ ਤੁਹਾਡੀਆਂ ਹੱਡੀਆਂ ਨਹੀਂ ਹਨ ਅਤੇ ਤੁਹਾਡਾ ਮਾਸ ਸਿਰਫ਼ ਤੁਹਾਡਾ ਮਾਸ ਨਹੀਂ ਹੈ। ਤੁਹਾਡੇ ਹੱਥਾਂ ਨਾਲ ਹੋਰ ਅਣਗਿਣਤ ਹੱਥ ਧਰਤੀ, ਆਕਾਸ਼ ਦੀਆਂ ਦੇਗਚੀਆਂ ਵਿੱਚ ਚੁੱਭੀ ਮਾਰਦੇ ਹਨ, ਜਿਨ੍ਹਾਂ ਵਿੱਚੋਂ ਤੁਹਾਡੇ ਹੱਡ ਮਾਸ ਆਉਂਦੇ ਹਨ ਅਤੇ ਜਿਨ੍ਹਾਂ ਵਿੱਚ ਉਹ ਵਾਪਸ ਚਲੇ ਜਾਂਦੇ ਹਨ।

ਤੁਹਾਡੀਆਂ ਅੱਖਾਂ ਦਾ ਪ੍ਰਕਾਸ਼ ਸਿਰਫ਼ ਤੁਹਾਡਾ ਹੀ ਪ੍ਰਕਾਸ਼ ਨਹੀਂ। ਇਹ ਉਨ੍ਹਾਂ ਸਭ ਲੋਕਾਂ ਦਾ ਵੀ ਪ੍ਰਕਾਸ਼ ਹੈ, ਜਿਹੜੇ 'ਸੂਰਜ' ਵਿੱਚ ਤੁਹਾਡੇ ਨਾਲ ਭਾਈਵਾਲ ਹਨ। ਜੇ ਮੇਰੇ ਵਿੱਚ ਪ੍ਰਕਾਸ਼ ਨਾ ਹੁੰਦਾ ਤਾਂ ਕੀ ਤੁਹਾਡੀਆਂ ਅੱਖਾਂ ਮੈਨੂੰ ਦੇਖ ਸਕਦੀਆਂ ? ਇਹ 'ਮੇਰਾ' ਪ੍ਰਕਾਸ਼ ਹੈ ਜੋ ਤੁਹਾਡੀਆਂ ਅੱਖਾਂ ਵਿੱਚ ਮੈਨੂੰ ਦੇਖਦਾ ਹੈ। ਇਹ ਤੁਹਾਡਾ ਪ੍ਰਕਾਸ਼ ਹੈ, ਜਿਹੜਾ ਮੇਰੀਆਂ ਅੱਖਾਂ ਵਿੱਚ ਤੁਹਾਨੂੰ ਦੇਖਦਾ ਹੈ। ਜੇ ਮੈਂ ਨਿਰਾ ਹਨੇਰਾ ਹੁੰਦਾ ਤਾਂ ਤੁਹਾਡੀਆਂ ਅੱਖਾਂ ਮੈਨੂੰ ਦੇਖਦੇ ਸਮੇਂ ਨਿਰਾ ਹਨੇਰਾ ਹੁੰਦੀਆਂ।

ਨਾ ਹੀ ਤੁਹਾਡੀ ਛਾਤੀ ਵਿੱਚ ਚੱਲ ਰਿਹਾ ਸਾਹ ਤੁਹਾਡਾ ਇਕੱਲਿਆਂ ਦਾ ਸਾਹ ਹੈ। ਉਹ ਸਭ ਜੋ ਹਵਾ ਵਿੱਚ ਸਾਹ ਲੈ ਰਹੇ ਹਨ, ਜਾਂ ਜਿਨ੍ਹਾਂ ਨੇ ਕਦੇ ਸਾਹ ਲਿਆ ਹੈ, ਤੁਹਾਡੀ ਛਾਤੀ ਵਿੱਚ ਸਾਹ ਲੈ ਰਹੇ ਹਨ। ਜਿਹੜਾ ਸਾਹ ਹੁਣ ਵੀ ਤੁਹਾਡੇ ਫੇਫੜਿਆਂ ਨੂੰ ਫੁਲਾ ਰਿਹਾ ਹੈ ਕੀ ਉਹ 'ਆਦਮ' ਦਾ ਹੀ ਸਾਹ ਨਹੀਂ ਹੈ ? ਕੀ ਹੁਣ ਵੀ ਤੁਹਾਡੇ ਦਿਲਾਂ ਵਿੱਚ 'ਆਦਮ' ਦਾ ਦਿਲ ਨਹੀਂ ਧੜਕ ਰਿਹਾ ?

ਨਾ ਹੀ ਤੁਹਾਡੇ ਵਿਚਾਰ ਤੁਹਾਡੇ ਇਕੱਲਿਆਂ ਦੇ ਵਿਚਾਰ ਹਨ। ਸਾਂਝੀ ਸੋਚ ਦਾ ਸਮੁੰਦਰ ਦਾਹਵਾ ਕਰਦਾ ਹੈ ਕਿ ਉਹ ਮੇਰੇ ਵਿਚਾਰ ਹਨ। ਤੇ ਇਹੋ ਦਾਹਵਾ ਸਾਰੇ ਸੋਚਣ ਵਾਲੇ ਜੀਵਾਂ ਦਾ ਹੈ, ਜੋ ਇਸ ਸੋਚ ਦੇ ਸਮੁੰਦਰ ਵਿੱਚ ਤੁਹਾਡੇ ਭਾਈਵਾਲ ਹਨ।

ਨਾ ਹੀ ਤੁਹਾਡੇ ਸੁਪਨੇ ਤੁਹਾਡੇ ਇਕੱਲਿਆਂ ਦੇ ਸੁਪਨੇ ਹਨ! ਤੁਹਾਡੇ ਸੁਪਨਿਆਂ ਵਿੱਚ ਸਾਰਾ ਬ੍ਰਹਿਮੰਡ ਸੁਪਨੇ ਲੈ ਰਿਹਾ ਹੈ।

ਨਾ ਹੀ ਤੁਹਾਡਾ ਘਰ ਤੁਹਾਡਾ ਇਕੱਲਿਆ ਦਾ ਘਰ ਹੈ। ਇਹ ਤੁਹਾਡੇ ਮਹਿਮਾਨ ਦਾ ਵੀ ਨਿਵਾਸ-ਸਥਾਨ ਹੈ ਤੇ ਉਸ ਮੱਖੀ, ਚੂਹੇ ਤੇ ਬਿੱਲੀ ਤੇ ਹੋਰ ਸਾਰੇ ਜੀਵਾਂ ਦਾ ਵੀ, ਜਿਨ੍ਹਾਂ ਨਾਲ ਰਲ ਕੇ ਤੁਸੀਂ ਇਸ ਘਰ ਵਿੱਚ ਰਹਿੰਦੇ ਹੋ।

ਇਸ ਲਈ ਵਾੜਾਂ, ਵਲਗਣਾਂ ਤੋਂ ਸਾਵਧਾਨ ਰਹੋ। ਤੁਸੀਂ 'ਭਰਮ' ਨੂੰ ਵਾੜ ਦੇ ਅੰਦਰ ਲੈ ਆਉਂਦੇ ਹੋ, ਤੇ 'ਸੱਚ' ਨੂੰ ਵਾੜ ਤੋਂ ਬਾਹਰ ਕੱਢ ਦਿੰਦੇ ਹੋ ਅਤੇ ਜਦ ਤੁਸੀਂ ਆਪਣੇ ਆਪ ਨੂੰ ਵਾੜ ਦੇ ਅੰਦਰ ਦੇਖਣ ਲਈ ਮੂੰਹ ਪਿੱਛੇ ਮੋੜਦੇ ਹੋ ਤਾਂ ਤੁਸੀਂ ਦੇਖਦੇ ਹੋ ਕਿ 'ਮੌਤ' ਤੁਹਾਡੇ ਸਾਹਮਣੇ ਖੜ੍ਹੀ ਹੈ ਕਿਉਂਕਿ 'ਮੌਤ' 'ਭਰਮ' ਦਾ ਹੀ ਦੂਜਾ ਨਾਂ ਹੈ।

ਸਾਧੂ ਭਰਾਓ! 'ਮਨੁੱਖ' ਨੂੰ ਪ੍ਰਭੂ ਤੋਂ ਵੱਖ ਨਹੀਂ ਕੀਤਾ ਜਾ ਸਕਦਾ। ਇਸ ਲਈ ਉਹਨੂੰ ਆਪਣੇ ਸਾਥੀ ਮਨੁੱਖਾਂ ਤੋਂ ਵੀ ਵੱਖ ਨਹੀਂ ਕੀਤਾ ਜਾ ਸਕਦਾ ਅਤੇ ਉਨ੍ਹਾਂ ਹੋਰ ਜੀਵਾਂ ਤੋਂ ਵੀ ਨਹੀਂ, ਜਿਹੜੇ 'ਸ਼ਬਦ' ਤੋਂ ਉਤਪੰਨ ਹੁੰਦੇ ਹਨ।

'ਸ਼ਬਦ' ਸਾਗਰ ਹੈ, ਤੁਸੀਂ ਬੱਦਲ ਹੋ। ਕੀ ਬੱਦਲ, ਬੱਦਲ ਰਹਿ ਸਕਦਾ ਹੈ, ਜੇ ਉਹਦੇ ਅੰਦਰ ਸਾਗਰ ਨਾ ਹੋਵੇ? ਉਹ ਬੱਦਲ ਸੱਚ-ਮੁੱਚ ਮੂਰਖ ਹੋਵੇਗਾ, ਜਿਹੜਾ ਆਪਣੇ ਰੂਪ ਅਤੇ ਅਸਤਿਤਵ ਨੂੰ ਸਦਾ ਲਈ ਕਾਇਮ ਰੱਖਣ ਲਈ, ਅਕਾਸ਼ ਅਤੇ ਪੁਲਾੜ ਵਿੱਚ ਸਦਾ ਲਟਕਦੇ ਰਹਿਣ ਦੇ ਜਤਨ ਵਿੱਚ ਆਪਣਾ ਜੀਵਨ ਨਸ਼ਟ ਕਰ ਲੈਂਦਾ ਹੈ। ਉਸ ਨੂੰ ਆਪਣੇ ਇਸ ਮੂਰਖ਼ਤਾ-ਭਰੇ ਜਤਨ ਦਾ, ਟੁੱਟੀਆਂ ਹੋਈਆਂ ਆਸਾਂ ਅਤੇ ਝੂਠੇ ਜ਼ਹਿਰ-ਭਰੇ ਹੰਕਾਰ ਤੋਂ ਬਿਨਾਂ ਹੋਰ ਕੀ ਫਲ ਮਿਲੇਗਾ? ਜਦ ਤਕ ਉਹ ਆਪਣੇ ਆਪ ਨੂੰ ਮਿਟਾ ਨਾ ਦੇਵੇ, ਉਹ ਆਪਣੇ ਆਪ ਨੂੰ ਨਹੀਂ ਪਾ ਸਕਦਾ। ਜਦ ਤਕ ਉਹ ਬੱਦਲ ਦੇ ਤੌਰ ਤੇ ਮਰ ਕੇ ਅਲੋਪ ਨਾ ਹੋ ਜਾਵੇ, ਉਹ ਆਪਣੇ ਆਪੇ ਵਿੱਚ ਉਹ ਸਮੁੰਦਰ ਨਹੀਂ ਲੱਭ ਸਕਦਾ, ਜਿਹੜਾ ਉਹਦਾ ਅਸਲ ਆਪਾ ਹੈ।

'ਮਨੁੱਖ' ਉਹ ਬੱਦਲ ਹੈ, ਜਿਸ ਦੇ ਅੰਦਰ ਪ੍ਰਭੂ ਸਮਾਇਆ ਹੋਇਆ ਹੈ। ਜਦ ਤਕ ਉਹ ਆਪਣੇ ਆਪ ਤੋਂ ਖ਼ਾਲੀ ਨਹੀਂ ਹੋ ਜਾਂਦਾ, ਉਹ ਆਪਣੇ ਆਪ ਨੂੰ ਨਹੀਂ ਪਾ ਸਕਦਾ। ਵਾਹ, ਕਿੰਨਾ ਅਨੰਦ ਹੈ ਖ਼ਾਲੀ ਹੋ ਜਾਣ ਵਿੱਚ!

ਜਦ ਤਕ ਤੁਸੀਂ ਸਦਾ ਲਈ 'ਸ਼ਬਦ' ਵਿੱਚ ਲੀਨ ਨਾ ਹੋ ਜਾਉ, ਤੁਸੀਂ ਸ਼ਬਦ ਨੂੰ ਨਹੀਂ ਪਛਾਣ ਸਕਦੇ, ਜਿਹੜਾ ਕਿ ਤੁਸੀਂ ਆਪ ਹੋ—ਤੁਹਾਡੀ ਆਪਣੀ 'ਮੈਂ'। ਵਾਹ, ਕਿੰਨਾ ਅਨੰਦ ਹੈ, ਲੀਨ ਹੋ ਜਾਣ ਵਿੱਚ!

ਮੈਂ ਤੁਹਾਨੂੰ ਮੁੜ ਕਹਿੰਦਾ ਹਾਂ, 'ਦੈਵੀ-ਗਿਆਨ' ਲਈ ਪ੍ਰਾਰਥਨਾ ਕਰੋ। ਜਦ ਤੁਹਾਡੇ ਦਿਲਾਂ ਵਿੱਚ 'ਦੈਵੀ-ਗਿਆਨ' ਪ੍ਰਗਟ ਹੋ ਜਾਵੇਗਾ ਤਾਂ ਫਿਰ ਪ੍ਰਭੂ ਦੇ ਪੂਰੇ ਵਿਸ਼ਾਲ ਸਾਮਰਾਜ ਵਿੱਚ ਕੁਝ ਵੀ ਅਜਿਹਾ ਨਹੀਂ ਹੋਵੇਗਾ, ਜਿਹੜਾ ਤੁਹਾਡੇ ਦੁਆਰਾ ਉਚਾਰੀ ਗਈ ਹਰ 'ਮੈਂ' ਦਾ ਪ੍ਰਸੰਨਤਾ ਭਰਿਆ ਉੱਤਰ ਨਹੀਂ ਦੇਵੇਗਾ।

ਅਤੇ ਫਿਰ 'ਮੌਤ' ਤੁਹਾਡੇ ਹੱਥਾਂ ਵਿੱਚ ਅਜਿਹਾ ਹਥਿਆਰ ਬਣ ਜਾਵੇਗੀ ਜਿਸ ਨਾਲ ਤੁਸੀਂ 'ਮੌਤ' ਨੂੰ ਪਰਾਜਿਤ ਕਰ ਸਕੋਗੇ। ਤੇ ਫਿਰ 'ਜੀਵਨ' ਤੁਹਾਡੇ ਹਿਰਦੇ ਨੂੰ ਆਪਣੇ ਅਸੀਮ ਹਿਰਦੇ ਦੀ ਚਾਬੀ ਬਖ਼ਸ਼ ਦੇਵੇਗਾ। ਉਹ 'ਪ੍ਰੇਮ' ਦੀ ਸੁਨਹਿਰੀ ਚਾਬੀ ਹੈ।

ਸ਼ਮਦਾਮ: ਮੈਂ ਕਦੇ ਸੁਪਨੇ ਵਿੱਚ ਵੀ ਕਲਪਨਾ ਨਹੀਂ ਸੀ ਕੀਤੀ ਕਿ ਜੂਠੇ ਭਾਂਡੇ ਪੂੰਝਣ ਵਾਲੇ ਚੀਥੜੇ ਅਤੇ ਝਾੜੂ ਵਿੱਚੋਂ ਏਨੀ ਦਾਨਾਈ ਨਚੋੜੀ ਜਾ ਸਕਦੀ ਹੈ। (ਉਹਦਾ ਇਸ਼ਾਰਾ ਮੀਰਦਾਦ ਦੇ ਨੌਕਰ ਹੋਣ ਵੱਲ ਸੀ।)

*ਮੀਰਦਾਦ*: ਦਾਨਿਆਂ ਲਈ ਸਭ ਕੁਝ ਦਾਨਾਈ ਦਾ ਭੰਡਾਰ ਹੈ। ਮੂਰਖਾਂ ਲਈ ਦਾਨਾਈ ਵੀ ਮੂਰਖਤਾ ਹੈ।

*ਸ਼ਮਦਾਮ*: ਨਿਰਸੰਦੇਹ ਤੇਰੀ ਜੀਭ ਬੜੀ ਚਤਰ ਹੈ। ਹੈਰਾਨੀ ਦੀ ਗੱਲ ਹੈ ਕਿ ਤੂੰ ਇਹਨੂੰ ਏਨੀ ਦੇਰ ਤਕ ਲਗਾਮ ਦੇ ਰੱਖੀ, ਪਰ ਤੇਰੇ ਸ਼ਬਦ ਏਨੇ ਕਠੋਰ ਹਨ ਕਿ ਸੁਣੇ ਨਹੀਂ ਜਾਂਦੇ।

*ਮੀਰਦਾਦ*: ਮੇਰੇ ਸ਼ਬਦ ਤਾਂ ਕੋਮਲ ਹਨ, ਸ਼ਮਦਾਮ। ਕਠੋਰ ਤੇਰੇ ਕੰਨਾਂ ਨੂੰ ਲੱਗਦੇ ਹਨ। ਬਦਕਿਸਮਤ ਹਨ ਉਹ ਜਿਹੜੇ ਸੁਣ ਕੇ ਵੀ ਨਹੀਂ ਸੁਣਦੇ ਅਤੇ ਦੇਖ ਕੇ ਵੀ ਨਹੀਂ ਦੇਖਦੇ।

*ਸ਼ਮਦਾਮ*: ਮੈਨੂੰ ਸਭ ਕੁਝ ਸੁਣਦਾ ਅਤੇ ਦਿਸਦਾ ਹੈ, ਸ਼ਾਇਦ ਲੋੜ ਤੋਂ ਵੱਧ, ਪਰ ਮੈਂ ਇਸ ਤਰ੍ਹਾਂ ਦੀਆਂ ਬੇਤੁਕੀਆਂ ਨਹੀਂ ਸੁਣਨਾ ਚਾਹੁੰਦਾ ਕਿ ਸ਼ਮਦਾਮ ਅਤੇ ਮੀਰਦਾਦ ਬਰਾਬਰ ਹਨ; ਕਿ ਮਾਲਕ ਤੇ ਨੌਕਰ ਵਿੱਚ ਕੋਈ ਫ਼ਰਕ ਨਹੀਂ ਹੁੰਦਾ।

## ਮਾਲਕ ਅਤੇ ਨੌਕਰ ਬਾਰੇ

### ਸਾਥੀ ਮੀਰਦਾਦ ਬਾਰੇ
### ਆਪਣੇ ਵਿਚਾਰ ਪ੍ਰਗਟ ਕਰਦੇ ਹਨ

*ਮੀਰਦਾਦ:* ਮੀਰਦਾਦ ਹੀ ਸ਼ਮਦਾਮ ਦਾ ਇਕੱਲਾ ਨੌਕਰ ਨਹੀਂ ਹੈ। ਸ਼ਮਦਾਮ! ਕੀ ਤੂੰ ਆਪਣੇ ਨੌਕਰਾਂ ਦੀ ਗਿਣਤੀ ਕਰ ਸਕਦਾ ਹੈਂ?

ਕੀ ਕੋਈ ਅਜਿਹਾ ਗਰੜ ਜਾਂ ਬਾਜ਼ ਹੈ; ਕੋਈ ਦਿਉਦਾਰ ਜਾਂ ਬਲੂਤ ਦਾ ਬਿਰਛ ਹੈ; ਕੋਈ ਪਰਬਤ ਜਾਂ ਤਾਰਾ ਹੈ; ਕੋਈ ਸਾਗਰ ਜਾਂ ਸਰੋਵਰ ਹੈ; ਕੋਈ ਫ਼ਰਿਸ਼ਤਾ ਜਾਂ ਬਾਦਸ਼ਾਹ ਹੈ; ਜਿਹੜਾ ਸ਼ਮਦਾਮ ਦੀ ਸੇਵਾ ਨਾ ਕਰ ਰਿਹਾ ਹੋਵੇ? ਕੀ ਸਾਰਾ ਸੰਸਾਰ ਹੀ ਸ਼ਮਦਾਮ ਦੀ ਸੇਵਾ ਨਹੀਂ ਕਰ ਰਿਹਾ?

ਨਾ ਹੀ ਮੀਰਦਾਦ ਸ਼ਮਦਾਮ ਦਾ ਇੱਕੋ-ਇੱਕ ਮਾਲਕ ਹੈ। ਸ਼ਮਦਾਮ ਕੀ ਤੂੰ ਆਪਣੇ ਮਾਲਕ ਗਿਣ ਸਕਦਾ ਹੈਂ?

ਕੀ ਕੋਈ ਅਜਿਹਾ ਬੀਂਡਾ ਜਾਂ ਕੀੜਾ ਹੈ; ਕੋਈ ਉੱਲੂ ਜਾਂ ਚਿੜੀ ਹੈ; ਕੋਈ ਕੰਡਾ ਜਾਂ ਟਹਿਣੀ ਹੈ; ਕੋਈ ਰੋੜਾ ਜਾਂ ਸਿੱਪੀ ਹੈ; ਕੋਈ ਤ੍ਰੇਲ ਦਾ ਤੁਪਕਾ ਜਾਂ ਤਲਾਅ ਹੈ; ਕੋਈ ਭਿਖਾਰੀ ਜਾਂ ਚੋਰ ਹੈ, ਜਿਸ ਦੀ ਸ਼ਮਦਾਮ ਸੇਵਾ ਨਹੀਂ ਕਰ ਰਿਹਾ? ਕੀ ਸ਼ਮਦਾਮ ਸਾਰੇ ਸੰਸਾਰ ਦੀ ਸੇਵਾ ਨਹੀਂ ਕਰ ਰਿਹਾ? ਕਿਉਂਕਿ ਸੰਸਾਰ ਆਪਣਾ ਕਾਰਜ ਕਰਦਿਆਂ ਤੁਹਾਡਾ ਕਾਰਜ ਵੀ ਕਰ ਰਿਹਾ ਹੈ, ਤੇ ਤੁਸੀਂ ਆਪਣਾ ਕਾਰਜ ਕਰਦਿਆਂ, ਸੰਸਾਰ ਦਾ ਕਾਰਜ ਵੀ ਕਰ ਰਹੇ ਹੋ।

ਬੇਸ਼ਕ ਸਿਰ, ਪੇਟ ਦਾ ਮਾਲਕ ਹੈ, ਪਰ ਪੇਟ ਵੀ ਸਿਰ ਦਾ ਘੱਟ ਮਾਲਕ ਨਹੀਂ।

ਜਦ ਤਕ ਸੇਵਾ ਕਰਦਿਆਂ ਉਹਦੀ ਆਪਣੀ ਸੇਵਾ ਨਾ ਹੁੰਦੀ ਹੋਵੇ, ਕੋਈ ਵੀ ਚੀਜ਼ ਸੇਵਾ ਨਹੀਂ ਕਰ ਸਕਦੀ। ਜਦ ਤਕ ਉਹ ਸੇਵਾ ਕਰਨ ਵਾਲੇ ਦੀ ਸੇਵਾ ਨਾ ਕਰੇ, ਕਿਸੇ ਚੀਜ਼ ਦੀ ਸੇਵਾ ਨਹੀਂ ਹੋ ਸਕਦੀ।

ਸ਼ਮਦਾਮ! ਮੈਂ ਤੈਨੂੰ ਤੇ ਹੋਰ ਸਭ ਨੂੰ ਕਹਿੰਦਾ ਹਾਂ, ਨੌਕਰ, ਮਾਲਕ ਦਾ ਮਾਲਕ ਹੁੰਦਾ ਹੈ। ਮਾਲਕ, ਨੌਕਰ ਦਾ ਨੌਕਰ ਹੁੰਦਾ ਹੈ। ਨੌਕਰ ਆਪਣਾ ਸਿਰ ਨੀਵਾਂ ਨਾ ਕਰੇ, ਮਾਲਕ ਆਪਣਾ ਸਿਰ ਉੱਚਾ ਨਾ ਕਰੇ। ਨਿਰਦਈ ਮਾਲਕ ਦੇ ਹੰਕਾਰ ਨੂੰ ਕੁਚਲ ਦਿਓ। ਨੌਕਰ ਦੇ ਹੀਣਤਾ ਦੇ ਭਾਵ ਨੂੰ ਜੜ੍ਹੋਂ ਪੁੱਟ ਦਿਓ।

ਯਾਦ ਰੱਖੋ ਕਿ 'ਸ਼ਬਦ' ਇੱਕ ਹੈ ਅਤੇ ਤੁਸੀਂ ਅਸਲ ਵਿੱਚ 'ਸ਼ਬਦ' ਦਾ ਹੀ ਇੱਕ ਅੱਖਰ ਹੋ। ਕੋਈ ਵੀ ਅੱਖਰ ਕਿਸੇ ਹੋਰ ਅੱਖਰ ਨਾਲੋਂ ਸ੍ਰੇਸ਼ਟ ਨਹੀਂ ਹੁੰਦਾ, ਨਾ ਹੀ ਉਹ ਕਿਸੇ ਦੂਸਰੇ ਅੱਖਰ ਤੋਂ ਵੱਧ ਜ਼ਰੂਰੀ ਹੁੰਦਾ ਹੈ। ਅੱਖਰ ਅਨੇਕ ਹੁੰਦੇ ਹੋਏ ਵੀ ਇੱਕ ਹੁੰਦੇ ਹਨ, ਸਗੋਂ 'ਸ਼ਬਦ' ਵੀ। ਜੇ ਤੁਸੀਂ ਉਸ ਅਕਹਿ ਸ੍ਵੈ-ਪ੍ਰੇਮ ਦਾ, ਜਿਹੜਾ ਸਭ ਨਾਲ ਪ੍ਰੇਮ ਅਤੇ ਸਭ ਚੀਜ਼ਾਂ ਨਾਲ ਪ੍ਰੇਮ ਹੈ, ਛਿਨ-ਮਾਤਰ ਲਈ ਵੀ ਅਨੁਭਵ ਕਰਨਾ ਚਾਹੁੰਦੇ ਹੋ ਤਾਂ ਤੁਹਾਨੂੰ ਵੀ ਅੱਖਰ ਸਮਾਨ ਇੱਕ ਬਣਨਾ ਪਵੇਗਾ।

ਸ਼ਮਦਾਮ! ਇਸ ਵੇਲੇ ਮੈਂ ਤੇਰੇ ਨਾਲ ਉਸ ਤਰ੍ਹਾਂ ਗੱਲ ਨਹੀਂ ਕਰ ਰਿਹਾ, ਜਿਸ ਤਰ੍ਹਾਂ ਕੋਈ ਮਾਲਕ ਆਪਣੇ ਨੌਕਰ ਨਾਲ ਕਰਦਾ ਹੈ ਜਾਂ ਨੌਕਰ ਆਪਣੇ ਮਾਲਕ ਨਾਲ। ਮੈਂ ਉਸ ਤਰ੍ਹਾਂ ਗੱਲ ਕਰ ਰਿਹਾ ਹਾਂ, ਜਿਸ ਤਰ੍ਹਾਂ ਕੋਈ ਭਰਾ, ਭਰਾ ਨਾਲ ਕਰਦਾ ਹੈ। ਫਿਰ ਵੀ ਮੇਰੇ ਸ਼ਬਦ ਤੈਨੂੰ ਇਸ ਤਰ੍ਹਾਂ ਪਰੇਸ਼ਾਨ ਕਿਉਂ ਕਰ ਰਹੇ ਹਨ?

ਜੇ ਤੂੰ ਚਾਹੁੰਦਾ ਹੈਂ ਤਾਂ ਬੇਸ਼ੱਕ ਮੇਰੇ ਤੋਂ ਬੇਮੁਖ ਹੋ ਜਾ। ਮੈਂ ਤਾਂ ਤੇਰੇ ਤੋਂ ਬੇਮੁਖ ਨਹੀਂ ਹੋ ਸਕਦਾ। ਕੀ ਮੈਂ ਤੈਨੂੰ ਥੋੜ੍ਹੀ ਦੇਰ ਪਹਿਲੋਂ ਹੀ ਨਹੀਂ ਸੀ ਕਿਹਾ ਕਿ ਮੇਰੀ ਕਮਰ ਦੀ ਚਮੜੀ ਤੇਰੀ ਕਮਰ ਦੀ ਚਮੜੀ ਤੋਂ ਵੱਖਰੀ ਨਹੀਂ? ਮੈਂ ਤੈਨੂੰ ਫੱਟ ਨਹੀਂ ਮਾਰਾਂਗਾ ਤਾਂ ਜੋ ਮੇਰਾ ਲਹੂ ਨਾ ਵਗਣ ਲੱਗ ਪਵੇ। ਇਸ ਲਈ ਜੇ ਤੂੰ ਆਪਣਾ ਲਹੂ ਬਚਾ ਕੇ ਰੱਖਣਾ ਹੈ ਤਾਂ ਆਪਣੀ ਜੀਭ ਨੂੰ ਮਿਆਨ ਵਿੱਚ ਪਾ ਲੈ। ਜੇ ਤੂੰ ਚਾਹੁੰਦਾ ਹੈਂ ਕਿ ਤੇਰੇ ਦਿਲ ਨੂੰ ਕਿਸੇ ਤਰ੍ਹਾਂ ਦਾ ਦੁੱਖ ਨਾ ਪਹੁੰਚੇ ਤਾਂ ਮੇਰੇ ਕੋਲ ਆਪਣੇ ਦਿਲ ਦੀ ਘੁੰਡੀ ਖੋਲ੍ਹ ਦੇ। ਇਹੋ ਜਿਹੀ ਜੀਭ ਨਾਲੋਂ, ਜਿਸ ਦੇ ਸ਼ਬਦ ਫੰਦੇ ਅਤੇ ਕੰਡਿਆਲੀਆਂ ਝਾੜੀਆਂ ਹੋਣ, ਬਿਨਾਂ ਜੀਭ ਦੇ ਹੋਣਾ ਬਿਹਤਰ ਹੈ। ਜਦ ਤਕ ਜੀਭ ਦੈਵੀ-ਗਿਆਨ' ਨਾਲ ਨਿਰਮਲ ਨਾ ਕਰ ਲਈ ਜਾਵੇ, ਸ਼ਬਦ ਹਮੇਸ਼ਾ ਫੱਟ ਮਾਰਦੇ ਰਹਿਣਗੇ ਅਤੇ ਫੰਦੇ ਲਾਉਂਦੇ ਰਹਿਣਗੇ।

ਸਾਧੂ ਭਰਾਓ! ਮੇਰੀ ਬੇਨਤੀ ਹੈ, ਤੁਸੀਂ ਆਪਣੇ ਹਿਰਦੇ ਫੋਲੋ ਅਤੇ ਆਪਣੇ ਦਿਲਾਂ ਵਿੱਚ ਖੜ੍ਹੀਆਂ ਸਭ ਦੀਵਾਰਾਂ ਢਾਹ ਦਿਓ। ਤੁਸੀਂ ਉਹ ਪਰਦੇ-ਪੋਤੜੇ ਪਰੇ ਸੁੱਟ ਦਿਉ, ਜਿਨ੍ਹਾਂ ਵਿੱਚ ਤੁਹਾਡੀ 'ਮੈਂ' ਅਜੇ ਵੀ ਲਪੇਟੀ ਹੋਈ ਹੈ ਤਾਂ ਜੋ ਤੁਸੀਂ ਦੇਖ ਸਕੋ ਕਿ ਉਸ ਵਿੱਚ ਅਤੇ ਰੱਬ ਦੇ 'ਸ਼ਬਦ' ਵਿੱਚ—ਜਿਹੜਾ ਸ਼ਬਦ ਆਪਣੇ ਆਪ ਨਾਲ ਅਤੇ ਉਸ ਤੋਂ, ਉਤਪੰਨ ਹੋਣ ਵਾਲੇ ਸਭ ਸੰਸਾਰ ਨਾਲ ਇੱਕ-ਸੁਰ ਹੈ—ਕੋਈ ਵੀ ਅੰਤਰ ਨਹੀਂ।

ਇਹ ਸਿੱਖਿਆ ਮੈਂ ਨੂਹ ਨੂੰ ਦਿੱਤੀ ਸੀ।

ਓਹੀ ਸਿੱਖਿਆ ਮੈਂ ਤੁਹਾਨੂੰ ਦੇ ਰਿਹਾ ਹਾਂ।

*ਨਰੌਂਦਾ:* ਇਹ ਕਹਿ ਕੇ ਮੀਰਦਾਦ ਆਪਣੀ ਕੋਠੜੀ ਵਿੱਚ ਵਾਪਸ ਚਲਾ ਗਿਆ ਅਤੇ ਅਸੀਂ ਸਾਰੇ ਬਹੁਤ ਸ਼ਰਮਿੰਦਾ ਹੋਏ ਬਾਹਰ ਖੜ੍ਹੇ ਰਹਿ ਗਏ। ਥੋੜ੍ਹੀ ਦੇਰ ਦੀ ਅਸਹਿ ਅਤੇ ਜਾਨ-ਲੇਵਾ ਚੁੱਪ ਤੋਂ ਬਾਅਦ, ਸਾਥੀ ਉੱਠ ਕੇ ਜਾਣ ਲੱਗ ਪਏ ਅਤੇ ਜਾਂਦੇ ਹੋਏ ਹਰ ਸਾਥੀ ਨੇ ਮੀਰਦਾਦ ਬਾਰੇ ਆਪਣੇ ਵਿਚਾਰ ਪ੍ਰਗਟ ਕੀਤੇ।

*ਸ਼ਮਦਾਮ:* ਇੱਕ ਭਿਖਾਰੀ, ਜਿਹੜਾ ਸ਼ਾਹੀ ਤਾਜ ਦੇ ਸੁਪਨੇ ਲੈ ਰਿਹਾ ਹੈ।

*ਮਿਕੇਯਨ:* ਇਹ ਓਹੀ ਹੈ, 'ਜਿਹੜਾ ਗੁਪਤ ਰੂਪ ਵਿੱਚ' ਨੂਹ ਦੀ ਬੇੜੀ ਵਿੱਚ ਚੜ੍ਹ ਗਿਆ ਸੀ। ਉਹਨੇ ਕਿਹਾ ਨਹੀਂ, 'ਇਹ ਸਿੱਖਿਆ ਮੈਂ 'ਨੂਹ' ਨੂੰ ਦਿੱਤੀ ਸੀ ?'

*ਅਬਿਮਾਰ:* ਉਲਝੇ ਹੋਏ ਸੂਤ ਦੀ ਗੁੱਛੀ।

*ਮਿਕਾਸਟਰ:* ਕਿਸੇ ਹੋਰ ਅਕਾਸ਼ ਦਾ ਤਾਰਾ।

*ਬੈਨੂਨ:* ਉਹ ਬਹੁਤ ਬੁੱਧੀਮਾਨ ਹੈ, ਪਰ ਸ੍ਵੈ-ਵਿਰੋਧਾਂ ਵਿੱਚ ਗੁਆਚਾ ਹੋਇਆ।

*ਜ਼ੈਮੋਰਾ:* ਕਮਾਲ ਦੀ ਰਬਾਬ ਪਰ ਅਜੀਬ ਸੁਰਾਂ ਵਾਲੀ।

*ਹਿੰਮਬਾਲ:* ਇੱਕ ਰਮਤਾ ਬੋਲ, ਕਿਸੇ ਸੁਹਿਰਦ ਕੰਨ ਦੀ ਤਲਾਸ਼ ਵਿੱਚ।

## ਮਿਕੇਯਨ ਅਤੇ ਨਰੌਂਦਾ
## ਦੀ ਰਾਤ ਸਮੇਂ ਮੀਰਦਾਦ ਨਾਲ ਗੱਲ-ਬਾਤ
## ਜਿਸ ਵਿੱਚ ਉਹ ਆਉਣ ਵਾਲੀ ਜਲ-ਪਰਲੋ ਦਾ ਸੰਕੇਤ ਦਿੰਦਾ ਹੈ
## ਅਤੇ ਉਨ੍ਹਾਂ ਨੂੰ ਤਿਆਰ ਰਹਿਣ ਲਈ ਤਾਕੀਦ ਕਰਦਾ ਹੈ

*ਨਰੌਂਦਾ:* ਰਾਤ ਦੇ ਚੌਥੇ ਪਹਿਰ ਦੀ ਲਗ-ਪਗ ਦੂਸਰੀ ਘੜੀ ਸੀ, ਜਦ ਮੈਂ ਆਪਣੀ ਕੋਠੜੀ ਦਾ ਬੂਹਾ ਖੁੱਲ੍ਹਦਾ ਮਹਿਸੂਸ ਕੀਤਾ ਅਤੇ ਮਿਕੇਯਨ ਨੂੰ ਧੀਮੀ ਅਵਾਜ਼ ਵਿੱਚ ਕਹਿੰਦੇ ਸੁਣਿਆ,

'ਕੀ ਤੂੰ ਜਾਗਦਾ ਹੈਂ, ਨਰੌਂਦਾ?'

'ਇਸ ਰਾਤ ਨੀਂਦ ਮੇਰੀ ਕੋਠੜੀ ਵਿੱਚ ਨਹੀਂ ਆਈ, ਮਿਕੇਯਨ।'

'ਉਹਨੇ ਮੇਰਿਆਂ ਪਪੋਟਿਆਂ ਵਿੱਚ ਵੀ ਵਿਸ਼ਰਾਮ ਨਹੀਂ ਕੀਤਾ ਅਤੇ ਕੀ ਤੇਰਾ ਖ਼ਿਆਲ ਹੈ ਕਿ 'ਉਹ' ਸੁੱਤਾ ਹੋਇਆ ਹੈ?

'ਤੇਰਾ ਮਤਲਬ ਹੈ 'ਮੁਰਸ਼ਦ'?

'ਤੂੰ ਉਹਨੂੰ ਹੁਣੇਂ ਤੋਂ 'ਮੁਰਸ਼ਦ' ਕਹਿਣਾ ਸ਼ੁਰੂ ਕਰ ਦਿੱਤਾ ਹੈ? ਸ਼ਾਇਦ ਉਹ ਹੈ ਵੀ। ਜਦ ਤਕ ਮੈਨੂੰ ਉਹਦੀ ਪਛਾਣ ਬਾਰੇ ਤਸੱਲੀ ਨਾ ਹੋ ਜਾਵੇ, ਮੈਨੂੰ ਚੈਨ ਨਹੀਂ ਆਉਣੀ। ਆ, ਹੁਣੇ ਉਹਦੇ ਕੋਲ ਚੱਲੀਏ।'

ਅਸੀਂ ਪੱਬਾਂ ਭਾਰ ਕੋਠੜੀ ਵਿੱਚੋਂ ਨਿਕਲ ਕੇ 'ਮੁਰਸ਼ਦ' ਦੀ ਕੋਠੜੀ ਵਿੱਚ ਜਾ ਵੜੇ। ਚੰਦ ਦੀ ਹਲਕੀ ਜਿਹੀ ਚਾਨਣੀ, ਕੰਧ ਦੇ ਉੱਪਰਲੇ ਭਾਗ ਦੇ ਵਿਚਲੇ ਛੇਕ ਵਿੱਚੋਂ ਲੰਘ ਕੇ, ਚੋਰੀ-ਚੋਰੀ ਉਹਦੇ ਸਧਾਰਨ ਜਿਹੇ ਬਿਸਤਰੇ ਉੱਤੇ ਪੈ ਰਹੀ ਸੀ ਜੋ ਸਾਫ਼-ਸੁਥਰੇ ਢੰਗ ਨਾਲ ਭੁੰਜੇ ਵਿਛਾਇਆ ਹੋਇਆ ਸੀ। ਬਿਸਤਰੇ ਨੂੰ ਦੇਖਿਆਂ ਸਾਫ਼ ਪਤਾ ਲੱਗਦਾ ਸੀ ਕਿ ਕੋਈ ਵੀ ਰਾਤ-ਭਰ ਇਸ ਉੱਤੇ ਨਹੀਂ ਸੀ ਸੁੱਤਾ। ਜਿਸ ਦੀ ਤਲਾਸ਼ ਵਿੱਚ ਅਸੀਂ ਉੱਥੇ ਗਏ ਸੀ, ਉਹ ਉੱਥੇ ਨਾ ਮਿਲਿਆ।

ਚਕਰਾਏ ਹੋਏ, ਸ਼ਰਮਿੰਦੇ ਤੇ ਨਿਰਾਸ਼ ਅਸੀਂ ਮੁੜਨ ਹੀ ਵਾਲੇ ਸਾਂ, ਜਦ ਅਚਾਨਕ—ਇਸ ਤੋਂ ਪਹਿਲਾਂ ਕਿ ਸਾਡੀਆਂ ਅੱਖਾਂ ਨੂੰ ਬੂਹੇ ਤੇ ਉਹਦੇ ਦਿਆਲੂ ਮੁਖੜੇ ਦੀ ਝਲਕ ਦਿਖਾਈ ਦਿੰਦੀ—ਉਹਦੀ ਕੋਮਲ ਅਵਾਜ਼ ਸਾਡੇ ਕੰਨਾਂ ਵਿੱਚ ਪਈ।

*ਮੀਰਦਾਦ:* ਘਬਰਾਓ ਨਾ, ਸ਼ਾਂਤੀ ਨਾਲ ਬੈਠ ਜਾਓ। ਚੋਟੀਆਂ ਉੱਤੇ ਰਾਤ ਤੇਜ਼ੀ ਨਾਲ ਪ੍ਰਭਾਤ ਵਿੱਚ ਘੁਲਦੀ ਜਾ ਰਹੀ ਹੈ।

ਘੁਲ ਜਾਣ ਲਈ ਇਹ ਬਹੁਤ ਸ਼ੁਭ ਘੜੀ ਹੈ।

*ਮਿਕੇਯਨ:* (ਚਕਰਾਇਆ ਹੋਇਆ ਅਤੇ ਰੁੱਕ-ਰੁੱਕ ਕੇ ਬੋਲਦਾ ਹੋਇਆ) ਸਾਡੇ ਇਸ ਤਰ੍ਹਾਂ ਬਿਨਾਂ ਆਗਿਆ ਦੇ ਆ ਜਾਣ ਲਈ ਸਾਨੂੰ ਮਾਫ਼ ਕਰਨਾ; ਅਸੀਂ ਸਾਰੀ ਰਾਤ ਨਹੀਂ ਸੁੱਤੇ।

*ਮੀਰਦਾਦ:* ਨੀਂਦ ਵਿੱਚ ਅਸੀਂ ਆਪਣੇ ਆਪ ਨੂੰ ਬਹੁਤ ਥੋੜ੍ਹੀ ਦੇਰ ਲਈ ਹੀ ਭੁੱਲਦੇ ਹਾਂ। ਨੀਂਦ ਦੀਆਂ ਹਲਕੀਆਂ-ਹਲਕੀਆਂ ਝਪਕੀਆਂ ਵਿੱਚ ਆਪਣੇ ਆਪ ਨੂੰ ਭੁੱਲਣ ਨਾਲੋਂ, ਜਾਗਦੇ ਹੋਏ ਹੀ ਆਪਣੇ ਆਪ ਨੂੰ ਪੂਰੀ ਤਰ੍ਹਾਂ ਭੁਲਾ ਦੇਣਾ, ਬਿਹਤਰ ਹੈ। ਹੁਣ ਦੱਸੋ, ਮੀਰਦਾਦ ਕੋਲੋਂ ਕੀ ਚਾਹੁੰਦੇ ਹੋ ?

*ਮਿਕੇਯਨ:* ਅਸੀਂ ਪਤਾ ਕਰਨ ਆਏ ਹਾਂ ਕਿ ਤੂੰ ਕੌਣ ਹੈਂ ?

*ਮੀਰਦਾਦ:* ਜਦੋਂ ਮੈਂ ਮਨੁੱਖਾਂ ਵਿੱਚ ਹੋਵਾਂ ਤਾਂ ਮੈਂ ਰੱਬ ਹੁੰਦਾ ਹਾਂ ਅਤੇ ਜਦ ਮੈਂ ਰੱਬ ਕੋਲ ਹੋਵਾਂ ਤਾਂ ਇੱਕ ਮਨੁੱਖ ਹੁੰਦਾ ਹਾਂ। ਲੱਗ ਗਿਆ ਪਤਾ, ਮਿਕੇਯਨ ?

*ਮਿਕੇਯਨ:* ਜੋ ਕੁਝ ਤੂੰ ਕਹਿ ਰਿਹਾ ਹੈਂ, ਉਹ ਪਰਮੇਸ਼ਰ ਦੀ ਨਿੰਦਿਆ ਹੈ।

*ਮੀਰਦਾਦ:* ਸ਼ਾਇਦ ਉਹ ਮਿਕੇਯਨ ਦੇ ਪਰਮੇਸ਼ਰ ਦੀ ਨਿੰਦਿਆ ਹੋਵੇ, ਮੀਰਦਾਦ ਦੇ ਪਰਮੇਸ਼ਰ ਦੀ ਬਿਲਕੁਲ ਨਹੀਂ।

*ਮਿਕੇਯਨ:* ਕੀ ਤੇਰਾ ਮਤਲਬ ਹੈ ਕਿ ਜਿੰਨੇ ਲੋਕ ਹਨ, ਓਨੇ ਹੀ ਪਰਮੇਸ਼ਰ ਹਨ ਕੀ ਤੂੰ ਮਿਕੇਯਨ ਦੇ ਵੱਖਰੇ ਅਤੇ ਮੀਰਦਾਦ ਦੇ ਵੱਖਰੇ ਪਰਮੇਸ਼ਰ ਦੀ ਗੱਲ ਕਰ ਰਿਹਾ ਹੈਂ ?

*ਮੀਰਦਾਦ:* ਪਰਮੇਸ਼ਰ ਅਨੇਕ ਨਹੀਂ ਹਨ। ਪਰਮੇਸ਼ਰ ਇੱਕੋ ਹੈ, ਪਰ ਇਨਸਾਨਾਂ ਦੇ ਪਰਛਾਵੇਂ ਅਨੇਕ ਹਨ ਅਤੇ ਭਾਂਤ-ਭਾਂਤ ਦੇ। ਜਿੰਨੀ ਦੇਰ ਇਨਸਾਨਾਂ ਦੇ ਪਰਛਾਵੇਂ ਜ਼ਮੀਨਾਂ ਉੱਤੇ ਪੈਂਦੇ ਹਨ, ਓਨੀ ਦੇਰ ਕਿਸੇ ਮਨੁੱਖ ਦਾ ਪਰਮੇਸ਼ਰ, ਉਹਦੇ ਪਰਛਾਵੇਂ ਤੋਂ ਵੱਡਾ ਨਹੀਂ ਹੋ ਸਕਦਾ। ਪਰਛਾਵੇਂ-ਰਹਿਤ ਮਨੁੱਖ ਹੀ, ਪੂਰਨ ਪ੍ਰਕਾਸ਼ ਵਿੱਚ ਰਹਿੰਦੇ ਹਨ। ਸਿਰਫ਼ ਪਰਛਾਵੇਂ-ਰਹਿਤ ਲੋਕ ਹੀ ਪਰਮੇਸ਼ਰ ਨੂੰ ਜਾਣਦੇ ਹਨ ਕਿਉਂਕਿ ਪਰਮੇਸ਼ਰ 'ਪ੍ਰਕਾਸ਼' ਹੈ ਅਤੇ ਸਿਰਫ਼ 'ਪ੍ਰਕਾਸ਼' ਹੀ ਪ੍ਰਕਾਸ਼ ਨੂੰ ਜਾਣ ਸਕਦਾ ਹੈ।

*ਮਿਕੇਯਨ:* ਸਾਡੇ ਨਾਲ ਬੁਝਾਰਤਾਂ ਵਿੱਚ ਗੱਲ ਨਾ ਕਰ। ਸਾਡੀ ਸਮਝ ਅਜੇ ਬਹੁਤ ਨਿਰਬਲ ਹੈ।

***ਮੀਰਦਾਦ:*** ਜਿਹੜਾ ਮਨੁੱਖ ਪਰਛਾਵੇਂ ਦਾ ਪਿੱਛਾ ਕਰਦਾ ਹੈ, ਉਹਦੇ ਲਈ ਸਭ ਕੁਝ ਹੀ ਬੁਝਾਰਤ ਹੁੰਦਾ ਹੈ। ਉਹ ਉਧਾਰ ਲਏ ਪ੍ਰਕਾਸ਼ ਵਿੱਚ ਤੁਰਦਾ ਹੈ, ਇਸ ਲਈ ਆਪਣੇ ਪਰਛਾਵੇਂ ਤੋਂ ਠੋਕਰ ਖਾਂਦਾ ਹੈ। ਜਦ ਤੁਸੀਂ 'ਦੈਵੀ-ਗਿਆਨ' ਨਾਲ ਚਮਕਣ ਲੱਗ ਪਵੋਗੇ ਤਾਂ ਤੁਹਾਡੇ ਪਰਛਾਵੇਂ ਅਲੋਪ ਹੋ ਜਾਣਗੇ।

ਛੇਤੀ ਹੀ ਮੀਰਦਾਦ ਤੁਹਾਡੇ ਪਰਛਾਵੇਂ ਇਕੱਠੇ ਕਰ ਲਵੇਗਾ ਤੇ ਉਨ੍ਹਾਂ ਨੂੰ 'ਧੁੱਪ' ਵਿੱਚ ਸਾੜ ਦੇਵੇਗਾ। ਫਿਰ ਉਹ, ਜੋ ਇਸ ਵੇਲੇ ਤੁਹਾਡੇ ਲਈ ਇੱਕ ਬੁਝਾਰਤ ਹੈ, ਤੁਹਾਡੇ ਸਾਹਮਣੇ ਲਟ-ਲਟ ਬਲਦੇ ਸੱਚ ਦੇ ਰੂਪ ਵਿੱਚ ਪ੍ਰਗਟ ਹੋ ਜਾਵੇਗਾ ਅਤੇ ਉਸ ਸੱਚ ਨੂੰ ਕਿਸੇ ਵਿਆਖਿਆ ਦੀ ਲੋੜ ਨਹੀਂ ਹੋਵੇਗੀ।

*ਮਿਕੇਯਨ:* ਕੀ ਤੂੰ ਸਾਨੂੰ ਇਹ ਨਹੀਂ ਦੱਸੇਂਗਾ ਕਿ ਤੂੰ ਕੌਣ ਹੈਂ? ਸ਼ਾਇਦ, ਜੇ ਸਾਨੂੰ ਤੇਰੇ ਨਾਂ ਦਾ ਪਤਾ ਹੋਵੇ—ਤੇਰੇ ਅਸਲੀ ਨਾਂ ਦਾ—ਤੇਰੇ ਦੇਸ਼ ਦਾ ਅਤੇ ਤੇਰੇ ਪੂਰਵਜਾਂ ਜਾਂ ਵੱਡੇ-ਵਡੇਰਿਆਂ ਦਾ, ਤਾਂ ਸਾਨੂੰ ਤੇਰੀ ਚੰਗੀ ਤਰ੍ਹਾਂ ਸਮਝ ਲੱਗ ਜਾਵੇ।

***ਮੀਰਦਾਦ:*** ਆਹ, ਮਿਕੇਯਨ! ਤੁਹਾਡਾ ਮੀਰਦਾਦ ਨੂੰ ਆਪਣੀਆਂ ਜ਼ੰਜੀਰਾਂ ਨਾਲ ਬੰਨ੍ਹਣ ਅਤੇ ਆਪਣਿਆਂ ਪਰਦਿਆਂ ਨਾਲ ਕੱਜਣ ਦਾ ਜਤਨ, ਉਸੇ ਤਰ੍ਹਾਂ ਹੋਵੇਗਾ, ਜਿਸ ਤਰ੍ਹਾਂ ਕਿਸੇ ਬਾਜ਼ ਨੂੰ ਮੁੜ ਆਂਡੇ ਦੇ ਉਸ ਖੋਲ ਵਿੱਚ ਪਾਉਣ ਦਾ ਜਤਨ ਕੀਤਾ ਜਾਵੇ, ਜਿਸ ਵਿੱਚੋਂ ਉਹਦਾ ਜਨਮ ਹੋਇਆ ਸੀ। ਜਿਹੜਾ 'ਮਨੁੱਖ' ਆਂਡੇ ਦੇ ਖੋਲ ਵਿੱਚੋਂ ਬਾਹਰ ਨਿਕਲ ਆਇਆ ਹੈ, ਉਸ ਨੂੰ ਕਿਹੜਾ ਨਾਂ ਦਿੱਤਾ ਜਾ ਸਕਦਾ ਹੈ? ਜਿਸ 'ਮਨੁੱਖ' ਨੇ ਆਪਣੇ ਅੰਦਰ ਪੂਰੇ ਬ੍ਰਹਿਮੰਡ ਨੂੰ ਧਾਰਨ ਕੀਤਾ ਹੋਵੇ, ਉਸ ਨੂੰ ਕਿਹੜੇ ਦੇਸ਼ ਦੀ ਸੀਮਾ ਵਿੱਚ ਬੰਦ ਕੀਤਾ ਜਾ ਸਕਦਾ ਹੈ? ਜਿਸ 'ਮਨੁੱਖ' ਦਾ ਇੱਕੋ-ਇੱਕ ਪੂਰਵਜ ਜਾਂ ਵੱਡਾ-ਵਡੇਰਾ, ਉਹ ਪਰਮੇਸ਼ਰ ਹੋਵੇ, ਕਿਹੜੀ ਕੁੱਲ, ਉਸ ਨੂੰ ਆਪਣਾ ਕਹਿਣ ਦਾ ਦਾਅਵਾ ਕਰ ਸਕਦੀ ਹੈ?

ਮਿਕੇਯਨ, ਜੇ ਤੂੰ ਮੈਨੂੰ ਭਲੀ ਭਾਂਤ ਜਾਣਨਾ ਚਾਹੁੰਦਾ ਹੈਂ ਤਾਂ ਪਹਿਲਾਂ ਮਿਕੇਯਨ ਨੂੰ ਭਲੀ ਭਾਂਤ ਜਾਣ ਲੈ।

*ਮਿਕੇਯਨ:* ਸ਼ਾਇਦ ਤੂੰ ਮਨੁੱਖ ਦੇ ਜਾਮੇਂ ਵਿੱਚ ਕਾਲਪਨਿਕ ਕਹਾਣੀ ਹੈਂ?

***ਮੀਰਦਾਦ:*** ਹਾਂ, ਕਿਸੇ ਦਿਨ ਲੋਕ ਕਹਿਣਗੇ, ਮੀਰਦਾਦ ਇੱਕ ਕਲਪਿਤ ਵਿਅਕਤੀ ਸੀ। ਪਰ ਤੈਨੂੰ ਛੇਤੀ ਹੀ ਪਤਾ ਲੱਗ ਜਾਵੇਗਾ ਕਿ ਇਹ ਕਲਪਨਾ ਕਿੰਨੀ ਵਾਸਤਵਿਕ ਹੈ—ਮਨੁੱਖ ਦੀ ਕਿਸੇ ਵੀ ਵਾਸਤਵਿਕਤਾ ਨਾਲੋਂ ਕਿਤੇ ਵੱਧ ਵਾਸਤਵਿਕ।

ਇਸ ਸਮੇਂ ਸੰਸਾਰ ਦਾ ਧਿਆਨ ਮੀਰਦਾਦ ਵੱਲ ਨਹੀਂ ਹੈ, ਪਰ ਮੀਰਦਾਦ ਸੰਸਾਰ ਨੂੰ ਸਦਾ ਧਿਆਨ ਵਿੱਚ ਰੱਖਦਾ ਹੈ। ਸੰਸਾਰ ਵੀ ਛੇਤੀ ਹੀ ਮੀਰਦਾਦ ਵੱਲ ਧਿਆਨ ਦੇਣਾ ਸ਼ੁਰੂ ਕਰ ਦੇਵੇਗਾ।

*ਮਿਕੇਯਨ:* ਕੀ ਤੂੰ ਉਹੀ ਤਾਂ ਨਹੀਂ, 'ਜਿਹੜਾ ਗੁਪਤ ਰੂਪ ਵਿੱਚ ਬੇੜੀ ਵਿੱਚ ਚੜ੍ਹ ਗਿਆ ਸੀ?'

***ਮੀਰਦਾਦ:*** ਮੈਂ ਹਰ ਉਸ ਬੇੜੀ ਵਿੱਚ ਗੁਪਤ ਰੂਪ ਵਿੱਚ ਚੜ੍ਹਿਆ ਵਿਅਕਤੀ ਹਾਂ, ਜਿਹੜੀ ਭਰਮ ਦੀ ਜਲ-ਪਰਲੋ ਨਾਲ ਜੂਝ ਰਹੀ ਹੈ। ਜਦੋਂ ਵੀ ਬੇੜੀਆਂ ਦੇ ਕਪਤਾਨ ਸਹਾਇਤਾ ਲਈ ਮੈਨੂੰ ਅਵਾਜ਼ ਮਾਰਦੇ ਹਨ, ਮੈਂ ਅੱਗੇ ਵੱਧ ਕੇ ਪਤਵਾਰ ਸੰਭਾਲ ਲੈਂਦਾ ਹਾਂ। ਭਾਵੇਂ ਤੁਹਾਨੂੰ ਪਤਾ ਨਹੀਂ ਹੈ, ਤੁਹਾਡੇ ਦਿਲ ਵੀ ਮੈਨੂੰ ਬੜੀ ਦੇਰ ਤੋਂ ਉੱਚੀਆਂ ਅਵਾਜ਼ਾਂ ਮਾਰ ਰਹੇ ਹਨ ਅਤੇ ਦੇਖ ਲਓ, ਮੀਰਦਾਦ ਤੁਹਾਨੂੰ ਸਹੀ-ਸਲਾਮਤ ਕੰਢੇ ਲਾਉਣ ਲਈ ਹਾਜ਼ਰ ਹੈ, ਤਾਂ ਜੋ ਆਪਣੀ ਵਾਰੀ ਤੁਸੀਂ ਸੰਸਾਰ ਨੂੰ ਅੱਜ ਤਕ ਦੇਖੀ-ਸੁਣੀ ਸਭ ਤੋਂ ਮਹਾਨ ਜਲ-ਪਰਲੋ ਤੋਂ ਪਾਰ ਲੰਘਾ ਸਕੋ।

*ਮਿਕੇਯਨ:* ਕੀ ਇੱਕ ਹੋਰ ਹੜ੍ਹ ਆਉਣ ਵਾਲਾ ਹੈ?

***ਮੀਰਦਾਦ:*** 'ਧਰਤੀ' ਨੂੰ ਰੋੜ੍ਹ ਕੇ ਲੈ ਜਾਣ ਵਾਲਾ ਨਹੀਂ, ਸਗੋਂ ਸੁਰਗ ਨੂੰ 'ਧਰਤੀ' ਉੱਤੇ ਲੈ ਆਉਣ ਵਾਲਾ। 'ਮਨੁੱਖ' ਦਾ ਖੁਰਾ ਖੋਜ ਮਿਟਾਉਣ ਵਾਲਾ ਨਹੀਂ, ਸਗੋਂ 'ਮਨੁੱਖ' ਦੇ ਅੰਦਰ ਛੁਪੇ ਪਰਮੇਸ਼ਰ ਨੂੰ ਪ੍ਰਗਟ ਕਰਨ ਵਾਲਾ।

*ਮਿਕੇਯਨ:* ਅਜੇ ਕੁਝ ਹੀ ਦਿਨ ਪਹਿਲਾਂ ਤਾਂ ਸਾਡੇ ਅਕਾਸ਼ਾਂ ਵਿੱਚ ਸਤਰੰਗੀ ਪੀਂਘ ਉੱਭਰੀ ਹੈ। ਤੂੰ ਹੁਣੇਂ ਤੋਂ ਇੱਕ ਹੋਰ ਹੜ੍ਹ ਦੀ ਗੱਲ ਕਿਵੇਂ ਕਰ ਰਿਹਾ ਹੈਂ?

***ਮੀਰਦਾਦ:*** ਜਿਸ ਜਲ-ਪਰਲੋ ਦੀਆਂ ਤੂਫ਼ਾਨੀ ਲਹਿਰਾਂ ਹੁਣ ਤੋਂ ਹੀ ਉੱਠਣ ਲੱਗ ਪਈਆਂ ਹਨ, ਉਹ ਨੂਹ ਦੀ ਜਲ-ਪਰਲੋ ਨਾਲੋਂ ਕਿਤੇ ਵੱਧ ਵਿਨਾਸ਼ਕਾਰੀ ਹੋਵੇਗੀ।

ਜਲ ਵਿੱਚ ਡੁੱਬੀ ਧਰਤੀ ਦੇ ਗਰਭ ਵਿੱਚ 'ਬਸੰਤ' ਦਾ ਵਾਅਦਾ ਛੁਪਿਆ ਹੁੰਦਾ ਹੈ, ਪਰ ਆਪਣੇ ਹੀ ਤਪਦੇ ਲਹੂ ਵਿੱਚ ਉੱਬਲ ਰਹੀ ਧਰਤੀ ਵਿੱਚ ਇਸ ਤਰ੍ਹਾਂ ਨਹੀਂ ਹੁੰਦਾ।

*ਮਿਕੇਯਨ:* ਤਾਂ ਫਿਰ ਅਸੀਂ ਇਹ ਸਮਝ ਲਈਏ ਕਿ ਅੰਤ ਨੇੜੇ ਹੈ? ਕਿਉਂਕਿ ਸਾਨੂੰ ਦੱਸਿਆ ਗਿਆ ਸੀ ਕਿ ਬੇੜੀ ਵਿੱਚ 'ਗੁਪਤ ਰੂਪ ਵਿੱਚ ਚੜ੍ਹਨ ਵਾਲੇ ਮੁਸਾਫ਼ਰ' ਦਾ ਪ੍ਰਗਟ ਹੋਣਾ ਅੰਤ ਸਮੇਂ ਦੇ ਪਹੁੰਚਣ ਦਾ ਸੂਚਕ ਹੋਵੇਗਾ।

*ਮੀਰਦਾਦ:* ਤੁਸੀਂ 'ਧਰਤੀ' ਬਾਰੇ ਬਿਲਕੁਲ ਨਾ ਡਰੋ। ਅਜੇ ਉਹਦੀ ਉਮਰ ਬਹੁਤ ਛੋਟੀ ਹੈ। ਅਜੇ ਤਾਂ ਉਹਦੀਆਂ ਛਾਤੀਆਂ ਦੁੱਧ ਨਾਲ ਭਰੀਆਂ ਹੋਈਆਂ ਹਨ। ਅਜੇ ਏਨੀਆਂ ਪੁਸ਼ਤਾਂ ਨੇ ਉਨ੍ਹਾਂ ਨੂੰ ਚੁੰਘਣਾ ਹੈ ਕਿ ਤੁਸੀਂ ਉਨ੍ਹਾਂ ਦੀ ਗਿਣਤੀ ਨਹੀਂ ਕਰ ਸਕਦੇ।

ਨਾ ਹੀ 'ਧਰਤੀ' ਦੇ ਸੁਆਮੀ, 'ਮਨੁੱਖ' ਬਾਰੇ ਕੋਈ ਚਿੰਤਾ ਕਰੋ, ਕਿਉਂਕਿ ਉਹ ਅਵਿਨਾਸ਼ੀ ਹੈ।

ਹਾਂ, 'ਮਨੁੱਖ' ਅਮਰ ਅਵਿਨਾਸ਼ੀ ਹੈ। ਉਹ ਮਨੁੱਖ ਦੇ ਰੂਪ ਵਿੱਚ ਭੱਠੀ ਵਿੱਚ ਵੜੇਗਾ ਅਤੇ ਪਰਮਾਤਮਾ ਬਣ ਕੇ ਬਾਹਰ ਨਿਕਲੇਗਾ।

ਅਡੋਲ ਰਹੋ। ਤਿਆਰ ਰਹੋ। ਅੱਖਾਂ ਦਾ, ਕੰਨਾਂ ਦਾ ਤੇ ਜੀਭ ਦਾ ਵਰਤ ਰੱਖੋ ਤਾਂ ਜੋ ਤੁਹਾਡੇ ਦਿਲਾਂ ਨੂੰ ਉਸ ਪਵਿੱਤਰ ਭੁੱਖ ਦਾ ਪਤਾ ਲੱਗੇ, ਜਿਹੜੀ ਇੱਕ ਵਾਰ ਸੰਤੁਸ਼ਟ ਕੀਤੀ ਹੋਈ ਤੁਹਾਨੂੰ ਸਦਾ ਲਈ ਤ੍ਰਿਪਤ ਕਰ ਦਿੰਦੀ ਹੈ।

ਤੁਹਾਡਾ ਸਦਾ-ਤ੍ਰਿਪਤ ਰਹਿਣਾ ਜ਼ਰੂਰੀ ਹੈ ਤਾਂ ਜੋ ਤੁਸੀਂ ਲੋੜਵੰਦਾਂ ਨੂੰ ਤ੍ਰਿਪਤ ਕਰ ਸਕੋ। ਤੁਹਾਡਾ ਸਦਾ ਬਲਵਾਨ ਅਤੇ ਦ੍ਰਿੜ੍ਹ ਹੋਣਾ ਜ਼ਰੂਰੀ ਹੈ ਤਾਂ ਜੋ ਤੁਸੀਂ ਡਗਮਗਾਉਂਦਿਆਂ ਅਤੇ ਕਮਜ਼ੋਰਾਂ ਦਾ ਸਹਾਰਾ ਬਣ ਸਕੋ। ਤੁਹਾਡਾ ਆਪ ਤੂਫ਼ਾਨ ਲਈ ਸਦਾ ਤਿਆਰ ਰਹਿਣਾ ਜ਼ਰੂਰੀ ਹੈ ਤਾਂ ਜੋ ਤੁਸੀਂ ਸਭ ਤੂਫ਼ਾਨਾਂ ਦੀ ਮਾਰ ਖਾਂਦੇ ਬੇਆਸਰਿਆਂ ਨੂੰ ਆਸਰਾ ਦੇ ਸਕੋ। ਤੁਹਾਡਾ ਸਦਾ ਪ੍ਰਕਾਸ਼ਮਾਨ ਰਹਿਣਾ ਜ਼ਰੂਰੀ ਹੈ ਤਾਂ ਜੋ ਤੁਸੀਂ ਹਨੇਰੇ ਦੇ ਪਾਂਧੀਆਂ ਨੂੰ ਰਾਹ ਦਿਖਾ ਸਕੋ।

ਨਿਰਬਲ, ਨਿਰਬਲ ਲਈ ਬੋਝ ਹੁੰਦਾ ਹੈ, ਪਰ ਬਲਵਾਨ ਲਈ ਸੁਖਾਵੀਂ ਜ਼ਿੰਮੇਵਾਰੀ ਹੁੰਦਾ ਹੈ। ਨਿਰਬਲਾਂ ਨੂੰ ਢੂੰਡੋ। ਉਨ੍ਹਾਂ ਦੀ ਨਿਰਬਲਤਾ ਹੀ ਤੁਹਾਡਾ ਬਲ ਹੈ।

ਭੁੱਖਿਆ ਲਈ ਭੁੱਖੇ ਭੁੱਖ ਹੁੰਦੇ ਹਨ, ਪਰ ਰੱਜਿਆਂ ਲਈ ਉੱਤਮ ਦਾਨ ਦਾ ਅਵਸਰ। ਭੁੱਖਿਆਂ ਦੀ ਭਾਲ ਕਰੋ। ਉਨ੍ਹਾਂ ਦੀ ਲੋੜ ਹੀ ਤੁਹਾਡੀ ਤ੍ਰਿਪਤੀ ਹੈ।

ਅੰਨ੍ਹੇਂ ਅੰਨ੍ਹਿਆਂ ਲਈ ਰਾਹ ਦੇ ਰੋੜੇ ਹੁੰਦੇ ਹਨ ਅਤੇ ਸੁਜਾਖਿਆਂ ਲਈ ਮੀਲ-ਪੱਥਰ। ਅੰਨ੍ਹਿਆਂ ਦੀ ਖੋਜ ਕਰੋ—ਉਨ੍ਹਾਂ ਦਾ ਹਨੇਰਾ ਤੁਹਾਡਾ ਪ੍ਰਕਾਸ਼ ਹੈ।

*ਨਰੌਂਦਾ:* ਇਸ ਸਮੇਂ ਸਵੇਰ ਦੀ ਪ੍ਰਾਰਥਨਾ ਲਈ ਬਿਗਲ ਵੱਜਣ ਦੀ ਅਵਾਜ਼ ਆਈ।

*ਮੀਰਦਾਦ:* ਜ਼ੈਮੋਰਾ ਇੱਕ ਹੋਰ ਦਿਨ ਚੜ੍ਹਨ ਦਾ ਬਿਗਲ ਵਜਾ ਰਿਹਾ ਹੈ—ਇੱਕ ਹੋਰ ਕਰਾਮਾਤ ਦੇ ਆਗਮਨ ਦੀ ਸੂਚਨਾ ਦੇ ਰਿਹਾ ਹੈ, ਜਿਹੜੀ ਤੁਸੀਂ ਬੈਠਣ-ਉੱਠਣ ਦੇ ਵਿਚਕਾਰ ਉਬਾਸੀਆਂ ਲੈਂਦੇ ਗੁਜ਼ਾਰ ਦਿਉਗੇ ਜਾਂ ਫਿਰ ਆਪਣੇ ਪੇਟਾਂ ਨੂੰ ਭਰਦੇ ਤੇ ਖ਼ਾਲੀ ਕਰਦੇ ਜਾਂ ਵਿਅਰਥ ਸ਼ਬਦਾਂ ਨਾਲ ਆਪਣੀਆਂ ਜੀਭਾਂ ਨੂੰ ਸਾਣ ਤੇ ਚੜ੍ਹਾਉਂਦੇ

ਅਤੇ ਅਜਿਹੇ ਅਨੇਕ ਕਾਰਜ ਕਰਦੇ, ਜਿਹੜੇ ਨਾ ਕਰਨੇ ਬਿਹਤਰ ਹਨ ਅਤੇ ਉਹ ਕਾਰਜ ਨਾ ਕਰਦੇ ਹੋਏ, ਜਿਨ੍ਹਾਂ ਦੇ ਕਰਨ ਦੀ ਲੋੜ ਹੈ।

*ਮਿਕੇਯਨ:* ਤਾਂ ਫਿਰ ਅਸੀਂ ਪ੍ਰਾਰਥਨਾ ਲਈ ਨਾ ਜਾਈਏ ?

***ਮੀਰਦਾਦ:*** ਜਾਓ! ਉਸੇ ਤਰ੍ਹਾਂ ਪ੍ਰਾਰਥਨਾ ਕਰੋ, ਜਿਸ ਤਰ੍ਹਾਂ ਤੁਹਾਨੂੰ ਪ੍ਰਾਰਥਨਾ ਕਰਨ ਦੀ ਜੁਗਤੀ ਸਿਖਾਈ ਗਈ ਹੈ। ਕਿਸੇ ਤਰ੍ਹਾਂ ਵੀ ਪ੍ਰਾਰਥਨਾ ਕਰੋ; ਕਿਸੇ ਚੀਜ਼ ਲਈ ਵੀ ਕਰੋ। ਜਾਓ! ਉਹ ਸਭ ਕੁਝ ਕਰੋ, ਜਿਸ ਦੇ ਕਰਨ ਦਾ ਤੁਹਾਨੂੰ ਹੁਕਮ ਦਿੱਤਾ ਗਿਆ ਹੈ, ਜਦ ਤਕ ਤੁਸੀਂ ਆਪਣੇ ਆਪ ਤੋਂ ਸਿੱਖਿਆ ਨਾ ਪ੍ਰਾਪਤ ਕਰਨ ਲੱਗ ਜਾਓ ਅਤੇ ਆਪਣੀ ਕਮਾਨ ਆਪਣੇ ਹੱਥਾਂ ਵਿੱਚ ਨਾ ਲੈ ਲਵੋ ਅਤੇ ਜਦ ਤਕ ਤੁਹਾਨੂੰ ਇਹ ਜਾਚ ਨਾ ਆ ਜਾਵੇ ਕਿ ਹਰ ਸ਼ਬਦ ਨੂੰ ਪ੍ਰਾਰਥਨਾ ਤੇ ਹਰ ਕਾਰਜ ਨੂੰ ਕੁਰਬਾਨੀ ਕਿਵੇਂ ਬਣਾਈਦਾ ਹੈ। ਸ਼ਾਂਤ ਮਨ ਨਾਲ ਜਾਓ। ਇਸ ਸਮੇਂ ਮੀਰਦਾਦ ਦਾ ਫ਼ਰਜ਼ ਹੈ ਕਿ ਤੁਹਾਡਾ ਸਵੇਰ ਦਾ ਭੋਜਨ ਭਰਪੂਰ ਅਤੇ ਸੁਆਦਲਾ ਹੋਵੇ।

## ਸੱਤ ਸਾਥੀ ਮੀਰਦਾਦ ਨੂੰ ਪਰਬਤੀ-ਨਿਵਾਸ 'ਤੇ ਮਿਲਦੇ ਹਨ, ਉਹ ਉਨ੍ਹਾਂ ਨੂੰ ਹਨੇਰੇ ਵਿੱਚ ਕਾਰਜ ਕਰਨ ਬਾਰੇ ਸਚੇਤ ਕਰਦਾ ਹੈ।

ਨਰੌਂਦਾ: ਉਸ ਦਿਨ ਮੈਂ ਤੇ ਮਿਕੇਯਨ ਸਵੇਰ ਦੀ ਪ੍ਰਾਰਥਨਾ ਵਿੱਚ ਨਾ ਗਏ। ਸਾਡੀ ਗੈਰ-ਹਾਜ਼ਰੀ ਸ਼ਮਦਾਮ ਨੂੰ ਰੜਕੀ ਅਤੇ ਜਦ ਉਹਨੂੰ ਪਤਾ ਲੱਗਾ ਕਿ ਅਸੀਂ ਰਾਤ ਸਮੇਂ 'ਮੁਰਸ਼ਦ' ਨੂੰ ਮਿਲੇ ਸੀ ਤਾਂ ਉਹ ਬਹੁਤ ਨਰਾਜ਼ ਹੋਇਆ, ਪਰ ਉਹਨੇ ਆਪਣੀ ਨਰਾਜ਼ਗੀ ਪ੍ਰਗਟ ਨਾ ਕੀਤੀ। ਉਹ ਇਹਦੇ ਲਈ, ਠੀਕ ਸਮੇਂ ਦੀ ਉਡੀਕ ਕਰਨ ਲੱਗਾ।

ਬਾਕੀ ਦੇ ਸਾਥੀ ਸਾਡੇ ਵਿਹਾਰ ਤੋਂ ਬਹੁਤ ਉਤੇਜਿਤ ਹੋਏ ਅਤੇ ਉਨ੍ਹਾਂ ਨੇ ਉਸ ਦਾ ਕਾਰਨ ਜਾਣਨਾ ਚਾਹਿਆ। ਉਨ੍ਹਾਂ ਵਿੱਚੋਂ ਕੁਝ ਇੱਕ ਦਾ ਖ਼ਿਆਲ ਸੀ ਕਿ 'ਮੁਰਸ਼ਦ' ਨੇ ਹੀ ਸਾਨੂੰ ਪ੍ਰਾਰਥਨਾ ਵਿੱਚ ਸ਼ਾਮਲ ਨਾ ਹੋਣ ਦੀ ਸਲਾਹ ਦਿੱਤੀ ਸੀ। ਦੂਸਰੇ ਸਾਥੀ ਉਹਦੀ ਪਛਾਣ ਬਾਰੇ ਅਜੀਬ-ਅਜੀਬ ਅੰਦਾਜ਼ੇ ਲਾਉਣ ਲੱਗ ਪਏ। ਉਹ ਕਹਿਣ ਲੱਗੇ ਕਿ ਉਸ ਨੇ ਸਾਨੂੰ ਰਾਤ ਨੂੰ ਇਸ ਲਈ ਆਪਣੇ ਕੋਲ ਬੁਲਾਇਆ ਹੈ ਤਾਂ ਜੋ ਉਹ ਸਾਡੇ ਇਕੱਲਿਆਂ ਕੋਲ ਆਪਣਾ ਭੇਦ ਪ੍ਰਗਟ ਕਰ ਸਕੇ। ਕੋਈ ਵੀ ਇਹ ਗੱਲ ਮੰਨਣ ਨੂੰ ਤਿਆਰ ਨਹੀਂ ਸੀ ਕਿ ਉਹ 'ਗੁਪਤ ਰੂਪ ਵਿੱਚ ਬੇੜੀ ਵਿੱਚ ਚੜ੍ਹਿਆ ਮੁਸਾਫ਼ਰ' ਸੀ, ਪਰ ਸਭ ਹੀ ਉਸ ਨੂੰ ਮਿਲ ਕੇ ਉਸ ਤੋਂ ਬਹੁਤ ਸਾਰੇ ਸਵਾਲ ਪੁੱਛਣੇ ਚਾਹੁੰਦੇ ਸਨ।

'ਮੁਰਸ਼ਦ' ਦਾ ਦਸਤੂਰ ਸੀ ਕਿ ਉਹ 'ਬੇੜੀ' ਵਿੱਚ ਆਪਣੇ ਫ਼ਰਜ਼ਾਂ ਤੋਂ ਵਿਹਲਾ ਹੋ ਕੇ ਆਪਣਾ ਸਮਾਂ 'ਕਾਲੀ ਖੱਡ' ਦੇ ਉੱਪਰ ਟਿਕੀ ਆਪਣੀ ਗੁਫਾ ਵਿੱਚ ਗੁਜ਼ਾਰਦਾ ਸੀ। ਇਸ ਗੁਫਾ ਨੂੰ ਅਸੀਂ 'ਪਰਬਤੀ-ਨਿਵਾਸ' ਦਾ ਨਾਂ ਦਿੱਤਾ ਹੋਇਆ ਸੀ। ਉਸ ਦਿਨ ਲੌਢੇ ਵੇਲੇ, ਸ਼ਮਦਾਮ ਨੂੰ ਛੱਡ ਕੇ, ਬਾਕੀ ਸਭ ਨੇ ਉਹਦੀ ਉਥੇ ਤਲਾਸ਼ ਕੀਤੀ ਤਾਂ ਉਹ ਭਜਨ ਵਿੱਚ ਮਗਨ ਮਿਲਿਆ। ਉਸ ਦਾ ਚਿਹਰਾ ਚਮਕ ਰਿਹਾ ਸੀ ਅਤੇ

ਜਦ ਉਹਨੇ ਅੱਖਾਂ ਉਤਾਂਹ ਚੁੱਕ ਕੇ ਸਾਡੇ ਵੱਲ ਦੇਖਿਆ ਤਾਂ ਉਹ ਚਿਹਰਾ ਹੋਰ ਵੱਧ ਚਮਕਾਂ ਮਾਰਨ ਲੱਗ ਪਿਆ।

***ਮੀਰਦਾਦ:*** ਤੁਸੀਂ ਬਹੁਤ ਛੇਤੀ ਆਪਣਾ ਆਲ੍ਹਣਾ ਲੱਭ ਲਿਆ ਹੈ। ਮੈਂ ਤੁਹਾਡੀ ਸਫਲਤਾ ਤੇ ਬਹੁਤ ਖ਼ੁਸ਼ ਹਾਂ।

*ਅਬਿਮਾਰ:* ਸਾਡਾ ਆਲ੍ਹਣਾ ਤਾਂ 'ਬੇੜੀ' ਹੈ। ਤੂੰ ਇਹ ਕਿਵੇਂ ਕਹਿ ਰਿਹਾ ਹੈਂ ਕਿ ਇਹ ਗੁਫਾ ਸਾਡਾ ਆਲ੍ਹਣਾ ਹੈ ?

***ਮੀਰਦਾਦ:*** 'ਬੇੜੀ' ਵੀ ਕਦੇ 'ਪਰਬਤੀ-ਨਿਵਾਸ' ਹੁੰਦੀ ਸੀ।

*ਅਬਿਮਾਰ:* ਤੇ ਅੱਜ ?

***ਮੀਰਦਾਦ:*** ਅਫ਼ਸੋਸ ਹੈ ਕਿ ਹੁਣ ਉਹ ਛਛੂੰਦਰਾਂ ਦੀ ਖੁੱਡ ਬਣੀ ਹੋਈ ਹੈ।

*ਅਬਿਮਾਰ:* ਅੱਠ ਮੌਜਾਂ ਮਾਣਦੀਆਂ ਛਛੂੰਦਰਾਂ ਤੇ ਉਨ੍ਹਾਂ ਨਾਲ ਨੌਵਾਂ ਮੀਰਦਾਦ!

***ਮੀਰਦਾਦ:*** ਮਖੌਲ ਕਰਨਾ ਕਿੰਨਾ ਸੌਖਾ ਹੁੰਦਾ ਹੈ, ਪਰ ਗੱਲ ਨੂੰ ਸਮਝਣਾ ਕਿੰਨਾ ਔਖਾ।

ਪਰ ਮਖ਼ੌਲ, ਹਮੇਸ਼ਾ ਮਖ਼ੌਲ ਉਡਾਉਣ ਵਾਲੇ ਦਾ ਮਖ਼ੌਲ ਉਡਾਉਂਦਾ ਰਿਹਾ ਹੈ। ਆਪਣੀ ਜੀਭ ਨੂੰ ਵਿਅਰਥ ਕਸ਼ਟ ਕਿਉਂ ਦਿੰਦੇ ਹੋ ?

*ਅਬਿਮਾਰ:* ਮਖੌਲ ਤਾਂ ਤੂੰ ਸਾਡਾ ਉਡਾ ਰਿਹਾ ਹੈਂ, ਸਾਨੂੰ ਛਛੂੰਦਰਾਂ ਕਹਿ ਕੇ। ਅਸੀਂ ਅਜਿਹਾ ਕੀ ਕੀਤਾ ਹੈ ਕਿ ਸਾਨੂੰ ਇਹ ਨਾਂ ਦਿੱਤਾ ਜਾਵੇ ? ਕੀ ਅਸੀਂ 'ਹਜ਼ਰਤ ਨੂਹ' ਦੀ ਜੋਤ ਜਗਦੀ ਨਹੀਂ ਰੱਖੀ ? ਇਹ 'ਬੇੜੀ', ਜਿਹੜੀ ਕਦੇ ਮੁੱਠੀ ਭਰ ਮੰਗਤਿਆਂ ਦੀ ਝੌਂਪੜੀ-ਮਾਤਰ ਸੀ, ਕੀ ਅਸੀਂ ਉਸ ਨੂੰ ਸਭ ਤੋਂ ਵੱਧ ਧਨਵਾਨ ਮਹੱਲ ਨਹੀਂ ਬਣਾ ਦਿੱਤਾ ? ਕੀ ਅਸੀਂ ਇਹਦੀਆਂ ਹੱਦਾਂ ਦੂਰ-ਦੂਰ ਤੱਕ ਨਹੀਂ ਫੈਲਾਈਆਂ, ਇਥੋਂ ਤਕ ਕਿ ਇਹ ਹੁਣ ਇੱਕ ਵਿਸ਼ਾਲ ਬਾਦਸ਼ਾਹਤ ਬਣ ਗਈ ਹੈ ? ਜੇ ਅਸੀਂ ਛਛੂੰਦਰਾਂ ਹਾਂ ਤਾਂ ਫਿਰ ਅਸੀਂ ਸੱਚ-ਮੁੱਚ ਖੁੱਡਾਂ ਪੁੱਟਣ ਵਾਲਿਆਂ ਦੇ ਸਿਰਤਾਜ ਹਾਂ।

***ਮੀਰਦਾਦ:*** 'ਹਜ਼ਰਤ ਨੂਹ' ਦੀ ਜੋਤ ਤਾਂ ਜਗ ਰਹੀ ਹੈ, ਪਰ ਕੇਵਲ ਪੂਜਾ-ਸਥਾਨ ਉੱਤੇ। ਇਹ ਜੋਤ ਤੁਹਾਡੇ ਕਿਸ ਕੰਮ, ਜਦ ਤਕ ਤੁਸੀਂ ਖ਼ੁਦ ਪੂਜਾ-ਸਥਾਨ ਨਾ ਬਣ ਜਾਵੋ ਅਤੇ ਤੁਹਾਡੇ ਹਿਰਦੇ ਵਿੱਚ ਜੋਤ ਨਾ ਜਗ ਪਵੇ।

ਇਸ ਵੇਲੇ 'ਬੇੜੀ' ਸੋਨੇ ਤੇ ਚਾਂਦੀ ਨਾਲ ਬਹੁਤ ਬੁਰੀ ਤਰ੍ਹਾਂ ਲੱਦੀ ਹੋਈ ਹੈ। ਇਸ ਲਈ ਉਸ ਦੇ ਜੋੜ ਚੀਕਦੇ ਹਨ, ਉਹ ਡਗਮਗਾ ਰਹੀ ਹੈ ਅਤੇ ਡੁੱਬਣ ਨੂੰ ਤਿਆਰ ਹੈ—ਜਦ ਕਿ ਮਾਂ-ਬੇੜੀ, ਜੀਵਨ ਨਾਲ ਨੱਕੋ-ਨੱਕ ਭਰੀ ਹੋਈ ਸੀ, ਉਹਦੇ ਵਿੱਚ

ਕੋਈ ਬੇਜਾਨ ਬੋਝ ਨਹੀਂ ਸੀ, ਇਸ ਲਈ ਉਹਦੇ ਉੱਤੇ ਸਮੁੰਦਰਾਂ ਦਾ ਕੋਈ ਜ਼ੋਰ ਨਹੀਂ ਸੀ ਚੱਲਦਾ।

ਮੇਰੇ ਸਾਥੀਓ, ਬੇਜਾਨ ਭਾਰ ਤੋਂ ਸਚੇਤ ਰਹੋ। ਜਿਸ ਇਨਸਾਨ ਨੂੰ ਆਪਣੇ ਦੈਵੀ-ਆਪੇ ਵਿੱਚ ਅਡੋਲ ਭਰੋਸਾ ਹੈ, ਉਹਦੇ ਲਈ ਸਭ ਕੁਝ ਬੇਜਾਨ ਭਾਰ ਹੈ। ਸਾਰਾ ਸੰਸਾਰ ਉਹਦੇ ਅੰਦਰ ਸਮਾਇਆ ਹੁੰਦਾ ਹੈ, ਪਰ ਉਹ ਉਹਦੇ ਲਈ ਬੋਝ ਨਹੀਂ ਹੁੰਦਾ।

ਮੈਂ ਤੁਹਾਨੂੰ ਸਚੇਤ ਕਰਦਾ ਹਾਂ ਕਿ ਜੇ ਤੁਸੀਂ ਆਪਣੇ ਸੋਨੇ-ਚਾਂਦੀ ਨੂੰ ਪਰੇ ਸੁੱਟ ਕੇ ਬੇੜੀ ਨੂੰ ਹਲਕਾ ਨਹੀਂ ਕਰ ਲਓਗੇ ਤਾਂ ਉਹ ਤੁਹਾਨੂੰ ਆਪਣੇ ਨਾਲ ਸਮੁੰਦਰ ਦੀ ਤਹਿ ਵਿੱਚ ਖਿੱਚ ਕੇ ਲੈ ਜਾਣਗੇ ਕਿਉਂਕਿ ਹਰ ਚੀਜ਼, ਜਿਸ ਨੂੰ 'ਇਨਸਾਨ' ਜੱਫਾ ਮਾਰਦਾ ਹੈ, ਉਹਨੂੰ ਜੱਫਾ ਮਾਰ ਲੈਂਦੀ ਹੈ। ਜੇ ਤੁਸੀਂ ਉਨ੍ਹਾਂ ਦੀ ਪਕੜ ਤੋ ਬਚਣਾ ਚਾਹੁੰਦੇ ਹੋ ਤਾਂ ਉਨ੍ਹਾਂ ਤੋਂ ਆਪਣੀ ਪਕੜ ਹਟਾ ਲਓ।

ਕਿਸੇ ਵੀ ਚੀਜ਼ ਦਾ ਮੁੱਲ ਨਾ ਪਾਓ ਕਿਉਂਕਿ ਤੁੱਛ ਤੋਂ ਤੁੱਛ ਚੀਜ਼ ਵੀ ਅਣਮੁੱਲੀ ਹੈ। ਤੁਸੀਂ ਇੱਕ ਰੋਟੀ ਦਾ ਮੁੱਲ ਪਾਉਂਦੇ ਹੋ, 'ਸੂਰਜ', 'ਹਵਾ', 'ਧਰਤੀ, 'ਸਮੁੰਦਰ' ਤੇ 'ਮਨੁੱਖ' ਦੀ ਮਿਹਨਤ ਤੇ ਸਮਝ ਦਾ ਮੁੱਲ ਕਿਉਂ ਨਹੀਂ ਪਾਉਂਦੇ, ਜਿਨ੍ਹਾਂ ਤੋਂ ਬਿਨਾਂ ਰੋਟੀ ਨਹੀਂ ਸੀ ਬਣ ਸਕਦੀ?

ਕਿਸੇ ਚੀਜ਼ ਦਾ ਮੁੱਲ ਨਿਸ਼ਚਿਤ ਨਾ ਕਰੋ, ਤਾਂ ਜੋ ਆਪਣੀਆਂ ਜਾਨਾਂ ਦਾ ਹੀ ਮੁੱਲ ਨਿਸ਼ਚਿਤ ਨਾ ਕਰ ਬੈਠੋ। ਜਦ ਤੁਸੀਂ ਕਿਸੇ ਚੀਜ਼ ਨੂੰ ਕੀਮਤੀ ਸਮਝਦੇ ਹੋ ਤਾਂ ਆਪਣੀ ਜਾਨ ਨੂੰ ਉਸ ਤੋਂ ਸਸਤਾ ਸਮਝ ਲੈਂਦੇ ਹੋ। ਦੇਖਣਾ, ਕਿਤੇ ਆਪਣੀ ਅਮੋਲਕ ਜਾਨ ਨੂੰ ਸੋਨੇ ਜਿੰਨੀ ਸਸਤੀ ਨਾ ਸਮਝ ਲੈਣਾ।

ਤੁਸੀਂ 'ਬੇੜੀ' ਦੀਆਂ ਹੱਦਾਂ ਅਵੱਸ਼ ਮੀਲਾਂ ਤਕ ਦੂਰ ਫੈਲਾ ਦਿੱਤੀਆਂ ਹਨ। ਜੇ ਤੁਸੀਂ ਉਨ੍ਹਾਂ ਨੂੰ 'ਧਰਤੀ' ਦੀਆਂ ਹੱਦਾਂ ਤਕ ਵੀ ਪੁਚਾ ਦਿੰਦੇ ਤਾਂ ਵੀ ਤੁਸੀਂ ਹੱਦਾਂ ਵਿੱਚ ਹੀ ਘਿਰੇ ਰਹਿਣਾ ਸੀ। ਮੀਰਦਾਦ ਚਾਹੁੰਦਾ ਹੈ ਕਿ ਤੁਸੀਂ ਅਨੰਤਤਾ ਨੂੰ ਘੇਰੇ ਵਿੱਚ ਲੈ ਲਓ। ਬੇਸ਼ਕ ਸਮੁੰਦਰ ਧਰਤੀ ਦੀ ਹਿੱਕ ਉੱਤੇ ਪਈ ਇੱਕ ਬੂੰਦ ਸਮਾਨ ਹੈ, ਫਿਰ ਵੀ ਉਸ ਨੇ ਧਰਤੀ ਨੂੰ ਹਰ ਪਾਸਿਓਂ ਘੇਰਿਆ ਹੋਇਆ ਹੈ। 'ਮਨੁੱਖ' ਉਸ ਤੋਂ ਕਿਤੇ ਅਸੀਮ ਸਾਗਰ ਹੈ। ਅਜਿਹੇ ਨਾਦਾਨ ਬੱਚੇ ਨਾ ਬਣ ਜਾਣਾ ਕਿ ਇਨਸਾਨ ਨੂੰ ਸਿਰ ਤੋਂ ਪੈਰਾਂ ਤਕ ਨਾਪ ਕੇ ਇਹ ਸਮਝ ਲਵੋ ਕਿ ਅਸੀਂ ਉਸ ਦੀਆਂ ਹੱਦਾਂ ਨਾਪ ਲਈਆਂ ਹਨ।

ਤੁਸੀਂ ਖੁੱਡਾਂ ਪੁੱਟਣ ਵਾਲਿਆਂ ਵਿੱਚ ਸ਼੍ਰੋਮਣੀ ਹੋ ਸਕਦੇ ਹੋ, ਜਿਵੇਂ ਕਿ ਅਬਿਮਾਰ ਨੇ ਕਿਹਾ ਹੈ; ਪਰ ਹੋ ਤੁਸੀਂ ਛਛੂੰਦਰ ਸਮਾਨ, ਜਿਹੜੀ ਹਨੇਰੇ ਵਿੱਚ ਕਾਰਜ ਕਰਦੀ ਹੈ। ਜਿੰਨੀ ਵੱਧ ਗੁੰਝਲਦਾਰ ਉਹਦੀ ਖੁੱਡ ਹੋਵੇਗੀ, ਓਨਾ ਹੀ ਉਹਦਾ ਮੂੰਹ 'ਸੂਰਜ' ਤੋਂ ਦੂਰ ਹੋਵੇਗਾ। ਅਬਿਮਾਰ! ਮੈਂ ਤੁਹਾਡੀਆਂ ਭੁੱਲ-ਭੁਲੱਈਆਂ ਤੋਂ ਵਾਕਫ਼ ਹਾਂ। ਜਿਸ

ਤਰ੍ਹਾਂ ਤੂੰ ਕਿਹਾ ਹੈ, ਤੁਸੀਂ ਮੁੱਠੀ ਭਰ ਹੋ। ਕਹਿਣ ਨੂੰ ਤੁਸੀਂ ਸੰਸਾਰ ਦੇ ਸਭ ਲੋਭਾਂ-ਲਾਲਚਾਂ ਤੋਂ ਮੁਕਤ ਅਤੇ ਪ੍ਰਭੂ ਨੂੰ ਸਮਰਪਿਤ ਹੋ, ਤਾਂ ਵੀ ਤੁਹਾਨੂੰ ਸੰਸਾਰ ਨਾਲ ਜੋੜਨ ਵਾਲੀਆਂ ਰਾਹਾਂ ਬਹੁਤ ਵਿੰਗੀਆਂ-ਟੇਢੀਆਂ ਅਤੇ ਘੁੱਪ ਹਨੇਰੀਆਂ ਹਨ। ਕੀ ਮੈਨੂੰ ਤੁਹਾਡੇ ਮਨੋ-ਵੇਗ ਮਚਲਦੇ ਅਤੇ ਫੁੰਕਾਰੇ ਮਾਰਦੇ ਸੁਣਾਈ ਨਹੀਂ ਦਿੰਦੇ? ਕੀ ਮੈਂ ਤੁਹਾਡੇ ਸਾੜਿਆਂ ਤੇ ਈਰਖਾਵਾਂ ਨੂੰ, ਤੁਹਾਡੇ ਆਪਣੇ ਰੱਬ ਦੇ ਪੂਜਾ-ਸਥਾਨ ਉੱਤੇ, ਰਿੜ੍ਹਦਿਆਂ ਅਤੇ ਬਿਹਬਲ ਹੁੰਦਿਆਂ ਨਹੀਂ ਦੇਖਿਆ? ਬੇਸ਼ੱਕ ਤੁਸੀਂ ਮੁੱਠੀ-ਭਰ ਹੋ, ਪਰ ਉਸ ਮੁੱਠੀ-ਭਰ ਵਿੱਚ ਕਿੰਨੇ ਵੱਡੇ ਜਨ-ਸਮੂਹ ਅਤੇ ਲਸ਼ਕਰਾਂ ਦੇ ਲਸ਼ਕਰ ਸਮਾਏ ਹੋਏ ਹਨ।

ਤੁਸੀਂ ਕਹਿੰਦੇ ਹੋ ਕਿ ਤੁਸੀਂ ਖੁੱਡਾਂ ਪੁੱਟਣ ਵਾਲਿਆਂ ਦੇ ਸਰਤਾਜ ਹੋ। ਜੇ ਤੁਸੀਂ ਕਰਨੀ ਦੇ ਅਜਿਹੇ ਸੱਚੇ ਖੁੱਡ-ਪੁੱਟ ਹੁੰਦੇ ਤਾਂ ਤੁਸੀਂ ਬਹੁਤ ਦੇਰ ਦੇ ਧਰਤੀ ਵਿੱਚੋਂ ਦੀ ਹੀ ਨਹੀਂ, ਸੂਰਜ ਵਿੱਚੋਂ ਦੀ ਅਤੇ ਅਕਾਸ਼ ਵਿੱਚ ਘੁੰਮਦੇ ਹੋਰ ਗ੍ਰਹਿਆਂ, ਉਪ-ਗ੍ਰਹਿਆਂ ਵਿੱਚੋਂ ਦੀ ਵੀ, ਆਪਣਾ ਰਾਹ ਬਣਾ ਲਿਆ ਹੁੰਦਾ।

ਛਛੂੰਦਰਾਂ ਨੂੰ ਆਪਣੀਆਂ ਬੂਥੀਆਂ ਤੇ ਪੰਜਿਆਂ ਨਾਲ ਆਪਣੇ ਹਨੇਰੇ ਰਾਹ ਬਣਾਈ ਜਾਣ ਦਿਓ। ਤੁਹਾਨੂੰ ਆਪਣੀ ਜਰਨੈਲੀ ਸੜਕ ਲੱਭਣ ਲਈ ਪਲਕ ਝਪਕਣ ਦੀ ਵੀ ਲੋੜ ਨਹੀਂ। ਤੁਸੀਂ ਇਸੇ ਆਲ੍ਹਣੇ ਵਿੱਚ ਬੈਠੇ, ਆਪਣੀ 'ਸੁਰਤ' ਨੂੰ ਉਪਰ ਵੱਲ ਉਡਾਰੀ ਮਾਰਨ ਦਿਓ । ਤੁਹਾਡੀ ਰਾਹ-ਮੁਕਤ ਹੋਂਦ ਦੀ ਬਾਦਸ਼ਾਹਤ ਦੇ ਅਦਭੁਤ ਖ਼ਜ਼ਾਨਿਆਂ ਤਕ ਪਹੁੰਚਣ ਲਈ, ਉਹੀ ਤੁਹਾਡੀ ਦੈਵੀ ਪਥ-ਪ੍ਰਦਰਸ਼ਕ ਹੈ। ਬਲਵਾਨ ਅਤੇ ਨਿਰਭੈ ਹਿਰਦਿਆਂ ਨਾਲ ਆਪਣੇ ਪਥ-ਪ੍ਰਦਰਸ਼ਕ ਦੇ ਪਿੱਛੇ ਚੱਲਦੇ ਜਾਓ। ਉਹਦੇ ਪੈਰਾਂ ਦੇ ਨਿਸ਼ਾਨ ਭਾਵੇਂ ਦੂਰ ਤੋਂ ਦੂਰ ਦਿਸਦੇ ਤਾਰੇ ਤਕ ਜਾਂਦੇ ਹੋਣ, ਉਹ ਤੁਹਾਡੇ ਲਈ ਇਸ ਗੱਲ ਦਾ ਸਬੂਤ ਅਤੇ ਗਵਾਹੀ ਹੋਣਗੇ ਕਿ ਪਹਿਲੋਂ ਹੀ ਉੱਥੇ ਤੁਹਾਡੀ ਜੜ੍ਹ ਲੱਗੀ ਹੋਈ ਹੈ; ਕਿਉਂਕਿ ਤੁਸੀਂ ਕਿਸੇ ਅਜਿਹੀ ਚੀਜ਼ ਦੀ ਕਲਪਨਾ ਨਹੀਂ ਕਰ ਸਕਦੇ, ਜਿਹੜੀ ਤੁਹਾਡੇ ਅੰਦਰ ਨਾ ਹੋਵੇ ਜਾਂ ਤੁਹਾਡਾ ਅੰਗ ਹੋਵੇ।

ਕੋਈ ਬਿਰਛ ਆਪਣੀਆਂ ਜੜ੍ਹਾਂ ਤੋਂ ਅੱਗੇ ਨਹੀਂ ਫੈਲ ਸਕਦਾ। ਪਰ 'ਇਨਸਾਨ' ਅਨੰਤਤਾ ਤਕ ਫੈਲ ਸਕਦਾ ਹੈ ਕਿਉਂਕਿ ਉਹਦੀ ਜੜ੍ਹ ਸਦੀਵਤਾ ਵਿੱਚ ਹੈ।

ਆਪਣੇ ਲਈ ਕੋਈ ਹੱਦ ਨਿਸ਼ਚਿਤ ਨਾ ਕਰੋ। ਫੈਲਦੇ ਜਾਓ, ਜਦੋਂ ਤਕ ਕੋਈ ਅਜਿਹਾ ਖੇਤਰ ਨਾ ਰਹਿ ਜਾਵੇ, ਜਿਸ ਵਿੱਚ ਤੁਸੀਂ ਨਾ ਪਹੁੰਚੇ ਹੋਵੋ। ਫੈਲਦੇ ਜਾਓ, ਜਦ ਤਕ ਪੂਰਾ ਸੰਸਾਰ ਉਥੇ ਨਾ ਹੋਵੇ, ਜਿੱਥੇ ਤੁਸੀਂ ਦੇਵਨੇਤ ਨਾਲ ਮੌਜੂਦ ਹੋਵੋ। ਫੈਲਦੇ ਜਾਓ, ਤਾਂ ਜੋ ਜਿੱਥੇ ਕਿਤੇ ਵੀ ਤੁਸੀਂ ਆਪਣੇ ਆਪ ਨੂੰ ਮਿਲੋ, ਤੁਹਾਨੂੰ ਪਰਮੇਸ਼ਰ ਵੀ ਉਥੇ ਹੀ ਮਿਲ ਜਾਏ। ਫੈਲਦੇ ਜਾਓ, ਫੈਲਦੇ ਜਾਓ!

ਕੁਝ ਵੀ ਇਹ ਸੋਚ ਕੇ ਹਨੇਰੇ ਵਿੱਚ ਨਾ ਕਰੋ ਕਿ ਉਹਦੇ ਪਰਦੇ ਪਿੱਛੇ ਕੋਈ ਨਜ਼ਰ ਨਹੀਂ ਪਹੁੰਚੇਗੀ। ਜੇ ਤੁਹਾਨੂੰ ਹਨੇਰੇ ਦੇ ਅੰਨ੍ਹੇ ਕੀਤੇ ਲੋਕਾਂ ਤੋਂ ਸ਼ਰਮ ਨਹੀਂ ਆਉਂਦੀ ਤਾਂ ਘੱਟੋ-ਘੱਟ ਟਟਹਿਣੇ ਅਤੇ ਚਮਗਿੱਦੜ ਤੋਂ ਹੀ ਸ਼ਰਮ ਕਰੋ।

ਮੇਰੇ ਸਾਥੀਓ! ਹਨੇਰਾ ਨਾਂ ਦੀ ਕੋਈ ਚੀਜ਼ ਨਹੀਂ ਹੈ। ਸੰਸਾਰ ਦੇ ਹਰ ਜੀਵ ਦੀ ਲੋੜ ਪੂਰੀ ਕਰਨ ਲਈ ਪ੍ਰਕਾਸ਼ ਦੇ ਵੱਖ-ਵੱਖ ਦਰਜੇ ਹਨ। ਤੁਹਾਡਾ ਦੁੱਧ-ਚਿੱਟਾ ਦਿਨ ਕੁਕਨੂਸ* ਲਈ ਘੁਸਮੁਸਾ ਹੈ। ਤੁਹਾਡੀ ਗੂੜ੍ਹੀ ਰਾਤ ਡੱਡੂ ਲਈ ਚਿੱਟਾ ਦਿਨ ਹੈ। ਜੇ ਹਨੇਰੇ ਤੋਂ ਪਰਦਾ ਲਾਹ ਦਿੱਤਾ ਜਾਵੇ ਤਾਂ ਉਹ ਕਿਸੇ ਹੋਰ ਚੀਜ਼ ਉੱਤੇ ਪਰਦਾ ਕਿਵੇਂ ਪਾ ਸਕਦਾ ਹੈ?

ਕਿਸੇ ਚੀਜ਼ ਉੱਤੇ ਵੀ ਪਰਦਾ ਪਾਉਣ ਦਾ ਜਤਨ ਨਾ ਕਰੋ। ਜੇ ਕੋਈ ਹੋਰ ਤੁਹਾਡੇ ਭੇਤਾਂ ਨੂੰ ਪ੍ਰਗਟ ਨਹੀਂ ਕਰੇਗਾ ਤਾਂ ਉਨ੍ਹਾਂ ਦਾ ਪਰਦਾ ਹੀ ਉਨ੍ਹਾਂ ਨੂੰ ਬੇਪਰਦ ਕਰ ਦੇਵੇਗਾ। ਕੀ ਢੱਕਣ ਨੂੰ ਪਤਾ ਨਹੀਂ ਹੁੰਦਾ ਕਿ ਭਾਂਡੇ ਵਿੱਚ ਕੀ ਪਿਆ ਹੋਇਆ ਹੈ? ਕਿੰਨੀ ਬੁਰੀ ਹਾਲਤ ਹੁੰਦੀ ਹੈ, ਸੱਪਾਂ ਅਤੇ ਕਿਰਮਾਂ ਨਾਲ ਭਰੇ ਭਾਂਡਿਆਂ ਦੀ, ਜਦ ਉਨ੍ਹਾਂ ਉੱਤੋਂ ਢੱਕਣ ਚੁੱਕ ਦਿੱਤੇ ਜਾਂਦੇ ਹਨ!

ਮੈਂ ਤੁਹਾਨੂੰ ਕਹਿੰਦਾ ਹਾਂ ਕਿ ਤੁਹਾਡੀ ਛਾਤੀ ਵਿੱਚੋਂ ਇੱਕ ਵੀ ਅਜਿਹਾ ਸਾਹ ਨਹੀਂ ਨਿਕਲਦਾ, ਜਿਹੜਾ ਤੁਹਾਡੇ ਗੂੜ੍ਹੇ ਤੋਂ ਗੂੜ੍ਹੇ ਭੇਤਾਂ ਨੂੰ ਬਾਹਰ ਨਾ ਕੱਢ ਰਿਹਾ ਹੋਵੇ। ਕਿਸੇ ਅੱਖ ਵਿੱਚੋਂ ਕੋਈ ਅਜਿਹੀ ਝਾਤ ਨਹੀਂ ਨਿਕਲਦੀ, ਜਿਹੜੀ ਆਪਣੇ ਨਾਲ ਉਹਦੀਆਂ ਵਾਸਨਾਵਾਂ, ਡਰਾਂ, ਮੁਸਕਾਨਾਂ ਅਤੇ ਹੰਝੂਆਂ ਸਮੇਤ, ਪੂਰੀ ਅੱਖ ਨੂੰ ਨਾਲ ਨਾ ਲਈ ਫਿਰਦੀ ਹੋਵੇ। ਕੋਈ ਸੁਪਨਾ ਕਦੇ ਕਿਸੇ ਬੂਹੇ ਅੰਦਰ ਦਾਖ਼ਲ ਨਹੀਂ ਹੋਇਆ, ਜਦ ਤਕ ਉਹ ਬਾਕੀ ਸਭ ਬੂਹੇ ਨਾ ਖੜਕਾ ਆਇਆ ਹੋਵੇ। ਇਸ ਲਈ ਖ਼ਿਆਲ ਰੱਖੋ, ਤੁਸੀਂ ਕਿਸ ਤਰ੍ਹਾਂ ਦੇਖਦੇ ਹੋ। ਸਾਵਧਾਨ ਰਹੋ ਕਿ ਤੁਸੀਂ, ਕਿਹੋ ਜਿਹੇ ਸੁਪਨੇ ਬੂਹੇ ਅੰਦਰ ਆਉਣ ਦਿੰਦੇ ਹੋ ਅਤੇ ਕਿਹੜਿਆਂ ਸੁਪਨਿਆਂ ਨੂੰ ਕੋਲੋਂ ਦੀ ਲੰਘ ਜਾਣ ਦਿੰਦੇ ਹੋ।

ਹਾਂ, ਜੇ ਤੁਸੀਂ ਚਿੰਤਾ ਤੇ ਦੁੱਖ ਤੋਂ ਮੁਕਤ ਹੋਣਾ ਚਾਹੁੰਦੇ ਹੋ ਤਾਂ ਮੀਰਦਾਦ ਤੁਹਾਨੂੰ ਬੜੀ ਖ਼ੁਸ਼ੀ ਨਾਲ ਉਸ ਦੀ ਜੁਗਤੀ ਸਮਝਾ ਦੇਵੇਗਾ।

---

* ਮਿਸਰ ਦੇ ਮਿਥਿਹਾਸ ਵਿੱਚ ਇੱਕ ਅਜਿਹੇ ਅਮਰ ਪੰਛੀ ਫ਼ੀਨਿਕਸ ਜਾਂ ਕੁਕਨੂਸ ਦਾ ਜ਼ਿਕਰ ਹੈ, ਜੋ ਬਹੁਤ ਲੰਮੀ ਉਮਰ ਭੋਗ ਕੇ ਅੱਗ ਵਿੱਚ ਸੜ ਕੇ ਸੁਆਹ ਹੋ ਜਾਂਦਾ ਹੈ। ਉਹਦੀ ਸੁਆਹ ਵਿੱਚੋਂ ਇੱਕ ਨਵਾਂ ਕੁਕਨੂਸ ਜਨਮ ਲੈ ਲੈਂਦਾ ਹੈ।

# ਦੁੱਖ-ਰਹਿਤ ਜੀਵਨ ਦੀ ਜੁਗਤੀ

## ਸਾਥੀ ਜਾਣਨਾ ਚਾਹੁੰਦੇ ਹਨ ਕੀ ਮੀਰਦਾਦ ਬੇੜੀ ਵਿੱਚ 'ਗੁਪਤ ਰੂਪ ਵਿੱਚ ਚੜ੍ਹਿਆ ਮੁਸਾਫ਼ਰ' ਹੈ

*ਮਿਕਾਸਟਰ: ਤੂੰ ਸਾਨੂੰ ਰਸਤਾ ਦਿਖਾ।*

***ਮੀਰਦਾਦ:*** *ਚਿੰਤਾ ਅਤੇ ਦੁੱਖ ਤੋਂ ਮੁਕਤ ਹੋਣ ਦੀ ਜੁਗਤੀ ਇਹ ਹੈ:*

*"ਇਸ ਤਰ੍ਹਾਂ ਸੋਚੋ, ਜਿਵੇਂ ਤੁਹਾਡਾ ਹਰ ਵਿਚਾਰ ਅਕਾਸ਼ ਵਿੱਚ ਸਭ ਦੇ ਅਤੇ ਹਰ ਚੀਜ਼ ਦੇ ਦੇਖਣ ਲਈ ਅੱਗ ਦੇ ਅੱਖਰਾਂ ਵਿੱਚ ਲਿਖਿਆ ਜਾਣਾ ਹੋਵੇ ਕਿਉਂਕਿ ਵਾਸਤਵ ਵਿੱਚ ਹੈ ਵੀ ਇਸ ਤਰ੍ਹਾਂ ਹੀ।*

*"ਇਸ ਤਰ੍ਹਾਂ ਬੋਲੋ ਜਿਵੇਂ ਸਾਰਾ ਸੰਸਾਰ ਇੱਕ ਕੰਨ ਹੋਵੇ ਅਤੇ ਉਹ ਤੁਹਾਡੀ ਕਹੀ ਗੱਲ ਸੁਣਨ ਲਈ ਉਤਸੁਕ ਹੋਵੇ ਅਤੇ ਵਾਸਤਵ ਵਿੱਚ ਹੈ ਵੀ ਇਸ ਤਰ੍ਹਾਂ ਹੀ।*

*"ਇਸ ਤਰ੍ਹਾਂ ਕਰਮ ਕਰੋ, ਜਿਵੇਂ ਤੁਸੀਂ ਆਪਣਾ ਹਰ ਕਰਮ ਆਪਣੀ ਜਾਨ ਤੇ ਭੁਗਤਣਾ ਹੋਵੇ। ਤੇ ਵਾਸਤਵ ਵਿੱਚ ਭੁਗਤਣਾ ਵੀ ਪੈਂਦਾ ਹੈ।*

*"ਇਸ ਤਰ੍ਹਾਂ ਇੱਛਾ ਕਰੋ, ਜਿਵੇਂ ਤੁਸੀਂ ਖ਼ੁਦ ਹੀ ਇੱਛਾ ਹੋਵੋ ਅਤੇ ਵਾਸਤਵ ਵਿੱਚ ਤੁਸੀਂ ਹੋ ਵੀ।*

*"ਇਸ ਤਰ੍ਹਾਂ ਜੀਓ, ਜਿਵੇਂ ਤੁਹਾਡੇ ਰੱਬ ਨੂੰ ਲੋੜ ਹੋਵੇ ਕਿ ਤੁਸੀਂ ਉਹਦਾ ਜੀਵਨ ਜੀਓ ਅਤੇ ਵਾਸਤਵ ਵਿੱਚ ਉਹਨੂੰ ਇਹ ਲੋੜ ਹੈ ਵੀ।"*

*ਹਿਮਬਾਲ:* ਤੂੰ ਕਿੰਨਾ ਚਿਰ ਹੋਰ ਸਾਨੂੰ ਭੇਬਲ-ਭੂਸਿਆਂ, ਭੁੱਲ-ਭੁਲੱਈਆਂ ਵਿੱਚ ਪਾਈ ਰੱਖੇਂਗਾ? ਜਿਸ ਤਰ੍ਹਾਂ ਤੂੰ ਸਾਡੇ ਨਾਲ ਗੱਲਾਂ ਕਰਦਾ ਹੈਂ, ਇਸ ਤਰ੍ਹਾਂ ਨਾ ਅਗੇ ਕਦੇ ਕਿਸੇ ਇਨਸਾਨ ਨੇ ਕੀਤੀਆਂ ਹਨ, ਨਾ ਹੀ ਕਿਸੇ ਕਿਤਾਬ ਨੇ।

*ਬੈਨੂਨ:* ਸਾਨੂੰ ਆਪਣੀ ਅਸਲੀਅਤ ਦੱਸ ਤਾਂ ਜੋ ਸਾਨੂੰ ਪਤਾ ਲੱਗ ਜਾਵੇ ਕਿ ਤੇਰੀ ਗੱਲ ਕਿਹੜੇ ਕੰਨ ਨਾਲ ਸੁਣੀਏ। ਜੇ ਤੂੰ ਹੀ 'ਬੇੜੀ ਵਿੱਚ ਗੁਪਤ ਰੂਪ ਵਿੱਚ ਚੜ੍ਹਿਆ ਮੁਸਾਫ਼ਰ' ਹੈਂ ਤਾਂ ਸਾਨੂੰ ਉਹਦਾ ਕੋਈ ਸਬੂਤ ਦੇ।

***ਮੀਰਦਾਦ:*** ਤੂੰ ਠੀਕ ਹੀ ਕਿਹਾ ਹੈ, ਬੈਨੂਨ। ਤੁਸੀਂ ਸੁਣ ਨਹੀਂ ਸਕਦੇ ਕਿਉਂਕਿ ਤੁਹਾਡੇ ਕੋਲ ਲੋੜ ਤੋਂ ਵੱਧ ਕੰਨ ਹਨ। ਜੇ ਤੁਹਾਡੇ ਕੋਲ ਸੁਣਨ ਤੇ ਸਮਝਣ ਵਾਲਾ ਇੱਕ ਹੀ ਕੰਨ ਹੁੰਦਾ ਤਾਂ ਤੁਹਾਨੂੰ ਕਿਸੇ ਸਬੂਤ ਦੀ ਲੋੜ ਨਾ ਪੈਂਦੀ।

*ਬੈਨੂਨ:* 'ਬੇੜੀ ਵਿੱਚ ਗੁਪਤ ਰੂਪ ਵਿੱਚ ਚੜ੍ਹੇ ਮੁਸਾਫ਼ਰ' ਨੂੰ ਸੰਸਾਰ ਬਾਰੇ ਫ਼ੈਸਲਾ ਦੇਣ ਲਈ ਸਾਹਮਣੇ ਆਉਣਾ ਚਾਹੀਦਾ ਹੈ। ਅਸੀਂ 'ਬੇੜੀ' ਦੇ ਵਾਸੀ ਵੀ ਫ਼ੈਸਲਾ ਦੇਣ ਵਿੱਚ ਉਹਦੇ ਨਾਲ ਸ਼ਾਮਲ ਹੋਵਾਂਗੇ। ਕੀ ਅਸੀਂ 'ਅੰਤਿਮ ਫ਼ੈਸਲੇ ਦੇ ਦਿਨ' ਲਈ ਤਿਆਰ ਹੋ ਜਾਈਏ ?

## ਫ਼ੈਸਲੇ ਅਤੇ ਫ਼ੈਸਲੇ ਦੇ ਦਿਨ ਬਾਰੇ

*ਮੀਰਦਾਦ:* ਮੈਂ ਕੋਈ ਫ਼ੈਸਲਾ ਸੁਣਾਉਣ ਲਈ ਨਹੀਂ ਆਇਆ, ਮੈਂ ਤਾਂ ਸਿਰਫ਼ 'ਦੈਵੀ-ਗਿਆਨ' ਦੇਣ ਲਈ ਆਇਆ ਹਾਂ। ਮੈਂ ਕਿਸੇ ਨੂੰ ਦੋਸ਼ੀ ਠਹਿਰਾਉਣ ਲਈ ਨਹੀਂ ਆਇਆ ਸਗੋਂ ਦੋਸ਼ੀਆਂ ਨੂੰ ਦੋਸ਼-ਮੁਕਤ ਕਰਨ ਆਇਆ ਹਾਂ। ਕਿਉਂਕਿ ਕੇਵਲ 'ਅਗਿਆਨਤਾ' ਹੀ ਅਦਾਲਤੀ ਪੁਸ਼ਾਕ ਪਹਿਨ ਕੇ ਕਨੂੰਨ ਦੀ ਚਰਚਾ ਕਰਦੀ ਹੈ ਅਤੇ ਸਜ਼ਾਵਾਂ ਸੁਣਾਉਣੀਆਂ ਪਸੰਦ ਕਰਦੀ ਹੈ।

'ਅਗਿਆਨਤਾ' ਦਾ ਸਭ ਤੋਂ ਵੱਧ ਨਿਰਪੱਖ ਜੱਜ 'ਅਗਿਆਨਤਾ' ਖ਼ੁਦ ਹੈ। 'ਇਨਸਾਨ' ਨੂੰ ਹੀ ਲੈ ਲਓ। ਕੀ ਉਸ ਨੇ ਅਗਿਆਨਤਾ ਵੱਸ ਆਪਣੇ ਆਪ ਨੂੰ ਦੋਫਾੜ ਕਰ ਕੇ, ਆਪਣੇ ਆਪ ਲਈ ਅਤੇ ਉਨ੍ਹਾਂ ਸਾਰੀਆਂ ਚੀਜ਼ਾਂ ਲਈ, ਜਿਨ੍ਹਾਂ ਨੂੰ ਜੋੜ ਕੇ ਉਹਦਾ ਟੋਟੇ-ਟੋਟੇ ਹੋਇਆ ਸੰਸਾਰ ਬਣਦਾ ਹੈ, ਮੌਤ ਨੂੰ ਸੱਦਾ ਨਹੀਂ ਦਿੱਤਾ? ਮੈਂ ਤੁਹਾਨੂੰ ਕਹਿੰਦਾ ਹਾਂ, 'ਹਰੀ' ਅਤੇ 'ਨਰ' ਜਿਹੀਆਂ ਕੋਈ ਚੀਜ਼ਾਂ ਨਹੀਂ, ਭਾਵੇਂ ਕਿ 'ਹਰੀ-ਨਰ' *(God Man)* ਜਾਂ 'ਨਰ-ਹਰੀ' *(Man God)* ਜ਼ਰੂਰ ਹੈ। ਉਹ ਇੱਕ ਹੀ ਹੈ। ਉਹਨੂੰ ਜਿਵੇਂ ਚਾਹੋ ਗੁਣਾ ਕਰੋ ਜਾਂ ਜਿਵੇਂ ਚਾਹੋ ਤਕਸੀਮ ਕਰੋ, ਉਹ ਸਦਾ ਇੱਕ ਹੀ ਰਹਿੰਦਾ ਹੈ।

ਰੱਬ ਦੀ ਏਕਤਾ ਜਾਂ ਅਦ੍ਵੈਤ ਉਹਦਾ ਸਦੀਵੀ ਨਿਯਮ ਹੈ। ਇਹ ਨਿਯਮ ਖ਼ੁਦ ਹੀ ਆਪਣੀ ਪਾਲਣਾ ਕਰਵਾਉਂਦਾ ਹੈ। ਆਪਣੇ ਆਪ ਨੂੰ ਚਾਰ-ਚੁਫੇਰੇ ਪ੍ਰਸਾਰਤ ਕਰਨ ਲਈ ਜਾਂ ਆਪਣੀ ਵਡਿਆਈ ਅਤੇ ਸੱਤਾ ਕਾਇਮ ਰੱਖਣ ਲਈ ਇਸ ਨੂੰ ਕਿਸੇ ਅਦਾਲਤ ਜਾਂ ਜੱਜ ਦੀ ਲੋੜ ਨਹੀਂ ਪੈਂਦੀ। ਸਾਰਾ ਦਿਸਦਾ, ਅਣਦਿਸਦਾ 'ਬ੍ਰਹਿਮੰਡ' ਇੱਕ-ਜ਼ਬਾਨ ਹੋ ਕੇ, ਉਨ੍ਹਾਂ ਸਭ ਦੇ ਸਾਹਮਣੇ, ਜਿਨ੍ਹਾਂ ਕੋਲ ਸੁਣਨ ਵਾਲੇ ਕੰਨ ਹਨ, ਇਸ ਸੱਚ ਦਾ ਐਲਾਨ ਕਰਦਾ ਰਹਿੰਦਾ ਹੈ।

ਕੀ 'ਸਮੁੰਦਰ'—ਭਾਵੇਂ ਉਹ ਵਿਸ਼ਾਲ ਅਤੇ ਡੂੰਘਾ ਹੈ—ਇੱਕ ਹੀ ਕਤਰਾ ਨਹੀਂ?

ਕੀ 'ਧਰਤੀ'—ਭਾਵੇਂ ਉਹ ਦੂਰ-ਦੂਰ ਤਕ ਫੈਲੀ ਹੋਈ ਹੈ—ਇੱਕ ਹੀ ਗ੍ਰਹਿ ਨਹੀਂ ਹੈ?

ਕੀ ਸਾਰੇ ਗ੍ਰਹਿ—ਭਾਵੇਂ ਉਹ ਅਣਗਿਣਤ ਹਨ—ਇੱਕ ਹੀ ਬ੍ਰਹਿਮੰਡ ਨਹੀਂ ਹਨ ?

ਇਸੇ ਤਰ੍ਹਾਂ ਸਾਰੀ ਮਾਨਵ-ਜਾਤੀ ਇੱਕ ਹੀ 'ਮਨੁੱਖ' ਹੈ। ਇਸੇ ਤਰ੍ਹਾਂ 'ਮਨੁੱਖ' ਆਪਣੇ ਸਾਰੇ ਸੰਸਾਰਾਂ ਸਮੇਤ ਇੱਕ ਪੂਰਨ ਇਕਾਈ ਹੈ।

ਰੱਬ ਦੀ ਏਕਤਾ, ਮੇਰੇ ਸਾਥੀਓ, ਹੋਂਦ ਦਾ ਇੱਕੋ-ਇੱਕ ਵਿਧਾਨ ਹੈ। ਇਸ ਦਾ ਦੂਸਰਾ ਨਾਂ 'ਪ੍ਰੇਮ' ਹੈ। ਇਸ ਨੂੰ ਜਾਣ ਲੈਣਾ ਅਤੇ ਇਸ ਦੀ ਪਾਲਣਾ ਕਰਨਾ ਹੀ 'ਜੀਵਨ' ਵਿੱਚ ਟਿਕੇ ਰਹਿਣਾ ਹੈ ਅਤੇ ਕਿਸੇ ਹੋਰ ਨਿਯਮ ਦੇ ਅਧੀਨ ਹੋ ਜਾਣਾ ਨੇਸਤੀ ਜਾਂ 'ਮੌਤ' ਵਿੱਚ ਟਿਕ ਜਾਣਾ ਹੈ।

'ਜੀਵਨ' ਅੰਦਰ ਵੱਲ ਸਿਮਟਣਾ ਅਤੇ ਇਕਾਗਰ ਹੋਣਾ ਹੈ, 'ਮੌਤ' ਬਾਹਰ ਵੱਲ ਬਿਖਰਨਾ ਹੈ। 'ਜੀਵਨ' ਜੁੜਨਾ ਹੈ ਅਤੇ 'ਮੌਤ' ਟੁੱਟਣਾ ਹੈ। ਇਸ ਲਈ ਜਿਹੜਾ 'ਮਨੁੱਖ' ਦ੍ਵੈਤਵਾਦੀ ਹੈ, ਉਹ ਉਨ੍ਹਾਂ ਦੋਹਾਂ ਵਿਚਕਾਰ ਲਟਕ ਰਿਹਾ ਹੈ—ਕਿਉਂਕਿ ਉਹ ਇਕਾਗਰ ਜ਼ਰੂਰ ਹੋਵੇਗਾ, ਪਰ ਬਿਖਰ ਕੇ ਅਤੇ ਉਹ ਜੁੜੇਗਾ ਜ਼ਰੂਰ ਪਰ ਟੁੱਟ-ਫੁੱਟ ਕੇ। ਸਿਮਟਣ ਅਤੇ ਇਕਾਗਰ ਹੋਣ ਵਿੱਚ ਉਹ 'ਰੱਬੀ-ਵਿਧਾਨ' ਅਨੁਸਾਰ ਚੱਲਦਾ ਹੈ ਅਤੇ ਇਸ ਦਾ ਇਨਾਮ ਮਿਲਦਾ ਹੈ, 'ਜੀਵਨ'। ਜੋ ਖਿੰਡਦਾ ਅਤੇ ਟੁੱਟਦਾ ਹੈ, ਉਹ 'ਰੱਬੀ ਵਿਧਾਨ' ਦੇ ਵਿਰੁੱਧ ਚੱਲਦਾ ਹੈ ਅਤੇ 'ਮੌਤ' ਦੇ ਕੌੜੇ ਫਲ ਦਾ ਭਾਗੀ ਬਣ ਜਾਂਦਾ ਹੈ।

ਫਿਰ ਵੀ ਤੁਸੀਂ, ਜਿਹੜੇ ਆਪਣੀ ਦ੍ਰਿਸ਼ਟੀ ਵਿੱਚ ਅਪਰਾਧੀ ਹੋ, ਉਨ੍ਹਾਂ ਇਨਸਾਨਾਂ ਬਾਰੇ ਫ਼ੈਸਲਾ ਸੁਣਾਉਣ ਬੈਠ ਜਾਂਦੇ ਹੋ, ਜਿਹੜੇ, ਤੁਹਾਡੇ ਵਾਂਗ, ਪਹਿਲੋਂ ਹੀ ਆਪਣੇ ਆਪ ਨੂੰ ਅਪਰਾਧੀ ਥਾਪ ਚੁੱਕੇ ਹਨ। ਜੱਜ ਅਤੇ ਫ਼ੈਸਲਾ ਦੋਵੇਂ ਅਤਿਅੰਤ ਭਿਅੰਕਰ ਹਨ!

ਇਹਦੇ ਨਾਲੋਂ ਤਾਂ ਦੋ ਘੋਰ ਅਪਰਾਧੀਆਂ ਦਾ ਇੱਕ ਦੂਜੇ ਨੂੰ ਫਾਂਸੀ ਦੀ ਸਜ਼ਾ ਸੁਣਾਉਣਾ ਵੀ ਘੱਟ ਭਿਅੰਕਰ ਹੋਵੇਗਾ।

ਉਹਦੇ ਨਾਲੋਂ ਤਾਂ ਇਹ ਵੀ ਘੱਟ ਹਾਸੋਹੀਣਾ ਹੋਵੇਗਾ ਕਿ ਦੋ ਬਲਦਾਂ ਨੇ ਇੱਕੋ ਜੂਲਾ ਪਹਿਨਿਆ ਹੋਵੇ ਅਤੇ ਉਨ੍ਹਾਂ ਵਿੱਚੋਂ ਦੋਵੇਂ ਇੱਕ-ਦੂਜੇ ਨੂੰ ਕਹਿਣ "ਮੈਂ ਤੈਨੂੰ ਜੋਆਗਾਂ ?"

ਉਸ ਨਾਲੋਂ ਘੱਟ ਘਿਨਾਉਣੀਆਂ ਹੋਣਗੀਆਂ ਇੱਕੋ ਕਬਰ ਵਿੱਚ ਪਈਆਂ ਦੋ ਲਾਸ਼ਾਂ, ਜਿਹੜੀਆਂ ਇੱਕ-ਦੂਜੀ ਨੂੰ ਕਬਰ ਵਿੱਚ ਦੱਬੇ ਜਾਣ ਦੇ ਯੋਗ ਕਹਿ ਰਹੀਆਂ ਹੋਣ।

ਉਸ ਨਾਲੋਂ ਤਾਂ ਉਹ ਦੋ ਨਿਰੇ ਅੰਨ੍ਹੇ ਘੱਟ ਤਰਸਯੋਗ ਹੋਣਗੇ, ਜਿਹੜੇ ਇੱਕ-ਦੂਜੇ ਦੀਆਂ ਅੱਖਾਂ ਨੋਚ ਰਹੇ ਹੋਣ।

ਮੇਰੇ ਸਾਥੀਓ ! ਹਰ ਇਨਸਾਫ਼ ਦੀ ਗੱਦੀ ਤੋਂ ਬਚੋ, ਕਿਉਂਕਿ ਕਿਸੇ ਵਿਅਕਤੀ ਜਾਂ ਚੀਜ਼ ਬਾਰੇ ਫ਼ੈਸਲਾ ਦੇਣ ਲਈ ਤੁਹਾਨੂੰ ਕੇਵਲ 'ਰੱਬੀ ਕਾਨੂੰਨ' ਨੂੰ ਜਾਣਨਾ ਅਤੇ ਉਸ ਅਨੁਸਾਰ ਜਿਊਣਾ ਹੀ ਨਹੀਂ ਪਵੇਗਾ, ਸਗੋਂ ਗਵਾਹੀ ਵੀ ਸੁਣਨੀ ਪਵੇਗੀ ਅਤੇ ਕਿਸੇ ਮੁਕੱਦਮੇ ਵਿੱਚ ਤੁਸੀਂ ਕਿਨ੍ਹਾਂ ਗਵਾਹਾਂ ਦੀ ਗਵਾਹੀ ਸੁਣੋਂਗੇ ?

ਕੀ ਤੁਸੀਂ ਹਵਾ ਨੂੰ ਅਦਾਲਤ ਵਿੱਚ ਤਲਬ ਕਰੋਗੇ ਕਿਉਂਕਿ ਅਕਾਸ਼ ਦੇ ਹੇਠਾਂ ਜੋ ਕੁਝ ਵੀ ਵਾਪਰਦਾ ਹੈ, ਹਵਾ ਉਹਦੇ ਲਈ ਸਹਾਇਤਾ ਕਰਦੀ ਅਤੇ ਉਕਸਾਉਂਦੀ ਹੈ।

ਜਾਂ ਫਿਰ ਤੁਸੀਂ ਤਾਰਿਆਂ ਨੂੰ ਗਵਾਹਾਂ ਦੇ ਤੌਰ ਤੇ ਤਲਬ ਕਰੋਗੇ ? ਕਿਉਂਕਿ ਸੰਸਾਰ ਵਿੱਚ ਜੋ ਕੁਝ ਵੀ ਹੁੰਦਾ ਹੈ ਤਾਰਿਆਂ ਨੂੰ ਉਸ ਦਾ ਭੇਤ ਪਤਾ ਹੁੰਦਾ ਹੈ।

ਕੀ ਤੁਸੀਂ 'ਆਦਮ' ਤੋਂ ਲੈ ਕੇ ਅੱਜ ਤਕ ਸਰੀਰ ਤਿਆਗ ਚੁੱਕੇ ਹਰ ਵਿਅਕਤੀ ਨੂੰ ਹਾਜ਼ਰ ਹੋਣ ਦਾ ਹੁਕਮ ਜਾਰੀ ਕਰ ਦਿਉਗੇ ਕਿਉਂਕਿ ਉਹ ਸਭ ਜਿਊਣ ਵਾਲਿਆਂ ਵਿੱਚ ਹੀ ਜੀ ਰਹੇ ਹਨ ?

ਜੇ ਕਿਸੇ ਮੁਕੱਦਮੇ ਵਿੱਚ ਪੂਰੀ ਗਵਾਹੀ ਪੇਸ਼ ਕਰਨੀ ਹੋਵੇ ਤਾਂ ਪੂਰੇ 'ਬ੍ਰਹਿਮੰਡ' ਦਾ ਵੀ ਗਵਾਹ ਬਣਨਾ ਜ਼ਰੂਰੀ ਹੈ ਅਤੇ ਜਦ ਤੁਸੀਂ 'ਬ੍ਰਹਿਮੰਡ' ਨੂੰ ਅਦਾਲਤ ਵਿੱਚ ਬੁਲਾ ਸਕਣ ਦੇ ਸਮਰੱਥ ਹੋ ਜਾਉਗੇ ਤਾਂ ਤੁਹਾਨੂੰ ਅਦਾਲਤਾਂ ਦੀ ਲੋੜ ਹੀ ਨਹੀਂ ਰਹੇਗੀ। ਤੁਸੀਂ ਜੱਜ ਦੀ ਗੱਦੀ ਤੋਂ ਉੱਤਰ ਕੇ ਗਵਾਹ ਨੂੰ ਹੀ ਜੱਜ ਬਣਾ ਦੇਣਾ ਚਾਹੋਗੇ।

ਜਦ ਤੁਹਾਨੂੰ ਸਭ ਕੁਝ ਦਾ ਗਿਆਨ ਹੋ ਜਾਵੇਗਾ ਤਾਂ ਕਿਸੇ ਬਾਰੇ ਫ਼ੈਸਲਾ ਨਹੀਂ ਦੇਣਾ ਚਾਹੋਗੇ।

ਜਦ ਤੁਹਾਡੇ ਅੰਦਰ ਸੰਸਾਰਾਂ ਨੂੰ ਇਕੱਤਰ ਕਰਨ ਦੀ ਸਮਰੱਥਾ ਪੈਦਾ ਹੋ ਜਾਵੇਗੀ ਤਾਂ ਤੁਸੀਂ ਉਨ੍ਹਾਂ ਲੋਕਾਂ ਨੂੰ ਵੀ, ਜਿਹੜੇ ਬਾਹਰ ਬਿਖਰ ਗਏ ਹਨ, ਅਪਰਾਧੀ ਨਹੀਂ ਕਹੋਗੇ ਕਿਉਂਕਿ ਤੁਹਾਨੂੰ ਪਤਾ ਲੱਗ ਜਾਵੇਗਾ ਕਿ ਬਿਖਰ ਜਾਣ ਵਾਲੇ ਨੂੰ, ਉਹਦੇ ਬਿਖਰ ਜਾਣ ਨੇ ਹੀ ਅਪਰਾਧੀ ਬਣਾ ਦਿੱਤਾ ਹੈ। ਫਿਰ ਤੁਸੀਂ ਆਪਣੇ ਆਪ ਨੂੰ ਅਪਰਾਧੀ ਸਮਝਣ ਵਾਲੇ ਵਿਅਕਤੀ ਨੂੰ ਅਪਰਾਧੀ ਕਹਿਣ ਦੀ ਥਾਂ, ਉਸ ਨੂੰ ਉਹਦੇ ਦੋਸ਼ ਅਤੇ ਸਜ਼ਾ ਤੋਂ ਮੁਕਤ ਕਰਨ ਦਾ ਜਤਨ ਕਰੋਗੇ।

ਵਰਤਮਾਨ ਅਵਸਥਾ ਵਿੱਚ 'ਮਨੁੱਖ' ਆਪਣੇ ਉੱਪਰ ਖ਼ੁਦ ਲੱਦੇ ਬੋਝ ਹੇਠ ਬੁਰੀ ਤਰ੍ਹਾਂ ਦੱਬਿਆ ਹੋਇਆ ਹੈ। ਉਸ ਦਾ ਰਸਤਾ ਬਹੁਤ ਊਬੜ-ਖਾਬੜ ਅਤੇ ਵਿੰਗਾ-ਟੇਢਾ ਹੈ। ਹਰ ਨਵਾਂ ਫ਼ੈਸਲਾ, ਫ਼ੈਸਲਾ ਕਰਨ ਵਾਲੇ (ਜੱਜ) ਅਤੇ ਅਪਰਾਧੀ ਦੋਹਾਂ ਲਈ ਹੋਰ ਬੋਝ ਬਣ ਜਾਂਦਾ ਹੈ। ਜੇ ਤੁਸੀਂ ਚਾਹੁੰਦੇ ਹੋ ਕਿ ਤੁਹਾਡਾ ਬੋਝ ਹਲਕਾ ਰਹੇ ਤਾਂ ਕਿਸੇ ਬਾਰੇ ਫ਼ੈਸਲਾ ਨਾ ਦਿਓ। ਜੇ ਤੁਸੀਂ ਚਾਹੁੰਦੇ ਹੋ ਕਿ ਤੁਹਾਡਾ ਬੋਝ ਆਪਣੇ ਆਪ ਉੱਤਰ ਜਾਏ ਤਾਂ ਸ਼ਬਦ ਵਿੱਚ ਲੀਨ ਹੋ ਕੇ, ਸਦਾ ਲਈ ਉਸ ਵਿੱਚ ਅਭੇਦ ਹੋ ਜਾਓ।

ਜੇ ਤੁਸੀਂ ਚਾਹੁੰਦੇ ਹੋ ਕਿ ਤੁਹਾਡਾ ਰਸਤਾ ਸਿੱਧਾ ਅਤੇ ਪੱਧਰਾ ਹੋਵੇ ਤਾਂ ਆਪਣੇ ਕਦਮਾਂ ਨੂੰ ਸੇਧ ਦੇਣ ਲਈ 'ਦੈਵੀ-ਗਿਆਨ' ਨੂੰ ਆਪਣਾ ਆਗੂ ਜਾਂ ਰਾਹਨੁਮਾ ਬਣਾਓ।

ਮੈਂ ਤੁਹਾਡੇ ਬਾਰੇ ਕੋਈ ਫ਼ੈਸਲਾ ਸੁਣਾਉਣ ਨਹੀਂ ਆਇਆ, ਸਗੋਂ ਤੁਹਾਡੇ ਲਈ 'ਦੈਵੀ-ਗਿਆਨ' ਲੈ ਕੇ ਆਇਆ ਹਾਂ।

*ਬੈਨੂਨ:* ਤੂੰ ਸਾਨੂੰ 'ਕਿਆਮਤ' ਦੇ ਦਿਨ ਬਾਰੇ ਕੀ ਦੱਸਣਾ ਚਾਹੇਂਗਾ?

*ਮੀਰਦਾਦ:* ਬੈਨੂਨ! ਹਰ ਦਿਨ 'ਕਿਆਮਤ ਜਾਂ ਫ਼ੈਸਲੇ ਦਾ ਦਿਨ' ਹੈ। ਹਰ ਅੱਖ ਝਪਕਣ ਤੋਂ ਬਾਅਦ ਹਰ ਜੀਵ ਦੇ ਕਰਮਾਂ ਦਾ ਹਿਸਾਬ ਕੀਤਾ ਜਾਂਦਾ ਹੈ। ਕੁਝ ਵੀ ਲੁਕਿਆ-ਛਿਪਿਆ ਨਹੀਂ ਰਹਿੰਦਾ। ਕੋਈ ਚੀਜ਼ ਹਿਸਾਬ ਤੋਂ ਬਾਹਰ ਨਹੀਂ ਰਹਿੰਦੀ। ਅਜਿਹਾ ਕੋਈ ਵਿਚਾਰ ਨਹੀਂ, ਕੋਈ ਕਰਮ ਨਹੀਂ, ਕੋਈ ਇੱਛਾ ਨਹੀਂ ਜਿਹੜੀ ਵਿਚਾਰ, ਕਰਮ ਜਾਂ ਇੱਛਾ ਕਰਨ ਵਾਲੇ ਦੇ ਅੰਦਰ ਅੰਕਿਤ ਨਾ ਹੋ ਜਾਂਦੀ ਹੋਵੇ। ਸੰਸਾਰ ਵਿੱਚ ਕੋਈ ਵਿਚਾਰ, ਕੋਈ ਇੱਛਾ, ਕੋਈ ਕਰਮ ਫਲ ਦਿੱਤੇ ਬਿਨਾਂ ਨਹੀਂ ਰਹਿੰਦਾ। ਜਿਸ ਤਰ੍ਹਾਂ ਦੀ ਸੋਚ, ਇੱਛਾ ਜਾਂ ਕਰਮ ਹੁੰਦਾ ਹੈ, ਉਸੇ ਤਰ੍ਹਾਂ ਦਾ ਉਸ ਨੂੰ ਫਲ ਲੱਗਦਾ ਹੈ। ਜੋ ਕੁਝ 'ਵਿਧਾਤਾ ਦੇ ਵਿਧਾਨ' ਦੇ ਅਨੁਕੂਲ ਹੁੰਦਾ ਹੈ, 'ਜੀਵਨ' ਨਾਲ ਜੁੜ ਜਾਂਦਾ ਹੈ। ਜੋ ਕੁਝ ਉਹਦੀ ਉਲੰਘਣਾ ਕਰਦਾ ਹੈ, ਉਹ 'ਮੌਤ' ਨਾਲ ਜਾ ਜੁੜਦਾ ਹੈ।

ਬੈਨੂਨ! ਸਭ ਦਿਨ ਸਮਾਨ ਨਹੀਂ ਹੁੰਦੇ। ਕੁਝ ਦਿਨ ਸ਼ਾਂਤੀ-ਭਰੇ ਹੁੰਦੇ ਹਨ, ਉਹ ਠੀਕ ਢੰਗ ਨਾਲ ਬਿਤਾਈਆਂ ਘੜੀਆਂ ਦਾ ਫਲ ਹੁੰਦੇ ਹਨ।

ਕੁਝ ਦਿਨ ਬੱਦਲਵਾਈ ਵਾਲੇ ਹੁੰਦੇ ਹਨ, ਉਹ ਅੱਧ-ਸੁੱਤਿਆਂ ਮੌਤ ਵਿੱਚ, ਅਤੇ ਅੱਧ-ਜਾਗਦਿਆਂ ਜੀਵਨ ਵਿੱਚ ਗੁਜ਼ਾਰੀਆਂ ਘੜੀਆਂ ਦਾ ਫਲ ਹੁੰਦੇ ਹਨ।

ਕੁਝ ਦਿਨ ਅਜਿਹੇ ਹੁੰਦੇ ਹਨ ਜੋ ਤੇਜ਼ ਗਤੀ ਵਾਲੇ ਤੂਫ਼ਾਨਾਂ ਉੱਤੇ ਸਵਾਰ ਹੋ ਕੇ, ਅੱਖਾਂ ਵਿੱਚ ਬਿਜਲੀ ਦੇ ਲਿਸ਼ਕਾਰੇ ਅਤੇ ਨਾਸਾਂ ਵਿੱਚ ਬੱਦਲਾਂ ਦੀ ਗਰਜ ਲੈ ਕੇ ਆਉਂਦੇ ਹਨ। ਉਹ ਉੱਪਰ ਵੱਲੋਂ ਤੁਹਾਡੇ ਉੱਤੇ ਵਾਰ ਕਰਦੇ ਹਨ ਅਤੇ ਹੇਠਾਂ ਵੱਲੋਂ ਚਾਬਕ ਮਾਰਦੇ ਹਨ। ਉਹ ਤੁਹਾਨੂੰ ਸੱਜੇ-ਖੱਬੇ ਉਛਾਲ-ਉਛਾਲ ਕੇ ਸੁੱਟਦੇ ਹਨ। ਉਹ ਤੁਹਾਨੂੰ ਭੁੰਜੇ ਵਗਾਹ ਮਾਰਦੇ ਹਨ। ਉਹ ਤੁਹਾਨੂੰ ਧੂੜ ਚੱਟਣ ਲਈ ਅਤੇ ਇਹ ਸੋਚਣ ਲਈ ਮਜਬੂਰ ਕਰ ਦਿੰਦੇ ਹਨ ਕਿ ਇਹਦੇ ਨਾਲੋਂ ਤਾਂ ਜੰਮਦੇ ਹੀ ਨਾ ਤਾਂ ਬਿਹਤਰ ਸੀ। ਅਜਿਹੇ ਦਿਨ 'ਰੱਬੀ ਵਿਧਾਨ' ਦੇ ਮਨ-ਮਰਜ਼ੀ ਨਾਲ ਕੀਤੇ ਵਿਰੋਧ ਵਿੱਚ ਬਿਤਾਈਆਂ ਘੜੀਆਂ ਦਾ ਫਲ ਹੁੰਦੇ ਹਨ।

ਦੁਨੀਆ ਦਾ ਇਹੋ ਦਸਤੂਰ ਹੈ। ਇਸ ਵੇਲੇ ਅਕਾਸ਼ ਉੱਤੇ ਛਾਏ ਹੋਏ ਪਰਛਾਵੇਂ ਤਿਲ-ਮਾਤਰ ਵੀ ਉਨ੍ਹਾਂ ਪਰਛਾਂਵਿਆਂ ਤੋਂ ਘੱਟ ਮਨਹੂਸ ਜਾਂ ਕੁਸ਼ਗਨੇ

ਨਹੀਂ, ਜਿਹੜੇ 'ਜਲ-ਪਰਲੋ' ਨੂੰ ਨਾਲ ਲੈ ਕੇ ਆਏ ਸਨ। ਅੱਖਾਂ ਖੋਲ੍ਹੋ ਅਤੇ ਖ਼ੁਦ ਦੇਖ ਲਓ।

ਜਦੋਂ ਤੁਸੀਂ ਦੱਖਣ ਦੀ ਹਵਾ ਨਾਲ ਬੱਦਲਾਂ ਨੂੰ, ਉੱਤਰ ਵੱਲ ਦੌੜੇ ਜਾਂਦੇ ਦੇਖਦੇ ਹੋ ਤਾਂ ਕਹਿੰਦੇ ਹੋ, ਇਹ ਸਾਡੇ ਲਈ ਮੀਂਹ ਲਿਆਉਂਦੇ ਹਨ। ਤੁਸੀਂ ਇਨਸਾਨੀ ਬੱਦਲਾਂ ਦੀ ਚਾਲ ਦੇ ਅਰਥ ਸਮਝਣ ਵਿੱਚ, ਇਸੇ ਤਰ੍ਹਾਂ ਦੀ ਬੁੱਧੀਮਤਾ ਤੋਂ ਕੰਮ ਕਿਉਂ ਨਹੀਂ ਲੈਂਦੇ ? ਤੁਹਾਨੂੰ ਇਹ ਕਿਉਂ ਨਹੀਂ ਨਜ਼ਰ ਆਉਂਦਾ ਕਿ ਇਨਸਾਨ ਕਿੰਨੀ ਬੁਰੀ ਤਰ੍ਹਾਂ ਆਪਣੇ ਬੁਣੇ ਜਾਲਾਂ ਵਿੱਚ ਫਸੇ ਹੋਏ ਹਨ ?

ਉਲਝਣਾਂ ਅਤੇ ਜਾਲਾਂ ਵਿੱਚੋਂ ਨਿਕਲਣ ਦਾ ਦਿਨ ਬਹੁਤ ਨੇੜੇ ਹੈ—ਅਤੇ ਕਿੰਨਾ ਭਿਆਨਕ ਹੋਵੇਗਾਂ ਉਹ ਦਿਨ!

ਦੇਖੋ, ਇਨਸਾਨਾਂ ਦੇ ਜਾਲ ਅਨੇਕ ਸਦੀਆਂ ਦੇ ਦੌਰਾਨ, ਉਨ੍ਹਾਂ ਦੇ ਮਨ ਅਤੇ ਆਤਮਾ ਦੀਆਂ ਨਾੜਾਂ ਨਾਲ ਬੁਣੇ ਗਏ ਹਨ। ਇਨਸਾਨਾਂ ਨੂੰ ਇਨ੍ਹਾਂ ਜਾਲਾਂ ਤੋਂ ਅਜ਼ਾਦ ਕਰਨ ਲਈ, ਉਨ੍ਹਾਂ ਦੀ ਚਮੜੀ ਤਕ ਉਧੇੜਨੀ ਪਵੇਗੀ, ਉਨ੍ਹਾਂ ਦੀਆਂ ਹੱਡੀਆਂ ਤਕ ਦਾ ਚੂਰਾ ਕਰਨਾ ਪਵੇਗਾ ਅਤੇ ਚਮੜੀ ਉਧੇੜਨ ਤੇ ਹੱਡੀਆਂ ਨੂੰ ਪੀਹਣ ਦਾ ਕਾਰਜ, ਉਨ੍ਹਾਂ ਨੂੰ ਖ਼ੁਦ ਹੀ ਕਰਨਾ ਪਵੇਗਾ।

ਜਦੋਂ ਢੱਕਣ ਚੁੱਕੇ ਜਾਣਗੇ—ਅਤੇ ਉਹ ਚੁੱਕੇ ਜ਼ਰੂਰ ਜਾਣਗੇ—ਅਤੇ ਜਦ ਦੇਗਚੀਆਂ ਨੇ ਜੋ ਕੁਝ ਉਨ੍ਹਾਂ ਦੇ ਅੰਦਰ ਹੈ ਨੰਗਾ ਕੀਤਾ—ਜਿਹੜਾ ਕਿ ਨੰਗਾ ਹੋਣਾ ਹੀ ਹੈ—ਇਨਸਾਨ ਆਪਣਾ ਮੂੰਹ ਸ਼ਰਮ ਨਾਲ ਕਿੱਥੇ ਛੁਪਾਉਣਗੇ ਅਤੇ ਦੌੜ ਕੇ ਕਿੱਥੇ ਜਾਣਗੇ ?

ਉਸ ਦਿਨ ਜੋ ਜ਼ਿੰਦਾ ਹਨ, ਮਰ ਚੁੱਕਿਆਂ ਉੱਤੇ ਰਸ਼ਕ ਕਰਨਗੇ ਅਤੇ ਜੋ ਮਰ ਚੁੱਕੇ ਹਨ, ਜਿਊਂਦਿਆਂ ਨੂੰ ਲਾਹਨਤਾਂ ਪਾਉਣਗੇ। ਇਨਸਾਨਾਂ ਦੇ ਸ਼ਬਦ, ਉਨ੍ਹਾਂ ਦੇ ਗਲਿਆਂ ਵਿੱਚ ਚਿਪਕ ਕੇ ਰਹਿ ਜਾਣਗੇ ਅਤੇ ਪ੍ਰਕਾਸ਼ ਉਨ੍ਹਾਂ ਦੀਆਂ ਪਲਕਾਂ ਉੱਤੇ ਜੰਮ ਜਾਵੇਗਾ। ਉਨ੍ਹਾਂ ਦੇ ਦਿਲਾਂ ਵਿੱਚੋਂ ਨਾਗ ਅਤੇ ਬਿੱਛੂ ਜੰਮ ਪੈਣਗੇ ਅਤੇ ਉਹ ਘਬਰਾ ਕੇ ਦੁਹਾਈ ਦੇਣਗੇ, 'ਇਹ ਨਾਗ ਤੇ ਬਿੱਛੂ ਕਿੱਥੋਂ ਆ ਗਏ ?' ਉਨ੍ਹਾਂ ਨੂੰ ਯਾਦ ਨਹੀਂ ਆਵੇਗਾ ਕਿ ਅਸੀਂ ਖ਼ੁਦ ਹੀ ਇਹ ਆਪਣੇ ਦਿਲਾਂ ਵਿੱਚ ਪਾਲ ਰੱਖੇ ਸਨ।

ਆਪਣੀਆਂ ਅੱਖਾਂ ਖੋਲ੍ਹੋ ਤੇ ਦੇਖੋ। ਸਾਡੀ ਇਸ 'ਬੇੜੀ' ਦੇ ਅੰਦਰ ਹੀ ਗ਼ਰਕ ਹੁੰਦੇ ਜਾਂਦੇ ਸੰਸਾਰ ਲਈ ਚਾਨਣ-ਮੁਨਾਰੇ ਵਜੋਂ ਕਾਇਮ ਕੀਤਾ ਇੱਕ ਚਿੱਕੜ ਦਾ ਮਹਾਨ ਢੇਰ ਹੈ, ਜਿਸ ਨੂੰ ਤੁਸੀਂ ਕਿਸੇ ਤਰ੍ਹਾਂ ਵੀ ਪਾਰ ਨਹੀਂ ਕਰ ਸਕਦੇ। ਜੇ ਚਾਨਣ-ਮੁਨਾਰਾ ਹੀ ਜਾਲ ਬਣ ਜਾਏ ਤਾਂ ਸਮੁੰਦਰ ਦੇ ਪਾਂਧੀਆਂ ਦੀ ਕੀ ਦੁਰਦਸ਼ਾ ਹੋਵੇਗੀ!

ਮੀਰਦਾਦ ਤੁਹਾਡੇ ਲਈ ਨਵੀ ਬੇੜੀ ਬਣਾਵੇਗਾ। ਉਹ ਇਸ ਆਲ੍ਹਣੇ ਦੇ ਅੰਦਰ ਹੀ ਉਹਦੀ ਬੁਨਿਆਦ ਰੱਖ ਕੇ, ਉਸ ਦੀ ਉਸਾਰੀ ਕਰੇਗਾ। ਜਦ ਤੁਸੀਂ ਇਸ ਆਲ੍ਹਣੇ ਵਿੱਚੋਂ ਉੱਡ ਕੇ ਸੰਸਾਰ ਵਿੱਚ ਜਾਉਗੇ ਤਾਂ ਤੁਹਾਡੇ ਕੋਲ ਇਨਸਾਨਾਂ ਲਈ ਜ਼ੈਤੂਨ ਦੀਆਂ ਟਹਿਣੀਆਂ ਦੀ ਬਜਾਏ, ਅਮਰ 'ਜੀਵਨ' ਹੋਵੇਗਾ। ਇਸ ਤਰ੍ਹਾਂ ਕਰਨ ਲਈ ਜ਼ਰੂਰੀ ਹੈ ਕਿ ਤੁਹਾਨੂੰ 'ਰੱਬੀ ਵਿਧਾਨ' ਦਾ ਗਿਆਨ ਹੋਵੇ ਅਤੇ ਤੁਸੀਂ ਉਸ ਉੱਤੇ ਅਮਲ ਵੀ ਕਰੋ।

*ਜ਼ੈਮੋਰਾ:* ਸਾਨੂੰ 'ਰੱਬ ਦੇ ਵਿਧਾਨ' ਦਾ ਕਿਵੇਂ ਪਤਾ ਲੱਗੇਗਾ, ਤੇ ਅਸੀਂ ਉਸ ਉੱਤੇ ਕਿਸ ਤਰ੍ਹਾਂ ਅਮਲ ਕਰਾਂਗੇ ?

# ਪ੍ਰੇਮ ਪ੍ਰਭੂ ਦਾ ਵਿਧਾਨ ਹੈ

**ਮੀਰਦਾਦ, ਦੋ ਸਾਥੀਆਂ ਵਿਚਕਾਰ ਮਨ-ਮੁਟਾਵ ਹੋਣ ਦੀ ਭਵਿੱਖ-ਬਾਣੀ ਕਰਦਾ ਹੈ। ਉਹ ਰਬਾਬ ਮੰਗਵਾ ਕੇ, ਨਵੀਂ ਬੇੜੀ ਦਾ ਗੀਤ ਗਾਉਂਦਾ ਹੈ।**

*ਮੀਰਦਾਦ:* 'ਪ੍ਰੇਮ' 'ਪ੍ਰਭੂ ਦਾ ਵਿਧਾਨ' ਹੈ।

ਤੁਸੀਂ ਇਸ ਲਈ ਜਿਉਂਦੇ ਹੋ ਕਿ ਪ੍ਰੇਮ ਕਰਨਾ ਸਿੱਖ ਸਕੋ। ਤੁਸੀਂ ਪ੍ਰੇਮ ਕਰਦੇ ਹੋ ਤਾਂ ਜੋ ਤੁਸੀਂ ਜਿਊਣਾ ਸਿੱਖ ਸਕੋ। 'ਮਨੁੱਖ' ਤੋਂ ਕੋਈ ਹੋਰ ਸਬਕ ਸਿੱਖਣ ਦੀ ਆਸ ਨਹੀਂ ਕੀਤੀ ਜਾਂਦੀ।

ਕੀ ਪ੍ਰੇਮ ਕਰਨਾ ਇਹੋ ਨਹੀਂ ਕਿ ਪ੍ਰੇਮੀ, ਪ੍ਰੀਤਮ ਨੂੰ ਸਦਾ ਲਈ ਆਪਣੇ ਅੰਦਰ ਸਮੋ ਲਵੇ ਤਾਂ ਜੋ ਉਹ ਦੋਵੇਂ ਇੱਕ ਹੋ ਜਾਣ?

ਅਤੇ ਮਨੁੱਖ ਨੇ ਪ੍ਰੇਮ ਕਿਸ ਨਾਲ ਕਰਨਾ ਹੈ? ਕੀ ਮਨੁੱਖ ਨੇ ਜੀਵਨ-ਰੂਪੀ ਬਿਰਛ ਨੂੰ ਲੱਗੇ ਕਿਸੇ ਵਿਸ਼ੇਸ਼ ਪੱਤੇ ਨੂੰ ਚੁਣ ਕੇ ਆਪਣਾ ਸਾਰਾ ਪ੍ਰੇਮ ਉਸ ਨੂੰ ਦੇ ਦੇਣਾ ਹੈ? ਫਿਰ ਉਸ ਟਹਿਣੀ ਦਾ ਕੀ ਬਣੇਗਾ, ਜਿਸ ਨੂੰ ਪੱਤਾ ਲੱਗਾ ਹੋਇਆ ਹੈ? ਅਤੇ ਉਸ ਟਹਿਣੇ ਦਾ ਕੀ ਹੋਵੇਗਾ, ਜਿਸ ਉੱਤੇ ਉਹ ਟਹਿਣੀ ਉੱਗੀ ਹੋਈ ਹੈ? ਅਤੇ ਉਸ ਸੱਕ ਦਾ ਕੀ ਹਾਲ ਹੋਵੇਗਾ, ਜਿਹੜਾ ਟਹਿਣੇ ਦੀ ਰੱਖਿਆ ਕਰਦਾ ਹੈ? ਅਤੇ ਉਨ੍ਹਾਂ ਜੜ੍ਹਾਂ ਦਾ, ਜਿਹੜੀਆਂ ਉਸ ਸੱਕ, ਟਹਿਣੇ, ਟਹਿਣੀਆਂ ਅਤੇ ਪੱਤਿਆਂ ਨੂੰ ਖ਼ੁਰਾਕ ਪੁਚਾਉਂਦੀਆਂ ਹਨ? ਅਤੇ ਉਸ ਮਿੱਟੀ ਦਾ, ਜਿਸ ਨੇ ਉਨ੍ਹਾਂ ਜੜ੍ਹਾਂ ਨੂੰ ਛਾਤੀ ਨਾਲ ਲਾਇਆ ਹੋਇਆ ਹੈ? ਸੂਰਜ, ਸਮੁੰਦਰ ਅਤੇ ਹਵਾ ਦਾ ਕੀ ਬਣੇਗਾ, ਜਿਹੜੇ ਜ਼ਮੀਨ ਨੂੰ ਉਪਜਾਊ ਬਣਾਉਂਦੇ ਹਨ?

ਜੇ ਕਿਸੇ ਬਿਰਛ ਨੂੰ ਲੱਗਾ ਛੋਟਾ ਜਿਹਾ ਪੱਤਾ ਤੁਹਾਡੇ ਪ੍ਰੇਮ ਦਾ ਅਧਿਕਾਰੀ ਹੈ ਤਾਂ ਪੂਰਾ ਬਿਰਛ ਉਸ ਤੋਂ ਕਿੰਨੇ ਵੱਧ ਪ੍ਰੇਮ ਦਾ ਅਧਿਕਾਰੀ ਹੋਵੇਗਾ? ਉਹ ਪ੍ਰੇਮ ਜਿਹੜਾ ਪੂਰਨ ਦੇ ਕਿਸੇ ਇੱਕ ਅੰਸ਼ ਨੂੰ ਹੀ ਆਪਣੇ ਪ੍ਰੇਮ ਦਾ ਪਾਤਰ ਬਣਾਉਂਦਾ ਹੈ, ਖ਼ੁਦ ਹੀ ਆਪਣੀ ਤਕਦੀਰ ਵਿੱਚ ਦੁੱਖਾਂ ਦੀ ਲਕੀਰ ਖਿੱਚ ਲੈਂਦਾ ਹੈ।

ਤੁਸੀਂ ਕਹਿੰਦੇ ਹੋ 'ਇੱਕੋ ਬਿਰਛ ਨੂੰ ਭਾਂਤ-ਭਾਂਤ ਦੇ ਪੱਤੇ ਲੱਗੇ ਹੁੰਦੇ ਹਨ—ਕੁਝ ਤੰਦਰੁਸਤ ਅਤੇ ਕੁਝ ਰੋਗੀ, ਕੁਝ ਖ਼ੂਬਸੂਰਤ ਅਤੇ ਕੁਝ ਬਦਸੂਰਤ; ਕੁਝ ਦਿਓ ਵਰਗੇ ਵੱਡੇ ਕੱਦ ਦੇ ਅਤੇ ਕੁਝ ਬੌਣੇ—ਫਿਰ ਅਸੀਂ ਉਨ੍ਹਾਂ ਵਿੱਚੋਂ ਚੋਣ ਕਰਨ ਦੀ ਮਜਬੂਰੀ ਤੋਂ ਕਿਵੇਂ ਬਚ ਸਕਦੇ ਹਾਂ?'

ਮੈਂ ਤੁਹਾਨੂੰ ਕਹਿੰਦਾ ਹਾਂ: ਬੀਮਾਰਾਂ ਦੇ ਪੀਲੇਪਣ ਵਿੱਚੋਂ ਤੰਦਰੁਸਤਾਂ ਦੀ ਤਾਜ਼ਗੀ ਪੈਦਾ ਹੁੰਦੀ ਹੈ। ਮੈਂ ਤੁਹਾਨੂੰ ਇਹ ਵੀ ਕਹਿੰਦਾ ਹਾਂ ਕਿ ਬਦ-ਸੂਰਤੀ ਹੀ 'ਸੁੰਦਰਤਾ' ਦੀ ਚਿੱਤਰਕਾਰੀ ਦੀ ਸਮੱਗਰੀ, ਉਹਦਾ ਬੋਰਡ ਜਾਂ ਕੈਨਵਸ, ਰੰਗ ਤੇ ਬੁਰਸ਼ ਹੁੰਦੀ ਹੈ; ਅਤੇ ਬੌਣੇ ਨੇ ਬੌਣਾ ਨਹੀਂ ਸੀ ਹੋਣਾ, ਜੇ ਉਹਨੇ ਆਪਣਾ ਕੱਦ ਦਿਓ ਦੀ ਭੇਂਟ ਨਾ ਚੜ੍ਹਾ ਦਿੱਤਾ ਹੁੰਦਾ।

ਤੁਸੀਂ ਜੀਵਨ-ਰੂਪੀ ਬਿਰਛ ਹੋ। ਆਪਣੇ ਆਪ ਦੇ ਟੋਟੇ ਕਰ ਲੈਣ ਪ੍ਰਤੀ ਸਚੇਤ ਰਹੋ। ਫਲ ਦਾ ਫਲ ਨਾਲ ਮੁਕਾਬਲਾ ਨਾ ਕਰੋ, ਪੱਤੇ ਦਾ ਪੱਤੇ ਨਾਲ ਮੁਕਾਬਲਾ ਨਾ ਕਰੋ; ਟਹਿਣੀ ਨੂੰ ਟਹਿਣੀ ਦੇ ਵਿਰੁੱਧ ਨਾ ਖੜ੍ਹੀ ਕਰੋ; ਜੜ੍ਹਾਂ ਨੂੰ ਤਣੇ ਦੇ ਵਿਰੁੱਧ ਨਾ ਖੜ੍ਹਾ ਕਰੋ ਅਤੇ ਨਾ ਹੀ ਬਿਰਛ ਨੂੰ ਧਰਤੀ-ਮਾਂ ਦੇ ਵਿਰੁੱਧ ਖੜ੍ਹਾ ਕਰੋ। ਪਰ ਤੁਸੀਂ ਬਿਲਕੁਲ ਇਸ ਤਰ੍ਹਾਂ ਹੀ ਕਰਦੇ ਹੋ, ਜਦ ਇੱਕ ਭਾਗ ਨੂੰ ਬਾਕੀ ਤੋਂ ਬਹੁਤਾ ਜਾਂ ਸਾਰਾ ਹੀ ਪ੍ਰੇਮ ਅਰਪਣ ਕਰ ਦਿੰਦੇ ਹੋ।

ਤੁਸੀਂ 'ਜੀਵਨ-ਰੂਪੀ ਬਿਰਛ' ਹੋ। ਤੁਹਾਡੀਆਂ ਜੜ੍ਹਾਂ ਹਰ ਥਾਂ ਹਨ। ਤੁਹਾਡੀਆਂ ਟਹਿਣੀਆਂ ਅਤੇ ਪੱਤੇ ਹਰ ਥਾਂ ਹਨ। ਤੁਹਾਡੇ ਫਲ ਹਰ ਮੂੰਹ ਵਿੱਚ ਹਨ। ਉਸ ਬਿਰਛ ਦੇ ਫਲ ਭਾਵੇਂ ਜਿਹੋ-ਜਿਹੇ ਮਰਜ਼ੀ ਹੋਣ; ਉਹਦੀਆਂ ਟਹਿਣੀਆਂ, ਉਹਦੇ ਪੱਤੇ ਜਿਹੋ-ਜਿਹੇ ਵੀ ਹੋਣ; ਉਹਦੀਆਂ ਜੜ੍ਹਾਂ ਜੇਹੋ-ਜਿਹੀਆਂ ਵੀ ਹੋਣ, ਉਹ ਫਲ ਤੁਹਾਡੇ ਹਨ; ਉਹ ਪੱਤੇ, ਟਹਿਣੀਆਂ ਤੁਹਾਡੀਆਂ ਹਨ; ਉਹ ਜੜ੍ਹਾਂ ਤੁਹਾਡੀਆਂ ਹਨ। ਜੇ ਤੁਸੀਂ ਚਾਹੁੰਦੇ ਹੋ ਕਿ ਬਿਰਛ ਨੂੰ ਮਿੱਠੇ ਅਤੇ ਸੁਗੰਧਿਤ ਫਲ ਲੱਗਣ, ਜੇ ਤੁਸੀਂ ਚਾਹੁੰਦੇ ਹੋ ਕਿ ਉਹ ਸਦਾ ਤੰਦਰੁਸਤ ਅਤੇ ਹਰਿਆ-ਭਰਿਆ ਰਹੇ ਤਾਂ ਤੁਸੀਂ ਉਸ ਰਸ ਦਾ ਧਿਆਨ ਰੱਖੋ, ਜਿਸ ਨਾਲ ਉਹਦੀਆਂ ਜੜ੍ਹਾਂ ਦੀ ਪਾਲਣਾ ਹੋਣੀ ਹੈ।

'ਪ੍ਰੇਮ' 'ਜੀਵਨ' ਦਾ ਰਸ ਹੈ, ਜਦ ਕਿ 'ਘ੍ਰਿਣਾ' 'ਮੌਤ' ਦੀ ਪੀਕ ਹੈ। ਲਹੂ ਵਾਂਗ 'ਪ੍ਰੇਮ' ਦਾ ਵੀ ਨਾੜੀਆਂ ਵਿੱਚ ਬੇਰੋਕ ਚੱਲਦੇ ਰਹਿਣਾ ਜ਼ਰੂਰੀ ਹੈ। ਲਹੂ

ਦੇ ਪ੍ਰਵਾਹ ਨੂੰ ਰੋਕੋਗੇ ਤਾਂ ਉਹ ਇੱਕ ਖ਼ਤਰਾ, ਇੱਕ ਪਲੇਗ ਬਣ ਜਾਵੇਗਾ। ਅਤੇ 'ਘ੍ਰਿਣਾ' ਕੀ ਹੁੰਦੀ ਹੈ ? ਕੀ ਉਹ ਦਬਾਇਆ ਹੋਇਆ ਜਾਂ ਰੋਕ ਕੇ ਰੱਖਿਆ 'ਪ੍ਰੇਮ' ਹੀ ਨਹੀਂ ਹੁੰਦੀ ? ਘ੍ਰਿਣਾ ਘਾਤਕ ਜ਼ਹਿਰ ਦਾ ਕੰਮ ਕਰਦੀ ਹੈ—ਪੀਣ ਵਾਲੇ ਲਈ ਅਤੇ ਪਿਆਉਣ ਵਾਲੇ ਲਈ; ਘ੍ਰਿਣਾ ਕਰਨ ਵਾਲੇ ਅਤੇ ਜਿਸ ਨੂੰ ਘ੍ਰਿਣਾ ਕੀਤੀ ਜਾਂਦੀ ਹੈ, ਦੋਹਾਂ ਲਈ।

ਤੁਹਾਡੇ ਜੀਵਨ-ਰੂਪੀ ਬਿਰਛ ਦਾ ਪੀਲਾ ਪੱਤਾ ਇੱਕ ਪ੍ਰੇਮ-ਵਿਹੂਣਾ ਪੱਤਾ ਹੈ। ਪੀਲੇ ਪੱਤੇ ਨੂੰ ਦੋਸ਼ ਨਾ ਦਿਓ।

ਮੁਰਝਾਈ ਟਹਿਣੀ ਪ੍ਰੇਮ-ਪਿਆਸੀ ਟਹਿਣੀ ਹੈ। ਮੁਰਝਾਈ ਟਹਿਣੀ ਨੂੰ ਦੋਸ਼ ਨਾ ਦਿਓ।

ਘ੍ਰਿਣਾ ਨਾਲ ਪਾਲਿਆ ਹੋਇਆ ਫਲ ਹੀ ਗੰਦਾ ਫਲ ਹੈ। ਸੜੇ ਜਾਂ ਗੰਦੇ ਫਲ ਨੂੰ ਦੋਸ਼ ਨਾ ਦਿਓ। ਦੋਸ਼ ਦਿਓ ਉਸ ਅੰਨ੍ਹੇ ਅਤੇ ਕਮੀਨੇ ਦਿਲ ਨੂੰ, ਜਿਹੜਾ ਕੁਝ ਇੱਕ ਨੂੰ ਜੀਵਨ ਦਾ ਰਸ ਭੀਖ ਵਾਂਗ ਵੰਡ ਕੇ, ਬਾਕੀਆਂ ਨੂੰ ਉਸ ਤੋਂ ਵਾਂਝੇ ਰੱਖਦਾ ਹੈ। ਅਸਲ ਵਿੱਚ ਉਹ ਇਸ ਤਰ੍ਹਾਂ ਆਪ ਵੀ ਉਸ ਤੋਂ ਵਾਂਝਾ ਰਹਿ ਜਾਂਦਾ ਹੈ।

ਸ੍ਵੈ ਦੇ ਪ੍ਰੇਮ ਤੋਂ ਬਿਨਾਂ ਕੋਈ ਪ੍ਰੇਮ ਸੰਭਵ ਨਹੀਂ। 'ਸਭ ਕੁਝ ਨੂੰ ਆਪਣੇ ਵਿੱਚ ਸਮੋ ਲੈਣ ਵਾਲੇ ਸ੍ਵੈ' ਤੋਂ ਬਿਨਾਂ ਕੋਈ ਸ੍ਵੈ, ਵਾਸਤਵਿਕ ਨਹੀਂ ਹੈ। ਪ੍ਰਭੂ ਇਸ ਲਈ ਨਿਰੋਲ 'ਪ੍ਰੇਮ' ਹੈ ਕਿਉਂਕਿ ਉਹ ਆਪਣੇ ਆਪ ਨੂੰ ਪ੍ਰੇਮ ਕਰਦਾ ਹੈ।

ਜਦ ਤਕ 'ਪ੍ਰੇਮ' ਪੀੜ ਦਾ ਕਾਰਨ ਹੈ, ਸਮਝ ਲਓ ਤੁਹਾਨੂੰ ਆਪਣਾ ਸ੍ਵੈ ਪ੍ਰਾਪਤ ਨਹੀਂ ਹੋਇਆ ਅਤੇ ਨਾ ਹੀ 'ਪ੍ਰੇਮ' ਦੀ ਸੁਨਹਿਰੀ ਚਾਬੀ ਤੁਹਾਡੇ ਹੱਥ ਲੱਗੀ ਹੈ; ਕਿਉਂਕਿ ਤੁਸੀਂ ਛਿਨ-ਭੰਗਰ ਸ੍ਵੈ ਨੂੰ ਪ੍ਰੇਮ ਕਰਦੇ ਹੋ, ਇਸ ਲਈ ਤੁਹਾਡਾ ਪ੍ਰੇਮ ਵੀ ਛਿਨ-ਭੰਗਰ ਹੁੰਦਾ ਹੈ।

ਮਰਦ ਦਾ ਔਰਤ ਪ੍ਰਤੀ ਪਿਆਰ, ਪ੍ਰੇਮ ਨਹੀਂ। ਇਹ ਪ੍ਰੇਮ ਦਾ ਬਹੁਤ ਧੁੰਦਲਾ ਜਿਹਾ ਪਰਛਾਵਾਂ ਹੈ। ਮਾਪਿਆਂ ਦਾ ਆਪਣੀ ਸੰਤਾਨ ਪ੍ਰਤੀ ਪਿਆਰ, 'ਪ੍ਰੇਮ' ਦੇ ਪਵਿੱਤਰ ਮੰਦਰ ਦੀ ਦਹਿਲੀਜ਼ ਮਾਤਰ ਹੈ। ਜਦ ਤਕ ਹਰ ਪੁਰਸ਼, ਹਰ ਇਸਤਰੀ ਦਾ ਪ੍ਰੇਮੀ ਨਹੀਂ ਬਣਦਾ ਅਤੇ ਹਰ ਇਸਤਰੀ ਹਰ ਪੁਰਸ਼ ਦੀ ਪ੍ਰੇਮਿਕਾ; ਜਦ ਤਕ ਹਰ ਸੰਤਾਨ ਹਰ ਮਾਪੇ ਦੀ ਸੰਤਾਨ ਨਹੀਂ ਬਣਦੀ ਅਤੇ ਹਰ ਮਾਪਾ ਹਰ ਸੰਤਾਨ ਦਾ ਮਾਪਾ ਨਹੀਂ ਬਣਦਾ; ਓਨੀ ਦੇਰ ਪੁਰਸ਼ ਅਤੇ ਇਸਤਰੀਆਂ ਬੇਸ਼ੱਕ ਇਹ ਡੀਂਗਾਂ ਮਾਰਦੇ ਰਹਿਣ ਕਿ ਹੱਡ-ਮਾਸ ਦਾ ਹੱਡ-ਮਾਸ ਨਾਲ ਸੰਜੋਗ ਹੋ ਗਿਆ ਹੈ, ਪਰ ਉਨ੍ਹਾਂ ਨੂੰ 'ਪ੍ਰੇਮ' ਦਾ ਪਵਿੱਤਰ ਸ਼ਬਦ ਮੂੰਹੋਂ ਉਚਾਰਨ ਦਾ ਕੋਈ ਹੱਕ ਨਹੀਂ ਕਿਉਂਕਿ ਇਸ ਤਰ੍ਹਾਂ ਕਰਨਾ ਕੁਫ਼ਰ ਹੋਵੇਗਾ।

ਜਦ ਤਕ ਤੁਸੀਂ ਕਿਸੇ ਇੱਕ ਵਿਅਕਤੀ ਨੂੰ ਵੀ ਦੁਸ਼ਮਣ ਸਮਝਦੇ ਹੋ, ਤੁਹਾਡਾ ਕੋਈ ਵੀ ਦੋਸਤ ਨਹੀਂ। ਜਿਸ ਦਿਲ ਵਿੱਚ ਦੁਸ਼ਮਣੀ ਨੂੰ ਥਾਂ ਦਿੱਤੀ ਗਈ ਹੋਵੇ, ਉਸ ਵਿੱਚ ਦੋਸਤੀ ਕਿਵੇਂ ਨਿਸ਼ਚਿੰਤ ਹੋ ਕੇ ਵੱਸ ਸਕਦੀ ਹੈ?

ਜਦ ਤਕ ਤੁਹਾਡੇ ਦਿਲਾਂ ਵਿੱਚ ਨਫ਼ਰਤ ਦਾ ਵਾਸਾ ਹੈ, ਤੁਸੀਂ 'ਪ੍ਰੇਮ' ਦੇ ਅਨੰਦ ਨੂੰ ਨਹੀਂ ਜਾਣ ਸਕਦੇ। ਜੇ ਤੁਸੀਂ ਇੱਕ ਨਿੱਕੇ ਕੀੜੇ ਨੂੰ ਛੱਡ ਕੇ, 'ਜੀਵਨ' ਦੇ ਰਸ ਨਾਲ ਬਾਕੀ ਸਭ ਚੀਜ਼ਾਂ ਦੀ ਪਰਵਰਿਸ਼ ਕਰੀ ਜਾਓ ਤਾਂ ਉਹ ਨਿੱਕਾ ਜਿਹਾ ਕੀੜਾ ਹੀ ਤੁਹਾਡੇ ਜੀਵਨ ਵਿੱਚ ਜ਼ਹਿਰ ਘੋਲ ਦੇਵੇਗਾ। ਕਿਉਂਕਿ ਤੁਸੀਂ ਕਿਸੇ ਚੀਜ਼ ਜਾਂ ਵਿਅਕਤੀ ਨੂੰ ਪ੍ਰੇਮ ਕਰਦਿਆਂ, ਅਸਲ ਵਿੱਚ ਆਪਣੇ ਆਪ ਨੂੰ ਹੀ ਪ੍ਰੇਮ ਕਰਦੇ ਹੋ, ਇਸ ਲਈ ਕਿਸੇ ਚੀਜ਼ ਜਾਂ ਵਿਅਕਤੀ ਨੂੰ ਨਫ਼ਰਤ ਕਰਦਿਆਂ, ਤੁਸੀਂ ਅਸਲ ਵਿੱਚ ਆਪਣੇ ਆਪ ਨੂੰ ਨਫ਼ਰਤ ਕਰਦੇ ਹੋ। ਕਿਉਂਕਿ ਜਿਸ ਨੂੰ ਤੁਸੀਂ ਨਫ਼ਰਤ ਕਰਦੇ ਹੋ ਉਹ ਅਨਿਖੜ ਰੂਪ ਵਿੱਚ ਉਸ ਨਾਲ ਬੱਝਾ ਹੋਇਆ ਹੈ, ਜਿਸ ਨੂੰ ਤੁਸੀਂ ਪ੍ਰੇਮ ਕਰਦੇ ਹੋ, ਇੱਕੋ ਸਿੱਕੇ ਦੇ ਸਿੱਧੇ ਤੇ ਪੁੱਠੇ ਪਾਸੇ ਵਾਂਗ। ਜੇ ਤੁਸੀਂ ਆਪਣੇ ਆਪ ਨਾਲ ਈਮਾਨਦਾਰੀ ਵਰਤਣੀ ਚਾਹੁੰਦੇ ਹੋ ਤਾਂ ਇਸ ਤੋਂ ਪਹਿਲੋਂ ਕਿ ਤੁਸੀਂ ਉਸ ਨੂੰ ਪ੍ਰੇਮ ਕਰੋ, ਜਿਸ ਨੂੰ ਤੁਸੀਂ ਪ੍ਰੇਮ ਕਰਦੇ ਹੋ ਅਤੇ ਜੋ ਤੁਹਾਨੂੰ ਪ੍ਰੇਮ ਕਰਦਾ ਹੈ, ਤੁਸੀਂ ਉਸ ਨੂੰ ਪ੍ਰੇਮ ਕਰੋ, ਜਿਸ ਨੂੰ ਤੁਸੀਂ ਨਫ਼ਰਤ ਕਰਦੇ ਹੋ ਅਤੇ ਜੋ ਤੁਹਾਨੂੰ ਨਫ਼ਰਤ ਕਰਦਾ ਹੈ।

'ਪ੍ਰੇਮ' ਨਿਰਾ ਉੱਤਮ ਗੁਣ ਨਹੀਂ, ਇੱਕ ਲੋੜ ਹੈ ਅਤੇ ਉਸ ਦੀ ਲੋੜ ਹੈ, ਰੋਟੀ, ਪਾਣੀ, ਰੋਸ਼ਨੀ ਅਤੇ ਹਵਾ ਤੋਂ ਵੀ ਵੱਧ।

ਕਿਸੇ ਨੂੰ ਵੀ ਪ੍ਰੇਮ ਕਰਨ ਦਾ ਮਾਣ ਨਹੀਂ ਕਰਨਾ ਚਾਹੀਦਾ। 'ਪ੍ਰੇਮ' ਤੁਹਾਡੇ ਸਾਹ ਵਾਂਗ ਤੁਹਾਡੇ ਅੰਦਰ ਜਾਣਾ ਅਤੇ ਬਾਹਰ ਆਉਣਾ ਚਾਹੀਦਾ ਹੈ, ਜਿਸ ਤਰ੍ਹਾਂ ਹਵਾ ਅਚੇਤ ਤੌਰ ਤੇ ਬੇਰੋਕ, ਤੁਹਾਡੇ ਅੰਦਰ-ਬਾਹਰ ਆਉਂਦੀ-ਜਾਂਦੀ ਹੈ।

ਪ੍ਰੇਮ ਨੂੰ ਕਿਸੇ ਦੂਜੇ ਦੁਆਰਾ ਵਡਿਆਏ ਜਾਣ ਦੀ ਲੋੜ ਨਹੀਂ। ਜਿਸ ਦਿਲ ਨੂੰ ਪ੍ਰੇਮ ਆਪਣੇ ਯੋਗ ਸਮਝਦਾ ਹੈ, ਇਹ ਖ਼ੁਦ ਹੀ ਉਸ ਨੂੰ ਵਡਿਆਈ ਦੇ ਕਾਬਲ ਬਣਾ ਦਿੰਦਾ ਹੈ।

'ਪ੍ਰੇਮ' ਦੇ ਬਦਲੇ ਕੋਈ ਇਨਾਮ ਨਾ ਮੰਗੋ। ਪ੍ਰੇਮ ਖ਼ੁਦ ਹੀ ਪ੍ਰੇਮ ਦਾ ਇਨਾਮ ਹੈ, ਜਿਸ ਤਰ੍ਹਾਂ 'ਨਫ਼ਰਤ' ਹੀ 'ਨਫ਼ਰਤ ਦਾ ਢੁਕਵਾਂ ਦੰਡ ਬਣ ਜਾਂਦੀ ਹੈ।

'ਪ੍ਰੇਮ' ਨਾਲ ਕੋਈ ਹਿਸਾਬ-ਕਿਤਾਬ ਨਾ ਕਰੋ, ਕਿਉਂਕਿ 'ਪ੍ਰੇਮ' ਆਪਣੇ ਆਪ ਤੋਂ ਸਿਵਾਇ ਕਿਸੇ ਹੋਰ ਨੂੰ ਹਿਸਾਬ ਨਹੀਂ ਦਿੰਦਾ।

'ਪ੍ਰੇਮ' ਨਾ ਕਿਸੇ ਨੂੰ ਉਧਾਰ ਦਿੰਦਾ ਹੈ, ਨਾ ਕਿਸੇ ਤੋਂ ਉਧਾਰ ਮੰਗਦਾ ਹੈ। 'ਪ੍ਰੇਮ' ਨਾ ਕੁਝ ਖ਼ਰੀਦਦਾ ਹੈ, ਨਾ ਵੇਚਦਾ ਹੈ। ਜਦ ਇਹ ਦੇਣ ਤੇ ਆਉਂਦਾ ਹੈ ਤਾਂ ਆਪਣਾ

ਸਭ ਕੁਝ ਦੇ ਦਿੰਦਾ ਹੈ ਅਤੇ ਜਦ ਲੈਣ ਤੇ ਆਉਂਦਾ ਹੈ ਤਾਂ ਲੈ ਵੀ ਸਭ ਕੁਝ ਲੈਂਦਾ ਹੈ। ਇਹਦਾ ਲੈਣਾ ਹੀ ਇਹਦਾ ਦੇਣਾ ਹੈ, ਇਹਦਾ ਦੇਣਾ ਹੀ ਇਹਦਾ ਲੈਣਾ ਹੈ। ਇਸ ਲਈ ਇਹ ਅੱਜ, ਕੱਲ੍ਹ ਅਤੇ ਸਦਾ ਇੱਕ-ਰਸ ਰਹਿੰਦਾ ਹੈ।

ਜਿਹੜਾ ਦਰਿਆ ਆਪਣੇ ਆਪ ਨੂੰ ਸਮੁੰਦਰ ਵਿੱਚ ਖ਼ਾਲੀ ਕਰ ਦਿੰਦਾ ਹੈ, ਸਮੁੰਦਰ ਉਸ ਨੂੰ ਮੁੜ ਭਰ ਦਿੰਦਾ ਹੈ। ਉਸੇ ਤਰ੍ਹਾਂ ਤੁਹਾਨੂੰ 'ਪ੍ਰੇਮ' ਵਿੱਚ ਡੁਲ੍ਹ ਕੇ ਖ਼ਾਲੀ ਹੋ ਜਾਣਾ ਚਾਹੀਦਾ ਹੈ ਤਾਂ ਜੋ ਤੁਸੀਂ ਸਦਾ 'ਪ੍ਰੇਮ' ਨਾਲ ਭਰੇ ਰਹੋ। ਜਿਹੜਾ ਸਰੋਵਰ ਸਮੁੰਦਰ ਦੀ ਸੌਗਾਤ ਉਹਨੂੰ ਦੇਣ ਤੋਂ ਨਾਂਹ ਕਰ ਦਿੰਦਾ ਹੈ, ਉਹ ਸੜ੍ਹਾਂਦ ਮਾਰਦਾ ਛੱਪੜ ਬਣ ਕੇ ਰਹਿ ਜਾਂਦਾ ਹੈ।

'ਪ੍ਰੇਮ' ਵਿੱਚ ਨਾ ਵੱਧ ਦੀ ਗੁੰਜਾਇਸ਼ ਹੁੰਦੀ ਹੈ ਨਾ ਘੱਟ ਦੀ। ਜਿਉਂ ਹੀ ਤੁਸੀਂ ਉਹਦੇ ਦਰਜੇ ਨਿਸ਼ਚਿਤ ਕਰਨ ਜਾਂ ਉਹਨੂੰ ਤੋਲਣ-ਨਾਪਣ ਦਾ ਜਤਨ ਕਰੋਗੇ, ਉਹ ਤੁਹਾਡੇ ਹੱਥੋਂ ਛੁੱਟ ਜਾਵੇਗਾ ਅਤੇ ਆਪਣੇ ਪਿੱਛੇ ਸਿਰਫ਼ ਕੌੜੀਆਂ ਯਾਦਾਂ ਛੱਡ ਜਾਵੇਗਾ।

'ਪ੍ਰੇਮ' ਵਿੱਚ 'ਹੁਣ' ਤੇ 'ਫਿਰ' ਨਹੀਂ ਹੁੰਦਾ, 'ਏਥੇ' ਤੇ 'ਓਥੇ' ਨਹੀਂ ਹੁੰਦਾ। ਸਭ ਮੌਸਮ 'ਪ੍ਰੇਮ' ਦੇ ਮੌਸਮ ਹੁੰਦੇ ਹਨ; ਸਭ ਥਾਵਾਂ 'ਪ੍ਰੇਮ' ਦੇ ਨਿਵਾਸ ਲਈ ਢੁਕਵੀਆਂ ਹੁੰਦੀਆਂ ਹਨ।

'ਪ੍ਰੇਮ' ਕੋਈ ਵੀ ਹੱਦਾਂ-ਬੰਨੇ ਪ੍ਰਵਾਨ ਨਹੀਂ ਕਰਦਾ। ਜਿਸ ਪ੍ਰੇਮ ਦੇ ਵੇਗ ਨੂੰ ਕੋਈ ਵੀ ਅੜਚਨ ਠੱਲ੍ਹ ਪਾ ਦੇਵੇ, ਸਮਝੋ ਉਹ 'ਪ੍ਰੇਮ' ਅਜੇ ਪ੍ਰੇਮ ਅਖਵਾਉਣ ਦੇ ਲਾਇਕ ਨਹੀਂ ਹੋਇਆ।

ਮੈਂ ਤੁਹਾਨੂੰ ਅਕਸਰ ਇਹ ਕਹਿੰਦਿਆਂ ਸੁਣਦਾ ਹਾਂ ਕਿ 'ਪ੍ਰੇਮ' ਅੰਨ੍ਹਾ ਹੁੰਦਾ ਹੈ। ਇਸ ਦਾ ਮਤਲਬ ਹੈ ਕਿ ਪ੍ਰੇਮੀ ਨੂੰ ਆਪਣੇ ਪ੍ਰੀਤਮ ਵਿੱਚ ਕੋਈ ਨੁਕਸ ਨਜ਼ਰ ਨਹੀਂ ਆਉਂਦਾ। ਇਸ ਤਰ੍ਹਾਂ ਦਾ ਅੰਨ੍ਹਾਪਣ ਹੀ ਉੱਤਮ ਸੁਜਾਖਾਪਣ ਹੈ।

ਕਾਸ਼! ਤੁਸੀਂ ਸਦਾ ਹੀ ਏਨੇ ਅੰਨ੍ਹੇ ਹੁੰਦੇ ਕਿ ਤੁਹਾਨੂੰ ਕਿਸੇ ਚੀਜ਼ ਵਿੱਚ ਵੀ ਕੋਈ ਨੁਕਸ ਨਜ਼ਰ ਨਾ ਆਉਂਦਾ।

ਨਹੀਂ, ਨਹੀਂ। 'ਪ੍ਰੇਮ' ਦੀ ਅੱਖ ਤਾਂ ਬਹੁਤ ਸਾਫ਼ ਤੇ ਡੂੰਘੀ ਨੀਝ ਵਾਲੀ ਹੁੰਦੀ ਹੈ; ਇਸ ਲਈ ਇਹ ਕੋਈ ਨੁਕਸ ਨਹੀਂ ਦੇਖਦੀ। ਜਦ 'ਪ੍ਰੇਮ' ਤੁਹਾਡੀ ਦ੍ਰਿਸ਼ਟੀ ਨੂੰ ਨਿਰਮਲ ਕਰ ਦਿੰਦਾ ਹੈ ਤਾਂ ਤੁਹਾਨੂੰ ਕੋਈ ਵੀ ਚੀਜ਼ ਪ੍ਰੇਮ ਨਾ ਕਰਨ ਦੇ ਕਾਬਲ ਨਜ਼ਰ ਨਹੀਂ ਆਉਂਦੀ। ਕੋਈ ਪ੍ਰੇਮ-ਵਿਹੂਣੀ, ਨੁਕਸਦਾਰ ਅੱਖ ਹੀ ਸਦਾ ਨੁਕਸ ਲੱਭਣ ਵਿੱਚ ਖਚਿਤ ਰਹਿੰਦੀ ਹੈ। ਜਿਹੜੇ ਨੁਕਸ ਉਹ ਲੱਭਦੀ ਹੈ, ਉਹ ਉਹਦੇ ਆਪਣੇ ਹੀ ਨੁਕਸ ਹੁੰਦੇ ਹਨ।

'ਪ੍ਰੇਮ' ਜੋੜਦਾ ਹੈ, 'ਘ੍ਰਿਣਾ' ਤੋੜਦੀ ਹੈ, ਖੇਰੂੰ ਖੇਰੂੰ ਕਰਦੀ ਹੈ। ਮਿੱਟੀ ਅਤੇ ਪੱਥਰਾਂ ਦਾ ਇਹ ਵਿਸ਼ਾਲ, ਊਬੜ-ਖਾਬੜ ਢੇਰ, ਜਿਸ ਨੂੰ ਤੁਸੀਂ 'ਪੂਜਾ-ਚੋਟੀ' ਕਹਿੰਦੇ ਹੋ, ਪਲ-ਛਿਨ ਵਿੱਚ ਖੇਰੂੰ-ਖੇਰੂੰ ਹੋ ਜਾਂਦਾ, ਜੇ ਇਸ ਨੂੰ 'ਪ੍ਰੇਮ' ਦੀ ਡੋਰ ਨੇ ਨਾ ਬੰਨ੍ਹ ਕੇ ਰੱਖਿਆ ਹੁੰਦਾ। ਬੇਸ਼ਕ ਤੁਹਾਡੇ ਸਰੀਰ ਨਾਸ਼ਵਾਨ ਪ੍ਰਤੀਤ ਹੁੰਦੇ ਹਨ, ਉਹ ਵੀ ਆਪਣੇ ਵਿਨਾਸ਼ ਦਾ ਜ਼ਰੂਰ ਮੁਕਾਬਲਾ ਕਰ ਲੈਂਦੇ, ਜੇ ਤੁਸੀਂ ਉਨ੍ਹਾਂ ਦੇ ਸਾਰੇ ਕੋਸ਼ਾਣੂਆਂ *(Cells)* ਨੂੰ ਸਮਾਨ-ਰੂਪ ਵਿੱਚ ਪ੍ਰੇਮ ਕਰਦੇ ਹੁੰਦੇ।

'ਪ੍ਰੇਮ' 'ਜੀਵਨ' ਦੇ ਸੰਗੀਤ ਨਾਲ ਸਦਾ ਥਰਕਦੀ ਰਹਿਣ ਵਾਲੀ ਸ਼ਾਂਤੀ ਹੈ। 'ਘ੍ਰਿਣਾ' ਉਹ ਜੰਗ ਹੈ, ਜਿਸ ਵਿੱਚ ਸਦਾ 'ਮੌਤ' ਦੇ ਸ਼ੈਤਾਨੀ ਧਮਾਕੇ ਹੁੰਦੇ ਰਹਿੰਦੇ ਹਨ। ਤੁਸੀਂ ਕੀ ਚਾਹੋਗੇ: 'ਪ੍ਰੇਮ' ਕਰਨਾ ਅਤੇ ਸ਼ਾਂਤ ਰਹਿਣਾ ਜਾਂ ਘ੍ਰਿਣਾ ਕਰਨਾ ਤੇ ਸਦਾ ਜੰਗ ਵਿੱਚ ਉਲਝੇ ਰਹਿਣਾ?

ਪੂਰੀ ਧਰਤੀ ਤੁਹਾਡੇ ਅੰਦਰ ਜੀਵਿਤ ਹੈ। ਅਕਾਸ਼ ਅਤੇ ਉਸ ਦੇ ਨਿਵਾਸੀ ਤੁਹਾਡੇ ਅੰਦਰ ਜੀਵਿਤ ਹਨ। ਇਸ ਲਈ ਜੇ ਤੁਸੀਂ ਆਪਣੇ ਆਪ ਨੂੰ ਪ੍ਰੇਮ ਕਰਨਾ ਚਾਹੁੰਦੇ ਹੋ ਤਾਂ 'ਧਰਤੀ' ਨੂੰ ਅਤੇ ਉਹਦੀ ਛਾਤੀ ਉੱਤੇ ਪਲਦੇ ਉਹਦੇ ਸਭ ਬੱਚਿਆਂ ਨੂੰ ਪ੍ਰੇਮ ਕਰੋ; 'ਅਕਾਸ਼ਾਂ' ਅਤੇ ਉਨ੍ਹਾਂ ਦੇ ਸਭ ਵਾਸੀਆਂ ਨੂੰ ਪ੍ਰੇਮ ਕਰੋ।

ਅਬਿਮਾਰ! ਤੂੰ ਨਰੌਂਦਾ ਨੂੰ ਕਿਉਂ ਨਫ਼ਰਤ ਕਰਦਾ ਹੈਂ।

*ਨਰੌਂਦਾ:* 'ਮੁਰਸ਼ਦ' ਦੀ ਆਵਾਜ਼ ਅਤੇ ਵਿਚਾਰ-ਪ੍ਰਵਾਹ ਵਿੱਚ ਅਚਾਨਕ ਤਬਦੀਲੀ ਆਉਣ ਨਾਲ ਸਾਰੇ ਅਚੰਭੇ ਵਿੱਚ ਪੈ ਗਏ। ਅਬਿਮਾਰ ਅਤੇ ਮੇਰੇ ਵਿਚਕਾਰ ਜੋ ਮਨ-ਮੁਟਾਉ ਹੋਇਆ ਸੀ, ਅਸੀਂ ਉਸ ਮਨ-ਮੁਟਾਉ ਨੂੰ ਬੜੀ ਸਾਵਧਾਨੀ ਨਾਲ ਸਭ ਤੋਂ ਛੁਪਾ ਕੇ ਰੱਖਿਆ ਸੀ ਅਤੇ ਸਾਨੂੰ ਪੂਰਾ ਭਰੋਸਾ ਸੀ ਕਿ ਕਿਸੇ ਨੂੰ ਵੀ ਉਸ ਦੀ ਸੂਹ ਨਹੀਂ ਸੀ ਲੱਗੀ। ਉਹਦੇ ਉਸ ਬਾਰੇ ਸਿੱਧਾ ਸਵਾਲ ਪੁੱਛਣ ਨਾਲ, ਅਸੀਂ ਮਾਨੋਂ ਸਿਲ ਪੱਥਰ ਹੋ ਕੇ ਰਹਿ ਗਏ। ਸਭ ਸਾਥੀ ਬੁਰੀ ਤਰ੍ਹਾਂ ਹੈਰਾਨ ਹੋਏ, ਸਾਡੇ ਦੋਹਾਂ ਵੱਲ ਦੇਖ ਰਹੇ ਸਨ ਅਤੇ ਅਬਿਮਾਰ ਦੀ ਗੱਲ ਸੁਣਨ ਦੀ ਉਡੀਕ ਵਿੱਚ ਸਨ।

*ਅਬਿਮਾਰ:* (ਮੇਰੇ ਵੱਲ ਗਿਲੇ-ਭਰੀ ਨਜ਼ਰ ਨਾਲ ਦੇਖਦੇ ਹੋਏ) ਨਰੌਂਦਾ! ਕੀ ਤੂੰ 'ਮੁਰਸ਼ਦ' ਨਾਲ ਗੱਲ ਕਰ ਦਿੱਤੀ?

*ਨਰੌਂਦਾ:* ਜਦ ਅਬਿਮਾਰ ਨੇ ਆਪਣੇ ਮੂੰਹੋਂ 'ਮੁਰਸ਼ਦ' ਦਾ ਸ਼ਬਦ ਉਚਾਰਿਆ, ਮੇਰਾ ਦਿਲ ਖ਼ੁਸ਼ੀ ਨਾਲ ਗਦ-ਗਦ ਹੋ ਗਿਆ, ਕਿਉਂਕਿ ਮੀਰਦਾਦ ਦੇ ਆਪਣਾ ਭੇਤ ਖੋਲ੍ਹਣ ਤੋਂ ਬਹੁਤ ਦੇਰ ਪਹਿਲੋਂ ਸਾਡੇ ਵਿੱਚ ਇਸੇ ਸ਼ਬਦ ਤੋਂ ਮਤ-ਭੇਦ ਪੈਦਾ ਹੋਇਆ ਸੀ। ਮੇਰਾ ਵਿਚਾਰ ਸੀ ਕਿ ਉਹ 'ਮੁਰਸ਼ਦ' ਹੈ, ਜੋ ਲੋਕਾਂ ਨੂੰ ਰਾਹ ਦਿਖਾਉਣ ਲਈ ਆਇਆ ਹੈ, ਜਦ ਕਿ ਅਬਿਮਾਰ ਜ਼ਿੱਦ ਕਰਦਾ ਸੀ ਕਿ ਉਹ ਇੱਕ ਆਮ ਇਨਸਾਨ ਹੈ।

*ਮੀਰਦਾਦ:* ਅਬਿਮਾਰ! ਨਰੌਂਦਾ ਵੱਲ ਟੇਢੀ ਨਜ਼ਰ ਨਾਲ ਨਾ ਦੇਖ ਕਿਉਂਕਿ ਉਹ ਨਿਰਦੋਸ਼ ਹੈ।

*ਅਬਿਮਾਰ:* ਤਾਂ ਫਿਰ ਤੈਨੂੰ ਕਿਸ ਨੇ ਇਹ ਗੱਲ ਦੱਸੀ? ਕੀ ਤੂੰ ਲੋਕਾਂ ਦੇ ਦਿਲ ਦੀਆਂ ਗੱਲਾਂ ਵੀ ਬੁੱਝ ਲੈਂਦਾ ਹੈਂ?

*ਮੀਰਦਾਦ:* ਮੀਰਦਾਦ ਨੂੰ ਕਿਸੇ ਸੂਹੀਏ ਜਾਂ ਦੁਭਾਸ਼ੀਏ ਦੀ ਲੋੜ ਨਹੀਂ। ਜੇ ਤੂੰ ਮੀਰਦਾਦ ਨੂੰ ਓਵੇਂ ਪ੍ਰੇਮ ਕੀਤਾ ਹੁੰਦਾ, ਜਿਵੇਂ ਉਹ ਤੈਨੂੰ ਕਰਦਾ ਹੈ ਤਾਂ ਤੂੰ ਵੀ ਅਸਾਨੀ ਨਾਲ ਉਹਦੇ ਮਨ ਦੀ ਗੱਲ ਬੁੱਝ ਲੈਂਦਾ ਅਤੇ ਉਹਦੇ ਦਿਲ ਵਿੱਚ ਝਾਤ ਪਾ ਲੈਂਦਾ।

*ਅਬਿਮਾਰ:* 'ਮੁਰਸ਼ਦ', ਇਸ ਅੰਨ੍ਹੇ ਅਤੇ ਬੋਲੇ ਨੂੰ ਖਿਮਾ ਕਰ ਦੇ। ਮੇਰੀਆਂ ਅੱਖਾਂ ਅਤੇ ਕੰਨ ਖੋਲ੍ਹ ਦੇ ਕਿਉਂਕਿ ਮੈਂ ਦੇਖਣ ਅਤੇ ਸੁਣਨ ਲਈ ਬੇਚੈਨ ਹਾਂ।

*ਮੀਰਦਾਦ:* ਕਰਾਮਾਤਾਂ ਕੇਵਲ 'ਪ੍ਰੇਮ' ਹੀ ਕਰ ਸਕਦਾ ਹੈ। ਜੇ ਤੇਰੀ ਦੇਖਣ ਦੀ ਚਾਹ ਹੈ ਤਾਂ 'ਪ੍ਰੇਮ' ਨੂੰ ਆਪਣੀ ਅੱਖ ਦੀ ਪੁਤਲੀ ਵਿੱਚ ਬਿਠਾ ਲੈ ਅਤੇ ਜੇ ਤੇਰੀ ਸੁਣਨ ਦੀ ਚਾਹ ਹੈ ਤਾਂ 'ਪ੍ਰੇਮ' ਨੂੰ ਆਪਣੇ ਕੰਨ ਦੇ ਪਰਦੇ ਵਿੱਚ ਬਿਠਾ ਲੈ।

*ਅਬਿਮਾਰ:* ਪਰ ਮੈਂ ਤਾਂ ਕਿਸੇ ਇਨਸਾਨ ਨੂੰ ਨਫ਼ਰਤ ਨਹੀਂ ਕਰਦਾ, ਨਰੌਂਦਾ ਨੂੰ ਵੀ ਨਹੀਂ।

*ਮੀਰਦਾਦ:* ਅਬਿਮਾਰ, ਨਫ਼ਰਤ ਨਾ ਕਰਨਾ, ਪ੍ਰੇਮ ਕਰਨਾ ਨਹੀਂ ਹੁੰਦਾ, ਕਿਉਂਕਿ 'ਪ੍ਰੇਮ' ਕ੍ਰਿਆਸ਼ੀਲ ਸ਼ਕਤੀ ਹੈ। ਜਦ ਤਕ ਇਹ ਹਰ ਉੱਦਮ ਵਿੱਚ ਤੁਹਾਡੀ ਅਗਵਾਈ ਨਾ ਕਰੇ, ਤੁਸੀਂ ਆਪਣਾ ਰਾਹ ਨਹੀਂ ਲੱਭ ਸਕਦੇ ਅਤੇ ਜਦ ਤਕ ਇਹ ਤੁਹਾਡੀ ਹਰ ਇੱਛਾ, ਹਰ ਵਿਚਾਰ ਵਿੱਚ ਭਰਪੂਰ ਨਾ ਹੋ ਜਾਵੇ, ਤੁਹਾਡੀ ਹਰ ਇੱਛਾ, ਤੁਹਾਡੇ ਸੁਪਨਿਆਂ ਵਿੱਚ ਉੱਗੀ ਬਿੱਛੂ-ਬੂਟੀ ਹੋਵੇਗੀ, ਤੁਹਾਡਾ ਹਰ ਵਿਚਾਰ ਤੁਹਾਡੇ ਜੀਵਨ ਦਿਹਾੜਿਆਂ ਲਈ ਇੱਕ ਵੈਣ ਬਣ ਕੇ ਰਹਿ ਜਾਵੇਗਾ।

ਇਸ ਵੇਲੇ ਮੇਰਾ ਦਿਲ ਰਬਾਬ ਹੈ, ਮੈਂ ਚਾਹੁੰਦਾ ਹਾਂ ਕੁਝ ਗਾਵਾਂ। ਤੇਰੀ ਰਬਾਬ ਕਿੱਥੇ ਹੈ, ਜ਼ੈਮੋਰਾ, ਮੇਰੇ ਯਾਰ?

*ਜ਼ੈਮੋਰਾ:* ਤਾਂ ਮੈਂ ਚੁੱਕ ਲਿਆਵਾਂ ਆਪਣੀ ਰਬਾਬ, 'ਮੁਰਸ਼ਦ'?

*ਮੀਰਦਾਦ:* ਜ਼ਰੂਰ, ਜ਼ੈਮੋਰਾ।

*ਨਰੌਂਦਾ:* ਜ਼ੈਮੋਰਾ ਇਕਦਮ ਖੜ੍ਹਾ ਹੋਇਆ ਅਤੇ ਆਪਣੀ ਰਬਾਬ ਲਿਆਉਣ ਲਈ ਤੁਰ ਗਿਆ। ਬਾਕੀ ਸਾਰੇ ਪੂਰੀ ਤਰ੍ਹਾਂ ਚਕਰਾਏ ਹੋਏ, ਇੱਕ-ਦੂਜੇ ਵੱਲ ਦੇਖਦੇ ਰਹੇ ਅਤੇ ਚੁੱਪ-ਚਾਪ ਬੈਠੇ ਰਹੇ।

ਜਦ ਜ਼ੈਮੋਰਾ ਰਬਾਬ ਲੈ ਆਇਆ ਤਾਂ ਮੀਰਦਾਦ ਨੇ ਸਹਿਜ ਨਾਲ ਰਬਾਬ ਉਹਦੇ ਹੱਥੋਂ ਫੜ ਲਈ। ਉਸ ਨੇ ਪ੍ਰੇਮ-ਪੂਰਵਕ ਉਸ ਉੱਪਰ ਝੁਕ ਕੇ, ਉਹਦੀ ਹਰ ਤਾਰ- ਤਰਬ ਨੂੰ ਸੁਰ ਕੀਤਾ ਅਤੇ ਫਿਰ ਉਹਨੂੰ ਵਜਾਉਂਦਿਆਂ ਹੋਇਆਂ ਗਾਉਣਾ ਸ਼ੁਰੂ ਕਰ ਦਿੱਤਾ।

*ਮੀਰਦਾਦ:*

ਤੂੰ ਤਰਦੀ ਜਾ ਮੇਰੀ 'ਬੇੜੀ',
'ਰੱਬ' ਤੇਰਾ ਕਪਤਾਨ!
ਭਾਵੇਂ ਹਰ ਜੀਂਦੇ ਮੋਏ ਤੇ
ਕਹਿਰ ਢਾਏ ਤੂਫ਼ਾਨ
ਤੇ ਧਰਤੀ ਤਪ-ਤਪ ਹੋ ਜਾਏ,
ਪਿਘਲੇ ਲੋਹੇ ਸਮਾਨ;
ਆਕਾਸ਼ਾਂ ਤੋਂ ਉੱਡ ਮਿਟ ਜਾਏ,
ਸੂਰਜ ਚੰਦ ਤਾਰਾ ਮੰਡਲ ਦਾ
ਮੂਲੋਂ ਨਾਮ-ਨਿਸ਼ਾਨ।
ਰੱਬ ਤੇਰਾ ਕਪਤਾਨ!

ਤੂੰ ਠਿੱਲ੍ਹੀ ਚੱਲ 'ਬੇੜੀ' ਮੇਰੀ।
ਤੂੰ ਤਰਦੀ ਚੱਲ 'ਬੇੜੀ' ਮੇਰੀ!
ਤੇਰੀ ਕੰਪਾਸ 'ਪਿਆਰ'।
ਤੂਫ਼ਾਨਾਂ ਤੇ ਅਸਵਾਰ,
ਤੂੰ ਪੂਰਬ-ਪੱਛਮ ਉੱਤਰ-ਦੱਖਣ
ਘੁੰਮ ਕੇ ਫਿਰ ਕੇ ਵੰਡ
ਆਪਣੀ ਦੌਲਤ ਦੇ ਭੰਡਾਰ।
ਕਿਸ਼ਤੀਵਾਨਾਂ ਲਈ ਨ੍ਹੇਰੇ ਵਿੱਚ
ਲੱਪ-ਲੱਪ ਨੂਰ ਖਿਲਾਰ।
ਤੇਰੀ ਕੰਪਾਸ ਪਿਆਰ,

ਤੂੰ ਤਰਦੀ ਚੱਲ 'ਬੇੜੀ' ਮੇਰੀ!
ਤੂੰ ਠਿੱਲ੍ਹੀ ਚੱਲ 'ਬੇੜੀ' ਮੇਰੀ!'

ਤੇਰਾ ਲੰਗਰ ਹੈ ਈਮਾਨ!
ਭਾਵੇਂ ਬੱਦਲ ਗਰਜਣ,
ਬਿਜਲੀਆਂ ਕੜਕਣ,
ਪਰਬਤ ਟੁੱਟ-ਫੁੱਟ ਜਾਣ,
ਤੇ ਦਿੱਬ-ਜੋਤ ਨੂੰ ਭੁੱਲ-ਭੁਲਾ ਦਏ
ਥੋੜ੍ਹ-ਦਿਲਾ ਇਨਸਾਨ।
ਤੇਰਾ ਲੰਗਰ ਹੈ ਈਮਾਨ।
ਤੂੰ ਠਿੱਲ੍ਹੀ ਚੱਲ 'ਬੇੜੀ' ਮੇਰੀ।
ਤੂੰ ਤਰਦੀ ਚੱਲ 'ਬੇੜੀ' ਮੇਰੀ।

ਨਰੋਂਦਾ: 'ਮੁਰਸ਼ਦ' ਨੇ ਗਾਉਣਾ ਬੰਦ ਕੀਤਾ ਤਾਂ ਉਹ ਰਬਾਬ ਉੱਤੇ ਇਸ ਤਰ੍ਹਾਂ ਝੁਕਿਆ ਜਿਵੇਂ ਕੋਈ ਪ੍ਰੇਮ-ਵਿਗੁੱਤੀ ਮਾਤਾ ਆਪਣੀ ਹਿੱਕ ਨੂੰ ਲਾਏ ਬਾਲ ਤੇ ਝੁਕ ਜਾਂਦੀ ਹੈ। ਬੇਸ਼ਕ ਰਬਾਬ ਦੀਆਂ ਤਰਬਾਂ ਹੁਣ ਲਰਜ਼ ਨਹੀਂ ਸਨ ਰਹੀਆਂ, ਰਬਾਬ ਵਿੱਚੋਂ ਅਜੇ ਵੀ 'ਰੱਬ ਤੇਰਾ ਕਪਤਾਨ', 'ਤੂੰ ਤਰਦੀ ਚੱਲ ਬੇੜੀ ਮੇਰੀ' ਦੀ ਧੁਨ ਸੁਣਾਈ ਦੇ ਰਹੀ ਸੀ। ਮੁਰਸ਼ਦ ਦੇ ਹੋਂਠ ਜੁੜੇ ਹੋਏ ਹੋਣ ਦੇ ਬਾਵਜੂਦ, ਉਹਦੀ ਆਵਾਜ਼ ਕੁਝ ਦੇਰ ਤੱਕ ਸਾਰੇ ਪਰਬਤੀ-ਨਿਵਾਸ ਵਿੱਚ ਗੂੰਜਦੀ ਰਹੀ ਅਤੇ ਆਲੇ-ਦੁਆਲੇ ਉੱਚੀਆਂ-ਨੀਵੀਆਂ ਚੋਟੀਆਂ ਵਿੱਚ, ਹੇਠਾਂ ਪਹਾੜੀਆਂ ਤੇ ਵਾਦੀਆਂ ਵਿੱਚ, ਦੂਰ ਅਸ਼ਾਂਤ ਸਮੁੰਦਰ ਵਿੱਚ, ਸਿਰ ਉੱਪਰ ਨੀਲੇ ਅਕਾਸ਼ ਵਿੱਚ ਲਹਿਰਾਂ ਦੇ ਰੂਪ ਵਿੱਚ ਵਹਿੰਦੀ ਰਹੀ।

ਉਹਦੀ ਅਵਾਜ਼ ਵਿੱਚ ਤਾਰਿਆਂ ਦੀਆਂ ਫੁਹਾਰਾਂ ਤੇ ਸਤਰੰਗੀਆਂ ਪੀਂਘਾਂ ਸਨ; ਉਹਦੇ ਵਿੱਚ ਭੁਚਾਲ ਅਤੇ ਝੱਖੜ ਸਨ। ਉਹਦੇ ਵਿੱਚ ਹਉਕੇ ਭਰਦੀਆਂ ਹਵਾਵਾਂ ਅਤੇ ਗੀਤ-ਨਸ਼ਿਆਈਆਂ ਬੁਲਬੁਲਾਂ ਸਨ। ਉਸ ਵਿੱਚ ਕੋਮਲ ਓਸ ਨਾਲ ਲੱਦੀ ਧੁੰਦ ਨਾਲ ਢੱਕੇ ਲਹਿਰਾਂ ਮਾਰਦੇ ਸਮੁੰਦਰ ਸਨ। ਇਉਂ ਜਾਪਦਾ ਸੀ ਕਿ ਸਾਰੀ ਸ੍ਰਿਸ਼ਟੀ ਸ਼ੁਕਰਾਨੇ-ਭਰੀ ਪ੍ਰਸੰਨਤਾ ਨਾਲ ਉਸ ਆਵਾਜ਼ ਨੂੰ ਸੁਣ ਰਹੀ ਹੋਵੇ।

ਅਤੇ ਇਹ ਵੀ ਪ੍ਰਤੀਤ ਹੁੰਦਾ ਸੀ, ਜਿਵੇਂ ਕਿ ਦੂਧੀਆ-ਪਹਾੜਾਂ ਦਾ ਸਿਲਸਲਾ—'ਪੂਜਾ-ਚੋਟੀ' ਜਿਸ ਦੇ ਮੱਧ ਵਿੱਚ ਸੀ—ਅਚਨਚੇਤ ਧਰਤੀ ਤੋਂ ਅਲੱਗ ਹੋ ਗਿਆ ਹੋਵੇ ਅਤੇ ਬਹੁਤ ਸ਼ਾਨ ਤੇ ਸ਼ਕਤੀ ਨਾਲ ਆਪਣੀ ਮੰਜ਼ਲ ਪ੍ਰਤੀ ਵਿਸ਼ਵਾਸ-ਪੂਰਨ, ਅਕਾਸ਼ ਵਿੱਚ ਤੈਰ ਰਿਹਾ ਹੋਵੇ।

ਉਸ ਤੋਂ ਬਾਅਦ ਤਿੰਨ ਦਿਨ ਤੱਕ 'ਮੁਰਸ਼ਦ' ਨੇ ਕਿਸੇ ਨਾਲ ਇੱਕ ਸ਼ਬਦ ਵੀ ਸਾਂਝਾ ਨਾ ਕੀਤਾ।

# ਸਿਰਜਣਾਤਮਿਕ ਚੁੱਪ ਬਾਰੇ

## ਮੂੰਹ ਕਹੀ ਗੱਲ ਵੱਧ ਤੋਂ ਵੱਧ ਈਮਾਨਦਾਰ ਝੂਠ ਹੀ ਹੁੰਦੀ ਹੈ

ਨਰੌਂਦਾ: ਜਦ ਤਿੰਨ ਦਿਨ ਬੀਤ ਗਏ ਤਾਂ 'ਸੱਤੇ ਸਾਥੀ', ਜਿਵੇਂ ਕਿ ਉਹਨਾਂ ਨੂੰ ਕੋਈ ਅਟੱਲ ਹੁਕਮ ਮਿਲਿਆ ਹੋਵੇ, ਆਪਣੇ ਆਪ ਇਕੱਠੇ ਹੋ ਗਏ ਤੇ 'ਪਰਬਤੀ-ਨਿਵਾਸ' ਵੱਲ ਚੱਲ ਪਏ। 'ਮੁਰਸ਼ਦ' ਅਗੋਂ ਸਾਨੂੰ ਇਸ ਤਰ੍ਹਾਂ ਮਿਲਿਆ, ਜਿਵੇਂ ਉਸ ਨੂੰ ਸਾਡੇ ਆਉਣ ਦੀ ਪੂਰੀ ਉਡੀਕ ਹੋਵੇ।

***ਮੀਰਦਾਦ:*** ਮੇਰੇ ਬਾਲ-ਪੰਛੀਓ, ਮੈਂ ਇੱਕ ਵਾਰ ਫਿਰ ਤੁਹਾਨੂੰ ਆਪਣੇ ਆਲ੍ਹਣੇ ਵਿੱਚ ਪਹੁੰਚਣ ਤੇ ਜੀ-ਆਇਆਂ ਕਹਿੰਦਾ ਹਾਂ। ਆਪਣੇ ਵਿਚਾਰ ਤੇ ਇੱਛਾਵਾਂ ਸਾਫ਼-ਸਾਫ਼ ਮੀਰਦਾਦ ਸਾਹਮਣੇ ਪ੍ਰਗਟ ਕਰ ਦਿਓ।

*ਮਿਕੇਯਨ:* ਸਾਡਾ ਇੱਕੋ ਵਿਚਾਰ ਅਤੇ ਇੱਕੋ ਇੱਛਾ ਇਹ ਹੈ ਕਿ ਅਸੀਂ ਮੀਰਦਾਦ ਦੇ ਨੇੜੇ ਰਹੀਏ ਤਾਂ ਜੋ ਅਸੀਂ ਉਹਦੇ ਸੱਚ ਨੂੰ ਸੁਣ ਅਤੇ ਮਹਿਸੂਸ ਕਰ ਸਕੀਏ। ਹੋ ਸਕਦਾ ਹੈ, ਇਸ ਤਰ੍ਹਾਂ ਅਸੀਂ ਵੀ ਉਹਦੇ ਵਾਂਗ ਹੀ ਪਰਛਾਵੇਂ-ਰਹਿਤ ਹੋ ਜਾਈਏ। ਪਤਾ ਨਹੀਂ ਕਿਉਂ ਉਹਦੀ ਚੁੱਪ ਸਾਡੇ ਦਿਲਾਂ ਵਿੱਚ ਡਰ ਪੈਦਾ ਕਰਦੀ ਹੈ। ਕੀ ਅਸੀਂ ਉਹਨੂੰ ਕਿਸੇ ਗੱਲੋਂ ਨਾਰਾਜ਼ ਕਰ ਬੈਠੇ ਹਾਂ?

***ਮੀਰਦਾਦ:*** ਮੈਂ ਤਿੰਨ ਦਿਨ ਦੀ ਚੁੱਪ ਤੁਹਾਨੂੰ ਆਪਣੇ ਆਪ ਤੋਂ ਦੂਰ ਰੱਖਣ ਲਈ ਨਹੀਂ ਸੀ ਧਾਰਨ ਕੀਤੀ।ਮੈਂ ਤਾਂ ਸਗੋਂ ਤੁਹਾਨੂੰ ਆਪਣੇ ਹੋਰ ਨੇੜੇ ਲਿਆਉਣਾ ਚਾਹੁੰਦਾ ਸੀ। ਜਿੱਥੋਂ ਤਕ ਮੈਨੂੰ ਨਾਰਾਜ਼ ਕਰਨ ਦਾ ਸੰਬੰਧ ਹੈ, ਜੋ ਕੋਈ ਵੀ 'ਚੁੱਪ' ਦੀ ਅਜਿੱਤ ਸ਼ਾਂਤੀ ਤੋਂ ਜਾਣੂ ਹੈ, ਨਾ ਉਹ ਕਦੇ ਨਾਰਾਜ਼ ਹੁੰਦਾ ਹੈ, ਨਾ ਨਾਰਾਜ਼ ਕਰਦਾ ਹੈ।

*ਮਿਕੇਯਨ:* ਕੀ ਬੋਲਣ ਨਾਲੋਂ ਚੁੱਪ ਰਹਿਣਾ ਬਿਹਤਰ ਹੈ?

*ਮੀਰਦਾਦ:* ਮੂੰਹੋਂ ਕਹੀ ਗੱਲ ਵੱਧ ਤੋਂ ਵੱਧ ਈਮਾਨਦਾਰ ਝੂਠ ਹੀ ਹੁੰਦੀ ਹੈ, ਜਦ ਕਿ ਚੁੱਪ ਕਿਸੇ ਤਰ੍ਹਾਂ ਵੀ ਨੰਗੇ ਸੱਚ ਤੋਂ ਭੈੜੀ ਨਹੀਂ ਹੋ ਸਕਦੀ।

*ਅਬਿਮਾਰ:* ਤਾਂ ਕੀ ਅਸੀਂ ਇਹ ਸਿੱਟਾ ਕੱਢੀਏ ਕਿ ਮੀਰਦਾਦ ਦੇ ਬਚਨ ਵੀ, ਈਮਾਨਦਾਰ ਹੋਣ ਦੇ ਬਾਵਜੂਦ, ਝੂਠੇ ਹਨ?

*ਮੀਰਦਾਦ:* ਹਾਂ, ਮੀਰਦਾਦ ਦੇ ਬਚਨ ਵੀ ਉਨ੍ਹਾਂ ਸਭ ਲਈ ਝੂਠੇ ਹਨ, ਜਿਨ੍ਹਾਂ ਦੀ 'ਮੈਂ' ਮੀਰਦਾਦ ਵਾਲੀ 'ਮੈਂ' ਨਹੀਂ। ਜਦੋਂ ਤਕ ਤੁਹਾਡੇ ਸਭ ਵਿਚਾਰ ਇੱਕੋ ਖਾਣ ਵਿੱਚੋਂ ਨਹੀਂ ਖੋਦੇ ਜਾਂਦੇ ਅਤੇ ਜਦ ਤਕ ਤੁਹਾਡੀਆਂ ਸਾਰੀਆਂ ਕਾਮਨਾਵਾਂ, ਇੱਕੋ ਖੂਹ ਵਿੱਚੋਂ ਨਹੀਂ ਕੱਢੀਆਂ ਜਾਂਦੀਆਂ, ਤੁਹਾਡੇ ਸ਼ਬਦ, ਭਾਵੇਂ ਉਹ ਕਿੰਨੇ ਵੀ ਸੱਚੇ ਹੋਣ, ਝੂਠੇ ਹੀ ਰਹਿਣਗੇ।

ਜਦੋਂ ਤੁਹਾਡੀ 'ਮੈਂ' ਤੇ ਮੇਰੀ 'ਮੈਂ' ਇੱਕ ਹੋ ਜਾਣਗੀਆਂ, ਜਿਸ ਤਰ੍ਹਾਂ ਮੇਰੀ 'ਮੈਂ' ਤੇ ਪ੍ਰਭੂ ਦੀ 'ਮੈਂ' ਇੱਕ ਹਨ ਤਾਂ ਸਾਡੇ ਲਈ ਸ਼ਬਦ ਅਰਥਹੀਨ ਹੋ ਜਾਣਗੇ ਅਤੇ ਅਸੀਂ ਸੱਚ-ਭਰੀ ਚੁੱਪ ਰਾਹੀਂ ਪੂਰੀ ਸਫਲਤਾ ਨਾਲ ਦਿਲ ਦੀ ਗੱਲ ਕਹਿ ਸਕਾਂਗੇ।

ਕਿਉਂਕਿ ਤੁਹਾਡੀ 'ਮੈਂ' ਅਤੇ ਮੇਰੀ 'ਮੈਂ' ਇੱਕ ਨਹੀਂ ਹੈ, ਮੈਂ ਤੁਹਾਡੇ ਨਾਲ ਸ਼ਬਦਾਂ ਦਾ ਯੁੱਧ ਲੜਨ ਲਈ ਮਜਬੂਰ ਹਾਂ ਤਾਂ ਜੋ ਮੈਂ ਤੁਹਾਨੂੰ ਤੁਹਾਡੇ ਆਪਣੇ ਹਥਿਆਰਾਂ ਨਾਲ ਹਰਾ ਸਕਾਂ ਅਤੇ ਤੁਹਾਨੂੰ ਆਪਣੀ ਖਾਣ ਅਤੇ ਖੂਹ ਉਤੇ ਪਹੁੰਚਣ ਲਈ ਰਾਹ ਦਿਖਾ ਸਕਾਂ।

ਅਤੇ ਅਜਿਹਾ ਹੋਣ ਤੇ ਹੀ ਤੁਸੀਂ ਸੰਸਾਰ ਵਿੱਚ ਅੱਗੇ ਵਧਣ ਅਤੇ ਉਸ ਨੂੰ ਹਰਾਉਣ ਤੇ ਆਪਣੇ ਵੱਸ ਵਿੱਚ ਲਿਆਉਣ ਦੇ ਯੋਗ ਹੋ ਸਕੋਗੇ, ਉਸੇ ਤਰ੍ਹਾਂ, ਜਿਵੇਂ ਮੈਂ ਤੁਹਾਨੂੰ ਹਰਾ ਕੇ ਆਪਣੇ ਵੱਸ ਵਿੱਚ ਕਰਾਂਗਾ। ਅਤੇ ਕੇਵਲ ਤਦ ਹੀ ਤੁਸੀਂ ਸੰਸਾਰ ਨੂੰ 'ਸਰਬ-ਉੱਚ ਚੇਤੰਨਤਾ' *(Consciousness Supreme)*, 'ਸ਼ਬਦ' ਦੀ ਖਾਣ, 'ਦੈਵੀ ਗਿਆਨ' ਦੇ ਖੂਹ ਕੋਲ ਪਹੁੰਚਣ ਲਈ ਰਾਹ ਦਿਖਾਉਣ ਦੇ ਯੋਗ ਬਣ ਸਕੋਗੇ।

ਜਦ ਤਕ ਤੁਸੀਂ ਇਸ ਤਰ੍ਹਾਂ ਮੀਰਦਾਦ ਤੋਂ ਹਾਰ ਨਹੀਂ ਜਾਂਦੇ, ਤੁਸੀਂ ਸੱਚੇ ਅਰਥਾਂ ਵਿੱਚ ਮਹਾਨ ਤੇ ਅਜਿੱਤ ਵਿਜਈ ਨਹੀਂ ਬਣ ਸਕੋਗੇ, ਨਾ ਹੀ ਸੰਸਾਰ ਤੁਹਾਡੇ ਹੱਥੋਂ ਹਾਰ ਖਾਧੇ ਬਿਨਾਂ, ਆਪਣੀ ਨਿਰੰਤਰ ਹਾਰ ਦਾ ਕਲੰਕ ਧੋ ਕੇ ਉੱਜਲ ਹੋ ਸਕੇਗਾ।

ਸੋ ਲੜਾਈ ਲਈ ਕਮਰਾਂ ਕਸ ਲਓ। ਆਪਣੀਆਂ ਢਾਲਾਂ ਅਤੇ ਸੰਜੋਆਂ ਲਿਸ਼ਕਾਓ ਤੇ ਆਪਣੀਆਂ ਤਲਵਾਰਾਂ ਤੇ ਨੇਜ਼ਿਆਂ ਨੂੰ ਤਿੱਖੇ ਕਰ ਲਓ। 'ਚੁੱਪ' ਨਗਾਰਾ ਵਜਾਵੇ ਅਤੇ ਚੁੱਪ ਹੀ ਝੰਡਾ ਫੜੇ।

*ਬੈਨੂਨ:* ਇਹ ਕਿਸ ਤਰ੍ਹਾਂ ਦੀ 'ਚੁੱਪ' ਹੈ, ਜਿਹੜੀ ਇੱਕੋ ਸਮੇਂ ਨਗਾਰਚੀ ਵੀ ਬਣੇਗੀ ਅਤੇ ਝੰਡਾ ਵੀ ਚੁੱਕੇਗੀ?

*ਮੀਰਦਾਦ:* ਜਿਸ ਚੁੱਪ ਵਿੱਚ ਮੈਂ ਤੁਹਾਨੂੰ ਲੈ ਜਾਵਾਂਗਾ, ਉਹ ਅਜਿਹਾ ਅਨੰਤ ਵਿਸਥਾਰ ਹੈ, ਜਿਸ ਵਿੱਚ ਅਣਹੋਂਦ, ਹੋਂਦ ਵਿੱਚ ਬਦਲ ਜਾਂਦੀ ਹੈ ਤੇ ਹੋਂਦ, ਅਣਹੋਂਦ ਵਿੱਚ। ਇਹ ਉਹ ਡਰਾਉਣੀ ਸੁੰਨ ਹੈ, ਜਿੱਥੇ ਹਰ ਆਵਾਜ਼ ਜਨਮਦੀ ਹੈ ਤੇ ਖ਼ਾਮੋਸ਼ ਕਰ ਦਿੱਤੀ ਜਾਂਦੀ ਹੈ ਤੇ ਹਰ ਸ਼ਕਲ ਰੂਪ ਧਾਰਦੀ ਹੈ ਤੇ ਅਰੂਪ ਕਰ ਦਿੱਤੀ ਜਾਂਦੀ ਹੈ; ਜਿੱਥੇ ਹਰ ਸ੍ਵੈ ਲਿਖਿਆ ਤੇ ਮਿਟਾਇਆ ਜਾਂਦਾ ਹੈ; ਜਿੱਥੇ 'ਉਸ' ਤੋਂ ਬਿਨਾਂ ਕੁਝ ਹੋਰ ਨਹੀਂ।

ਜਦ ਤੱਕ ਤੁਸੀਂ ਉਸ ਸੁੰਨ ਤੇ ਵਿਸਥਾਰ ਨੂੰ ਚੁੱਪ-ਚਿੰਤਨ ਦੁਆਰਾ ਪਾਰ ਨਹੀਂ ਕਰੋਗੇ, ਤੁਹਾਨੂੰ ਪਤਾ ਨਹੀਂ ਲੱਗੇਗਾ ਕਿ ਤੁਹਾਡੀ ਹੋਂਦ ਕਿੰਨੀ ਵਾਸਤਵਿਕ ਜਾਂ ਸੱਚੀ ਹੈ ਅਤੇ ਅਣਹੋਂਦ ਕਿੰਨੀ ਅਵਾਸਤਵਿਕ ਜਾਂ ਝੂਠੀ। ਨਾ ਹੀ ਤੁਹਾਨੂੰ ਇਹ ਅਹਿਸਾਸ ਹੋਵੇਗਾ ਕਿ ਤੁਹਾਡੀ ਵਾਸਤਵਿਕਤਾ 'ਸਰਬ-ਵਾਸਤਵਿਕਤਾ' ਨਾਲ ਕਿਸ ਤਰ੍ਹਾਂ ਅਨਿੱਖੜ-ਰੂਪ ਵਿੱਚ ਬੱਝੀ ਹੋਈ ਹੈ।

ਮੈਂ ਚਾਹੁੰਦਾ ਹਾਂ ਕਿ ਤੁਸੀਂ ਉਸ 'ਚੁੱਪ' ਵਿੱਚ ਵਿਚਰੋ ਤਾਂ ਜੋ ਤੁਹਾਡੀ ਪੁਰਾਣੀ, ਤੰਗ ਚਮੜੀ ਲੱਥ ਜਾਏ ਅਤੇ ਤੁਸੀਂ ਨਿਰਬੰਧਨ, ਨਿਰਸੰਕੋਚ ਤੁਰ-ਫਿਰ ਸਕੋ।

ਮੈਂ ਚਾਹੁੰਦਾ ਹਾਂ ਕਿ ਤੁਸੀਂ ਆਪਣੀਆਂ ਚਿੰਤਾਵਾਂ ਅਤੇ ਡਰਾਂ, ਆਪਣੀਆਂ ਆਸ਼ਾਵਾਂ ਅਤੇ ਤ੍ਰਿਸ਼ਨਾਵਾਂ, ਆਪਣੀਆਂ ਈਰਖਾਵਾਂ ਤੇ ਹਵਸਾਂ ਨੂੰ, ਓਥੇ ਲੈ ਜਾਓ ਤਾਂ ਜੋ ਤੁਸੀਂ ਉਨ੍ਹਾਂ ਨੂੰ ਇੱਕ-ਇੱਕ ਕਰ ਕੇ ਅਲੋਪ ਹੁੰਦਿਆਂ ਦੇਖ ਸਕੋ, ਤਾਂ ਜੋ ਇਸ ਤਰ੍ਹਾਂ ਤੁਹਾਡੇ ਕੰਨਾਂ ਨੂੰ, ਉਨ੍ਹਾਂ ਦੀਆਂ ਨਿਰੰਤਰ ਚਾਂਗਰਾਂ ਤੋਂ ਨਿਜਾਤ ਮਿਲ ਜਾਏ ਅਤੇ ਤੁਹਾਡੀਆਂ ਵੱਖੀਆਂ ਉਨ੍ਹਾਂ ਦੀਆਂ ਅੱਡੀਆਂ ਦੀਆਂ ਤਿੱਖੀਆਂ ਕਿੱਲੀਆਂ ਦੀ ਪੀੜ ਤੋਂ ਬੱਚ ਜਾਣ।

ਮੈਂ ਚਾਹੁੰਦਾ ਹਾਂ ਕਿ ਤੁਸੀਂ ਓਥੇ ਜਾ ਕੇ ਇਸ ਸੰਸਾਰ ਦੇ ਉਹ ਤੀਰ-ਕਮਾਣ ਪਰੇ ਸੁੱਟ ਦਿਓ, ਜਿਨ੍ਹਾਂ ਨਾਲ ਤੁਸੀਂ ਸੰਤੋਖ ਤੇ ਖ਼ੁਸ਼ੀ ਦਾ ਸ਼ਿਕਾਰ ਕਰਨ ਦੀ ਆਸ ਰੱਖਦੇ ਹੋ ਅਤੇ ਅਸਲ ਵਿੱਚ ਸਿਰਫ਼ ਬੇਚੈਨੀ ਅਤੇ ਦੁੱਖ ਦਾ ਹੀ ਸ਼ਿਕਾਰ ਕਰ ਪਾਉਂਦੇ ਹੋ।

ਮੈਂ ਚਾਹੁੰਦਾ ਹਾਂ ਕਿ ਤੁਸੀਂ ਓਥੇ ਪਹੁੰਚ ਕੇ ਆਪਣੇ ਸ੍ਵੈ ਦੇ ਹਨੇਰੇ ਅਤੇ ਸਾਹ ਘੁਟਵੇਂ ਖ਼ੋਲ ਤੋਂ ਬਾਹਰ ਨਿਕਲ ਕੇ 'ਅਸਲ ਸ੍ਵੈ' ਦੇ ਚਾਨਣ ਅਤੇ ਸੁਤੰਤਰ ਵਾਤਾਵਰਨ ਵਿੱਚ ਆ ਜਾਓ।

ਮੈਂ ਤੁਹਾਡੇ ਕੋਲ ਇਸ ਪਰਮ-ਚੁੱਪ ਦੀ ਸਿਫ਼ਾਰਸ਼ ਕਰਦਾ ਹਾਂ, ਤੁਹਾਡੀਆਂ ਬੋਲ-ਬੋਲ ਥੱਕੀਆਂ ਜੀਭਾਂ ਨੂੰ ਰਾਹਤ ਦੇਣ ਦੀ ਨਹੀਂ।

ਮੈਂ ਤੁਹਾਡੇ ਕੋਲ 'ਧਰਤੀ' ਦੀ ਲਾਭਦਾਇਕ ਚੁੱਪ ਦੀ ਸਿਫ਼ਾਰਸ਼ ਕਰਦਾ ਹਾਂ, ਕੁਕਰਮੀਆਂ, ਪਾਪੀਆਂ ਦੀ ਡਰਾਉਣੀ ਚੁੱਪ ਦੀ ਨਹੀਂ।

ਮੈਂ ਤੁਹਾਡੇ ਕੋਲ ਆਂਡੇ ਸੇਂਦੀ ਕੁੱਕੜੀ ਦੀ ਸਹਿਨਸ਼ੀਲਤਾ-ਭਰੀ ਚੁੱਪ ਦੀ ਸਿਫ਼ਾਰਸ਼ ਕਰਦਾ ਹਾਂ, ਉਹਦੇ ਆਂਡਾ ਦੇਣ ਸਮੇਂ ਉਹਦੀ ਬੇਸਬਰੀ ਭੈਣ ਦੀ ਕੁੜ-ਕੁੜ ਦੀ ਨਹੀਂ। ਦੋਹਾਂ ਭੈਣਾਂ ਵਿੱਚੋਂ ਇੱਕ, ਇੱਕੀ ਦਿਨ ਤੱਕ ਇਸ ਚੁੱਪ ਵਿਸ਼ਵਾਸ ਨਾਲ ਆਂਡੇ ਸੇਂਦੀ ਹੈ ਕਿ ਉਹਦੀ ਲੂਈਂਦਾਰ ਛਾਤੀ ਅਤੇ ਖੰਭਾਂ ਹੇਠਾਂ ਕੋਈ ਰਹੱਸਮਈ ਹੱਥ ਕਰਾਮਾਤ ਕਰ ਦਿਖਾਏਗਾ। ਦੂਸਰੀ ਬੜੀ ਤੇਜ਼ੀ ਨਾਲ ਭੱਜਦੀ ਹੋਈ, ਆਪਣੇ ਖੁੱਡੇ ਵਿੱਚੋਂ ਬਾਹਰ ਨਿਕਲਦੀ ਹੈ ਅਤੇ ਪਾਗ਼ਲਾਂ ਵਾਂਗ ਢੰਡੋਰਾ ਪਿੱਟਦੀ ਹੈ ਕਿ ਮੈਂ ਆਂਡਾ ਦੇ ਆਈ ਹਾਂ।

ਮੇਰੇ ਸਾਥੀਓ! ਡੀਂਗਾਂ ਮਾਰਦੀ ਨੇਕੀ ਤੋਂ ਸਚੇਤ ਰਹੋ। ਜਿਸ ਤਰ੍ਹਾਂ ਤੁਸੀਂ ਆਪਣੀ ਸ਼ਰਮਿੰਦਗੀ ਦਾ ਮੂੰਹ ਬੰਦ ਰੱਖਦੇ ਹੋ, ਉਸੇ ਤਰ੍ਹਾਂ ਆਪਣੇ ਸਨਮਾਨ ਨੂੰ ਵੀ ਛੁਪਾ ਕੇ ਰੱਖੋ ਕਿਉਂਕਿ ਡੀਂਗਾਂ ਮਾਰਦਾ ਸਨਮਾਨ ਖ਼ਾਮੋਸ਼ ਬਦਨਾਮੀ ਤੋਂ ਵੀ ਬੁਰਾ ਹੈ; ਅਤੇ ਰੌਲਾ ਪਾਉਂਦੀ ਨੇਕੀ ਗੂੰਗੀ ਬਦੀ ਤੋਂ ਬਦਤਰ ਹੈ।

ਬਹੁਤਾ ਬੋਲਣ ਤੋਂ ਸੰਕੋਚ ਕਰੋ। ਹੋ ਸਕਦਾ ਹੈ ਕਿ ਮੂੰਹੋਂ ਉਚਾਰੇ ਹਜ਼ਾਰਾਂ ਸ਼ਬਦਾਂ ਵਿੱਚੋਂ, ਅਸਲ ਵਿੱਚ ਕੇਵਲ ਇੱਕ ਹੀ ਸ਼ਬਦ ਮੂੰਹੋਂ ਕੱਢਣ ਦੀ ਲੋੜ ਹੋਵੇ, ਬਾਕੀ ਤਾਂ ਵਿਅਰਥ ਬੁੱਧੀ ਨੂੰ ਧੁੰਦਲਾ ਕਰਦੇ ਹਨ ਅਤੇ ਕੰਨਾਂ ਵਿੱਚ ਵਾਧੂ ਮਾਲ ਭਰਦੇ ਹਨ, ਜੀਭ ਨੂੰ ਦੁਖੀ ਕਰਦੇ ਹਨ ਅਤੇ ਹਿਰਦੇ ਨੂੰ ਵੀ ਅੰਨ੍ਹਾ ਕਰਦੇ ਹਨ।

ਕਿੰਨਾ ਔਖਾ ਹੈ, ਉਹ ਸ਼ਬਦ ਕਹਿਣਾ, ਜਿਸ ਨੂੰ ਸੱਚ-ਮੁੱਚ ਕਹਿਣ ਦੀ ਲੋੜ ਹੋਵੇ।

ਲਿਖੇ ਗਏ ਹਜ਼ਾਰਾਂ ਸ਼ਬਦਾਂ ਵਿੱਚੋਂ, ਹੋ ਸਕਦਾ ਹੈ, ਇੱਕ, ਕੇਵਲ ਇੱਕ, ਲਿਖਣ ਦੀ ਲੋੜ ਹੋਵੇ। ਬਾਕੀ ਤਾਂ ਸਿਰਫ਼ ਨਸ਼ਟ ਕੀਤੀ ਸਿਆਹੀ ਅਤੇ ਕਾਗ਼ਜ਼ ਹਨ ਜਾਂ ਫਿਰ ਉਹ ਸਮਾਂ ਹੈ, ਜਿਸ ਨੂੰ ਪ੍ਰਕਾਸ਼ ਦੇ ਖੰਭਾਂ ਦੀ ਬਜਾਏ, ਸਿੱਕੇ ਦੇ ਪੈਰ ਦੇ ਦਿੱਤੇ ਗਏ ਹੋਣ।

ਕਿੰਨਾ ਔਖਾ, ਓਹ, ਕਿੰਨਾ ਔਖਾ ਹੈ ਉਹ ਸ਼ਬਦ ਲਿਖਣਾ, ਜਿਸ ਨੂੰ ਸੱਚ-ਮੁੱਚ ਲਿਖਣ ਦੀ ਲੋੜ ਹੋਵੇ!

ਬੈਨੂਨ: 'ਮੁਰਸ਼ਦ' ਮੀਰਦਾਦ, ਪ੍ਰਾਰਥਨਾ ਬਾਰੇ ਤੇਰਾ ਕੀ ਵਿਚਾਰ ਹੈ? ਪ੍ਰਾਰਥਨਾ ਕਰਦੇ ਹੋਏ ਅਸੀਂ ਲੋੜ ਤੋਂ ਵੱਧ ਸ਼ਬਦ ਬੋਲਦੇ ਹਾਂ ਅਤੇ ਲੋੜ ਤੋਂ ਵੱਧ ਦਾਤਾਂ ਮੰਗਦੇ ਹਾਂ, ਪਰ ਮੰਗੀਆਂ ਹੋਈਆਂ ਦਾਤਾਂ ਵਿੱਚੋਂ ਸਾਨੂੰ ਸ਼ਾਇਦ ਹੀ ਕੋਈ ਮਿਲਦੀ ਹੋਵੇ।

## ਪ੍ਰਾਰਥਨਾ ਬਾਰੇ

*ਮੀਰਦਾਦ:* ਜਦ ਤੁਸੀਂ ਆਪਣੇ ਆਪੇ ਦੀ ਬਜਾਏ ਦੂਸਰੇ ਇਸ਼ਟਾਂ ਅੱਗੇ ਅਰਦਾਸ ਕਰਦੇ ਹੋ, ਤਾਂ ਤੁਹਾਡੀ ਅਰਦਾਸ ਵਿਅਰਥ ਜਾਂਦੀ ਹੈ।

ਕਿਸੇ ਨੂੰ ਆਪਣੇ ਵੱਲ ਖਿੱਚਣ ਦੀ ਸ਼ਕਤੀ ਤੁਹਾਡੇ ਅੰਦਰ ਹੈ, ਜਿਸ ਤਰ੍ਹਾਂ ਕਿਸੇ ਨੂੰ ਆਪਣੇ ਤੋਂ ਦੂਰ ਹਟਾਉਣ ਦੀ ਸ਼ਕਤੀ ਤੁਹਾਡੇ ਅੰਦਰ ਹੈ।

ਜਿਨ੍ਹਾਂ ਚੀਜ਼ਾਂ ਨੂੰ ਤੁਸੀਂ ਆਪਣੇ ਵੱਲ ਖਿੱਚਣਾ ਚਾਹੁੰਦੇ ਹੋ, ਉਹ ਵੀ ਤੁਹਾਡੇ ਅੰਦਰ ਹਨ, ਜਿਨ੍ਹਾਂ ਨੂੰ ਤੁਸੀਂ ਦੂਰ ਹਟਾਉਣਾ ਚਾਹੁੰਦੇ ਹੋ, ਉਹ ਵੀ ਤੁਹਾਡੇ ਅੰਦਰ ਹਨ।

ਕਿਉਂਕਿ ਕਿਸੇ ਚੀਜ਼ ਨੂੰ ਪ੍ਰਾਪਤ ਕਰਨ ਦੇ ਯੋਗ ਹੋਣਾ, ਉਹਨੂੰ ਬਖ਼ਸ਼ ਸਕਣ ਦੇ ਯੋਗ ਹੋਣਾ ਵੀ ਹੈ।

ਜਿਥੇ ਭੁੱਖ ਹੁੰਦੀ ਹੈ, ਓਥੇ ਹੀ ਭੋਜਨ ਹੁੰਦਾ ਹੈ, ਜਿਥੇ ਭੋਜਨ ਹੋਵੇ, ਓਥੇ ਭੁੱਖ ਦਾ ਹੋਣਾ ਵੀ ਜ਼ਰੂਰੀ ਹੈ। ਲੋੜ ਦੇ ਵਿੱਚ ਹੀ, ਲੋੜ ਦੀ ਪੂਰਤੀ ਛੁਪੀ ਹੁੰਦੀ ਹੈ। ਤੁਸੀਂ ਭੁੱਖ ਦੀ ਪੀੜ ਦਾ ਸ਼ਿਕਾਰ ਹੋ ਕੇ ਹੀ, ਤ੍ਰਿਪਤ ਹੋਣ ਦਾ ਅਨੰਦ ਮਾਣ ਸਕਦੇ ਹੋ।

ਕੀ ਚਾਬੀ ਤਾਲੇ ਨੂੰ ਵਰਤਣ ਦਾ ਪਰਵਾਨਾ ਨਹੀਂ ਹੁੰਦੀ? ਕੀ ਤਾਲਾ ਚਾਬੀ ਨੂੰ ਵਰਤਣ ਦਾ ਪਰਵਾਨਾ ਨਹੀਂ ਹੁੰਦਾ? ਕੀ ਤਾਲਾ ਤੇ ਚਾਬੀ ਦੋਵੇਂ ਦਰਵਾਜ਼ੇ ਨੂੰ ਵਰਤਣ ਲਈ ਪਰਵਾਨਾ ਨਹੀਂ ਹੁੰਦੇ?

ਜੇ ਚਾਬੀ ਗਵਾਚ ਜਾਵੇ ਜਾਂ ਉਸ ਨੂੰ ਕਿਤੇ ਰੱਖ ਕੇ ਭੁੱਲ ਜਾਵੋ ਤਾਂ ਲੁਹਾਰ ਅੱਗੇ ਮਿੰਨਤਾਂ ਕਰਨ ਲਈ ਕਾਹਲੇ ਨਾ ਪਵੋ। ਲੁਹਾਰ ਆਪਣਾ ਕੰਮ ਕਰ ਚੁੱਕਾ ਹੈ ਅਤੇ ਉਹ ਵੀ ਭਲੀ-ਭਾਂਤ। ਉਹਨੂੰ ਉਹੀ ਕੰਮ ਦੁਬਾਰਾ ਕਰਨ ਲਈ ਨਹੀਂ ਕਹਿਣਾ ਚਾਹੀਦਾ।

ਆਪਣਾ ਕੰਮ ਤੁਸੀਂ ਆਪ ਕਰੋ; ਲੁਹਾਰ ਨੂੰ ਪਰੇਸ਼ਾਨ ਨਾ ਕਰੋ ਕਿਉਂਕਿ ਤੁਹਾਡੇ ਤੋਂ ਵਿਹਲਾ ਹੋਣ ਤੋਂ ਬਾਅਦ, ਉਹਨੇ ਹੋਰ ਵੀ ਕੰਮ ਕਰਨੇ ਹਨ। ਆਪਣੀ ਸਿਮ੍ਰਿਤੀ,

ਆਪਣੀ ਜਾਦ ਵਿੱਚੋਂ ਕੂੜਾ-ਕਰਕਟ ਅਤੇ ਦੁਰਗੰਧ ਹੂੰਝ ਦਿਉਗੇ ਤਾਂ ਚਾਬੀ ਅਵੱਸ਼ ਮਿਲ ਜਾਵੇਗੀ।

ਜਦ ਅਕੱਥ-ਅਕਹਿ ਪਰਮੇਸ਼ਰ ਨੇ ਤੁਹਾਨੂੰ ਉਚਾਰਿਆ ਤਾਂ ਉਹਨੇ ਤੁਹਾਡੇ ਰੂਪ ਵਿੱਚ ਆਪਣੇ ਆਪ ਦਾ ਉਚਾਰਨ ਕੀਤਾ। (ਜਦ ਅਕੱਥ ਰਚਨਹਾਰ ਨੇ ਤੁਹਾਨੂੰ ਰਚਿਆ ਤਾਂ ਉਹਨੇ ਤੁਹਾਡੇ ਰੂਪ ਵਿੱਚ ਆਪਣੀ ਰਚਨਾ ਕੀਤੀ।) ਇਸ ਲਈ ਤੁਸੀਂ ਵੀ ਅਕੱਥ ਹੋ।

ਪਰਮੇਸ਼ਰ ਨੇ ਤੁਹਾਨੂੰ ਆਪਣੀ ਕੋਈ ਅੰਸ਼ ਨਹੀਂ ਵੰਡੀ; ਕਿਉਂਕਿ ਉਹਨੂੰ ਅੰਸ਼ਾਂ ਵਿੱਚ ਨਹੀਂ ਵੰਡਿਆ ਜਾ ਸਕਦਾ। ਉਹਨੇ ਤਾਂ ਆਪਣਾ ਸਮੁੱਚਾ ਅਖੰਡ, ਅਕੱਥ ਆਪਾ, ਤੁਹਾਨੂੰ ਸਭ ਨੂੰ ਸੌਂਪ ਦਿੱਤਾ ਹੈ। ਤੁਸੀਂ ਇਸ ਤੋਂ ਵਡੇਰੀ ਹੋਰ ਕਿਹੜੀ ਵਿਰਾਸਤ ਦੀ ਇੱਛਾ ਕਰਦੇ ਹੋ? ਅਤੇ ਤੁਹਾਡੀ ਆਪਣੀ ਕਾਇਰਤਾ ਤੇ ਅਗਿਆਨਤਾ ਤੋਂ ਬਿਨਾਂ ਕੌਣ ਜਾਂ ਕੀ, ਤੁਹਾਨੂੰ ਇਹ ਵਿਰਾਸਤ ਪ੍ਰਾਪਤ ਕਰਨ ਤੋਂ ਰੋਕ ਸਕਦਾ ਹੈ?

ਫਿਰ ਵੀ ਕੁਝ ਲੋਕ—ਅਗਿਆਨੀ, ਨਾਸ਼ੁਕਰੇ ਲੋਕ—ਆਪਣੀ ਵਿਰਾਸਤ ਲਈ ਧੰਨਵਾਦੀ ਹੋਣ ਦੀ ਬਜਾਏ ਅਤੇ ਉਸ ਨੂੰ ਪ੍ਰਾਪਤ ਕਰਨ ਦਾ ਰਾਹ ਖੋਜਣ ਦੀ ਬਜਾਏ, ਰੱਬ ਨੂੰ ਇੱਕ ਕਿਸਮ ਦੀ ਰੂੜੀ ਬਣਾ ਲੈਣਾ ਚਾਹੁੰਦੇ ਹਨ, ਜਿਸ ਉੱਤੇ ਉਹ ਆਪਣੇ ਦੰਦਾਂ ਤੇ ਢਿੱਡਾਂ ਦੀਆਂ ਪੀੜਾਂ, ਆਪਣੇ ਵਪਾਰ ਦੇ ਘਾਟੇ, ਆਪਣੇ ਝਗੜੇ, ਦੁਸ਼ਮਣੀਆਂ ਅਤੇ ਉਨੀਂਦੀਆਂ ਰਾਤਾਂ ਨੂੰ ਸੁੱਟ ਸਕਣ।

ਕੁਝ ਲੋਕ ਚਾਹੁੰਦੇ ਹਨ ਕਿ ਪਰਮੇਸ਼ਰ ਸਿਰਫ਼ ਉਨ੍ਹਾਂ ਦਾ ਅਜਿਹਾ ਖ਼ਜ਼ਾਨਾ ਬਣ ਜਾਏ, ਜਿੱਥੋਂ ਉਹ ਜਦ ਚਾਹੁਣ ਸੰਸਾਰ ਦੀਆਂ ਸਾਰੀਆਂ ਭੜਕੀਲੀਆਂ ਨਿਗੁਣੀਆਂ ਵਸਤਾਂ ਪ੍ਰਾਪਤ ਕਰ ਲੈਣ।

ਕੁਝ ਹੋਰ ਲੋਕ ਚਾਹੁੰਦੇ ਹਨ ਕਿ ਪਰਮੇਸ਼ਰ ਉਨ੍ਹਾਂ ਦਾ ਨਿੱਜੀ ਮੁਨੀਮ ਬਣ ਜਾਵੇ। ਉਹ ਸਿਰਫ਼ ਉਨ੍ਹਾਂ ਦੇ ਲੈਣੇ-ਦੇਣੇ ਦਾ ਹਿਸਾਬ ਹੀ ਨਾ ਰੱਖੇ, ਸਗੋਂ ਉਨ੍ਹਾਂ ਦੇ ਕਰਜ਼ੇ ਵੀ ਉਗਰਾਹਵੇ ਅਤੇ ਹਮੇਸ਼ਾ ਕੋਈ ਮੋਟੀ-ਤਾਜ਼ੀ ਰਕਮ ਉਨ੍ਹਾਂ ਦੇ ਹੱਕ ਵਿੱਚ ਨਿਕਲਦੀ ਵੀ ਦਿਖਾਵੇ।

ਹਾਂ, ਲੋਕ ਰੱਬ ਦੇ ਕਰਨ ਲਈ ਅਨੇਕ ਅਤੇ ਵੰਨ-ਸੁਵੰਨੇ ਕਾਰਜ ਉਹਨੂੰ ਸੌਂਪ ਦਿੰਦੇ ਹਨ। ਫਿਰ ਵੀ ਬਹੁਤ ਥੋੜ੍ਹੇ ਲੋਕ ਇਹ ਸੋਚਦੇ ਹੋਣਗੇ ਕਿ ਜੇ ਸੱਚ-ਮੁੱਚ ਏਨੇ ਕਾਰਜ ਰੱਬ ਨੂੰ ਸੌਂਪ ਦਿੱਤੇ ਜਾਣ ਤਾਂ ਉਹ ਉਨ੍ਹਾਂ ਸਭ ਨੂੰ ਇਕੱਲਾ ਹੀ ਨਜਿੱਠ ਲਵੇਗਾ ਅਤੇ ਉਹਨੂੰ ਕਿਸੇ ਦੂਸਰੇ ਦੁਆਰਾ ਇਨ੍ਹਾਂ ਸਭ ਕਾਰਜਾਂ ਦੀ ਯਾਦ ਕਰਵਾਉਣ ਦੀ ਲੋੜ ਨਹੀਂ ਹੋਵੇਗੀ।

ਕੀ ਤੁਸੀਂ ਪਰਮੇਸ਼ਰ ਨੂੰ ਉਸ ਘੜੀ-ਪਲ ਬਾਰੇ ਯਾਦ ਕਰਵਾਉਂਦੇ ਹੋ ਕਿ ਸੂਰਜ ਨੇ ਕਦੋਂ ਉਦੈ ਹੋਣਾ ਹੈ ਅਤੇ ਚੰਦ ਨੇ ਕਦੋਂ ਅਸਤ ਹੋਣਾ ਹੈ ?

ਕੀ ਤੁਸੀਂ ਉਸ ਨੂੰ ਖੇਤ ਵਿੱਚ ਦੱਬੇ ਪਏ ਅੰਨ ਦੇ ਦਾਣੇ ਦੀ ਯਾਦ ਕਰਵਾਉਂਦੇ ਹੋ, ਜਿਸ ਵਿੱਚ ਜੀਵਨ ਪੁੰਗਰਨ ਵਾਲਾ ਹੈ ?

ਕੀ ਤੁਸੀਂ ਉਸ ਨੂੰ ਦੂਰ ਬੈਠੀ ਉਸ ਮੱਕੜੀ ਬਾਰੇ ਯਾਦ ਕਰਵਾਉਂਦੇ ਹੋ, ਜੋ ਰੇਸ਼ੇ ਨਾਲ ਕਲਾ-ਪੂਰਵਕ ਆਪਣਾ ਨਿਵਾਸ-ਸਥਾਨ ਬਣਾ ਰਹੀ ਹੈ ?

ਕੀ ਤੁਸੀਂ ਉਸ ਨੂੰ ਕਿਸੇ ਚਿੜੀ ਦੇ ਆਲ੍ਹਣੇ ਵਿੱਚ ਪਲਦੇ ਬੋਟਾਂ ਬਾਰੇ ਯਾਦ ਕਰਵਾਉਂਦੇ ਹੋ ?

ਕੀ ਤੁਸੀਂ ਉਸ ਨੂੰ ਉਨ੍ਹਾਂ ਅਣਗਿਣਤ ਚੀਜ਼ਾਂ ਦੀ ਯਾਦ ਕਰਵਾਉਂਦੇ ਹੋ, ਜਿਨ੍ਹਾਂ ਨਾਲ ਇਹ ਅਸੀਮ ਬ੍ਰਹਿਮੰਡ ਭਰਿਆ ਪਿਆ ਹੈ ?

ਤੁਸੀਂ ਉਹਦੀ ਸਿਮ੍ਰਿਤੀ ਉੱਤੇ, ਆਪਣੀਆਂ ਤੁੱਛ ਲੋੜਾਂ ਅਤੇ ਆਪਣੇ ਨਿਗੂਣੇ ਆਪੇ ਦਾ ਬੋਝ ਕਿਉਂ ਪਾਉਂਦੇ ਹੋ ? ਕੀ ਤੁਸੀਂ ਉਹਦੀ ਦ੍ਰਿਸ਼ਟੀ ਵਿੱਚ ਚਿੜੀਆਂ, ਅਨਾਜ ਦੇ ਦਾਣਿਆਂ ਅਤੇ ਮੱਕੜੀ ਤੋਂ ਘੱਟ ਦਇਆ ਦੇ ਪਾਤਰ ਹੋ। ਤੁਸੀਂ ਉਨ੍ਹਾਂ ਦੀ ਤਰ੍ਹਾਂ, ਬਿਨਾਂ ਰੌਲਾ ਪਾਉਣ ਦੇ, ਬਿਨਾਂ ਗੋਡੇ ਟੇਕਣ ਦੇ, ਬਿਨਾਂ ਹੱਥ ਫੈਲਾਉਣ ਦੇ, ਬਿਨਾਂ ਭਵਿੱਖ ਦੀ ਚਿੰਤਾ ਕਰਨ ਦੇ, ਉਸ ਦੀਆਂ ਦਾਤਾਂ ਕਿਉਂ ਨਹੀਂ ਪ੍ਰਵਾਨ ਕਰਦੇ ਅਤੇ ਆਪਣਾ-ਆਪਣਾ ਕਾਰਜ ਕਿਉਂ ਨਹੀਂ ਕਰਦੇ ?

ਅਤੇ ਕੀ ਉਹ ਪਰਮੇਸ਼ਰ ਬਹੁਤ ਦੂਰ ਹੈ ਕਿ ਤੁਹਾਨੂੰ ਆਪਣੀਆਂ ਸਨਕਾਂ, ਫੋਕੀਆਂ ਆਕੜਾਂ, ਆਪਣੀਆਂ ਉਸਤਤਾਂ ਅਤੇ ਫ਼ਰਿਆਦਾਂ ਉਹਦੇ ਕੰਨਾਂ ਵਿੱਚ ਪਾਉਣ ਲਈ, ਉੱਚੀ-ਉੱਚੀ ਕੂਕਣਾ ਪਏ ? ਕੀ ਉਹ ਤੁਹਾਡੇ ਅੰਦਰ ਅਤੇ ਤੁਹਾਡੇ ਸਾਰੇ ਆਲੇ-ਦੁਆਲੇ ਵਿੱਚ ਵਿਆਪਕ ਨਹੀਂ ਹੈ ? ਕੀ ਉਸ ਦਾ ਕੰਨ ਤੁਹਾਡੇ ਮੂੰਹ ਦੇ, ਉਸ ਤੋਂ ਵੀ ਵੱਧ ਨੇੜੇ ਨਹੀਂ, ਜਿੰਨੀ ਤੁਹਾਡੀ ਜੀਭ ਤੁਹਾਡੇ ਤਾਲੂ ਦੇ ਨੇੜੇ ਹੈ ?

ਪ੍ਰਭੂ ਲਈ ਤਾਂ ਉਸ ਦੀ ਪ੍ਰਭਤਾ ਹੀ ਕਾਫ਼ੀ ਹੈ, ਜਿਸ ਦਾ ਬੀਜ ਤੁਹਾਡੇ ਅੰਦਰ ਵੀ ਹੈ।

ਜੇ ਆਪਣੀ ਪ੍ਰਭਤਾ ਦਾ ਬੀਜ ਤੁਹਾਨੂੰ ਦੇ ਦੇਣ ਤੋਂ ਬਾਅਦ ਵੀ, ਤੁਹਾਡੀ ਬਜਾਏ ਰੱਬ ਨੇ ਉਸ ਬੀਜ ਦੀ ਪਰਵਰਿਸ਼ ਕਰਨੀ ਸੀ ਤਾਂ ਇਸ ਵਿੱਚ ਤੁਹਾਡੀ ਕੀ ਖ਼ੂਬੀ ਜਾਂ ਵਡਿਆਈ ਹੋਈ ? ਉਸ ਸੂਰਤ ਵਿੱਚ ਜ਼ਿੰਦਗੀ ਵਿੱਚ ਤੁਹਾਡੇ ਕਰਨ ਲਈ ਕੀ ਬਾਕੀ ਰਹਿ ਜਾਣਾ ਸੀ ? ਅਤੇ ਜੇ ਤੁਹਾਡੇ ਕਰਨ ਲਈ ਕੁਝ ਵੀ ਨਹੀਂ ਸੀ ਬਾਕੀ ਰਹਿਣਾ ਅਤੇ ਜੋ ਕੁਝ ਕਰਨਾ ਸੀ, ਰੱਬ ਨੇ ਹੀ ਕਰਨਾ ਸੀ ਤਾਂ ਤੁਹਾਡੇ ਜੀਵਨ ਦਾ ਕੀ ਅਰਥ ਹੋਣਾ ਸੀ ? ਫਿਰ ਤੁਹਾਡੀਆਂ ਸਾਰੀਆਂ ਪ੍ਰਾਰਥਨਾਵਾਂ ਦਾ ਕੀ ਲਾਭ ਹੋਣਾ ਸੀ ?

ਆਪਣੀਆਂ ਅਣਗਿਣਤ ਚਿੰਤਾਵਾਂ ਅਤੇ ਆਸ਼ਾਵਾਂ ਰੱਬ ਦੀ ਝੋਲੀ ਵਿੱਚ ਨਾ ਪਾਓ। ਜਿਨ੍ਹਾਂ ਬੂਹਿਆਂ ਦੀਆਂ ਚਾਬੀਆਂ ਉਹਨੇ ਤੁਹਾਨੂੰ ਸੌਂਪ ਦਿੱਤੀਆਂ ਹਨ, ਉਹ ਬੂਹੇ ਖੋਲ੍ਹਣ ਲਈ ਉਹਦੀਆਂ ਮਿੰਨਤਾਂ ਨਾ ਕਰੋ। ਸਗੋਂ ਤੁਸੀਂ ਆਪਣੇ ਹਿਰਦਿਆਂ ਦੀ ਵਿਸ਼ਾਲਤਾ ਦੀ ਹੀ ਖੋਜ ਕਰੋ। ਹਿਰਦੇ ਦੀ ਵਿਸ਼ਾਲਤਾ ਵਿੱਚੋਂ ਹੀ ਹਰ ਬੂਹੇ ਦੀ ਚਾਬੀ ਮਿਲ ਜਾਂਦੀ ਹੈ, ਕਿਉਂਕਿ ਹਿਰਦੇ ਦੀ ਵਿਸ਼ਾਲਤਾ ਵਿੱਚ ਉਹ ਸਭ ਚੰਗੀਆਂ-ਮੰਦੀਆਂ ਚੀਜ਼ਾਂ ਮੌਜੂਦ ਹਨ, ਜਿਨ੍ਹਾਂ ਦੀ ਤੁਹਾਨੂੰ ਭੁੱਖ ਅਤੇ ਪਿਆਸ ਮਹਿਸੂਸ ਹੁੰਦੀ ਹੈ।

ਤੁਹਾਡੇ ਛੋਟੇ ਤੋਂ ਛੋਟੇ ਹੁਕਮ ਦੀ ਪਾਲਣਾ ਲਈ ਇੱਕ ਮਹਾਨ ਲਸ਼ਕਰ ਤੁਹਾਡੇ ਇਸ਼ਾਰੇ ਦੀ ਇੰਤਜ਼ਾਰ ਵਿੱਚ ਖੜ੍ਹਾ ਹੈ। ਜੇ ਉਹਨੂੰ ਠੀਕ ਤਰ੍ਹਾਂ ਲੈਸ ਕੀਤਾ ਜਾਵੇ, ਸਿਆਣਪ ਨਾਲ ਅਨੁਸ਼ਾਸਨ ਵਿੱਚ ਰੱਖਿਆ ਜਾਵੇ ਤੇ ਉਹਨੂੰ ਨਿਰਭੈ ਕਮਾਨ ਪ੍ਰਦਾਨ ਕੀਤੀ ਜਾਵੇ ਤਾਂ ਉਹਦੇ ਲਈ ਕੁਝ ਵੀ ਕਰ ਸਕਣਾ ਅਸੰਭਵ ਨਹੀਂ ਹੋਵੇਗਾ ਅਤੇ ਕੋਈ ਤਾਕਤ ਉਹਨੂੰ ਅਨੰਤ ਅਨਾਦਿਤਾ ਨੂੰ ਪਾਰ ਕਰ ਕੇ ਆਪਣੀ ਮੰਜ਼ਲ ਉੱਤੇ ਪਹੁੰਚਣ ਤੋਂ ਨਹੀਂ ਰੋਕ ਸਕੇਗੀ। ਜੇ ਉਹਨੂੰ ਭਲੀ ਭਾਂਤ ਲੈਸ ਨਾ ਕੀਤਾ ਹੋਵੇ, ਉਹ ਅਨੁਸ਼ਾਸਨਹੀਣ ਹੋਵੇ ਅਤੇ ਉਹਦੀ ਕਮਾਨ ਬੁਜ਼ਦਿਲ ਹੋਵੇ ਤਾਂ ਉਹ ਜਾਂ ਤਾਂ ਵਿਅਰਥ ਏਧਰ-ਓਧਰ ਭਟਕਦਾ ਰਹਿੰਦਾ ਹੈ ਅਤੇ ਜਾਂ ਛੋਟੀ ਤੋਂ ਛੋਟੀ ਔਕੜ ਦਾ ਵੀ ਸਾਹਮਣਾ ਨਹੀਂ ਕਰ ਸਕਦਾ ਅਤੇ ਮੁੜਦੇ ਪੈਰੀਂ ਵਾਪਸ ਪਰਤ ਆਉਂਦਾ ਹੈ ਅਤੇ ਉਹਦੇ ਪਿੱਛੇ-ਪਿੱਛੇ ਕਲ-ਮੂੰਹੀਂ ਹਾਰ ਤੁਰੀ ਆਉਂਦੀ ਹੈ।

ਉਹ ਲਸ਼ਕਰ, ਸਾਧੂ ਭਰਾਓ, ਕੋਈ ਹੋਰ ਨਹੀਂ, ਇਸ ਸਮੇਂ ਚੁੱਪ-ਚਾਪ ਤੁਹਾਡੀਆਂ ਨਾੜੀਆਂ ਵਿੱਚ ਚੱਕਰ ਲਾ ਰਹੀਆਂ ਲਾਲ ਲਹੂ ਦੀਆਂ ਨਿੱਕੀਆਂ-ਨਿੱਕੀਆਂ ਬੂੰਦਾਂ ਹਨ; ਉਨ੍ਹਾਂ ਵਿੱਚੋਂ ਹਰ ਇੱਕ ਸ਼ਕਤੀ ਦਾ ਚਮਤਕਾਰ ਹੈ, ਹਰ ਇੱਕ ਤੁਹਾਡੇ ਸਾਰੇ ਜੀਵਨ ਦਾ ਅਤੇ ਅਨੰਤ ਗੁਪਤ ਵੇਰਵੇ ਸਹਿਤ, ਸਮੁੱਚੇ ਜੀਵਨ ਦਾ ਪੂਰਨ ਅਤੇ ਈਮਾਨਦਾਰ ਲੇਖ ਹੈ।

ਇਹ ਲਸ਼ਕਰ ਦਿਲ ਵਿੱਚ ਇਕੱਠਾ ਹੁੰਦਾ ਹੈ; ਦਿਲ ਵਿੱਚੋਂ ਨਿਕਲ ਕੇ ਹੀ ਇਹ ਮੋਰਚਾ-ਬੰਦੀ ਕਰਦਾ ਹੈ। ਇਹੋ ਕਾਰਨ ਹੈ ਕਿ ਦਿਲ ਦੀ ਏਨੀ ਮਸ਼ਹੂਰੀ ਹੈ ਅਤੇ ਉਸ ਨੂੰ ਏਨਾ ਸਤਿਕਾਰ ਮਿਲਦਾ ਹੈ। ਇਸੇ ਵਿੱਚੋਂ ਤੁਹਾਡੇ ਖ਼ੁਸ਼ੀ ਅਤੇ ਗ਼ਮੀ ਦੇ ਹੰਝੂ ਵੇਗ ਨਾਲ ਨਿਕਲਦੇ ਹਨ। ਤੁਹਾਡੇ ਜੀਵਨ ਅਤੇ ਮ੍ਰਿਤੂ ਦੇ ਭੈ ਦੌੜ ਕੇ ਇਸੇ ਦੇ ਅੰਦਰ ਵੜਦੇ ਹਨ। ਤੁਹਾਡੀਆਂ ਲਾਲਸਾਵਾਂ ਤੇ ਕਾਮਨਾਵਾਂ ਇਸ ਲਸ਼ਕਰ ਦਾ ਸਾਜ਼ੋ-ਸਮਾਨ ਹਨ। ਤੁਹਾਡਾ ਮਨ, ਉਸ ਨੂੰ ਅਨੁਸ਼ਾਸਨ ਵਿੱਚ ਰੱਖਦਾ ਹੈ। ਤੁਹਾਡੀ ਇੱਛਾ-ਸ਼ਕਤੀ ਉਸ ਤੋਂ ਡਰਿੱਲ ਕਰਵਾਉਂਦੀ ਹੈ ਅਤੇ ਉਸ ਨੂੰ ਕਮਾਨ ਵਿੱਚ ਰੱਖਦੀ ਹੈ।

ਜਦ ਤੁਸੀਂ ਆਪਣੇ ਲਹੂ ਨੂੰ ਇੱਕ ਏਹੋ ਜਿਹੀ 'ਸ਼੍ਰੋਮਣੀ ਕਾਮਨਾ' ਨਾਲ ਲੈਸ ਕਰ ਦਿਉਗੇ, ਜਿਹੜੀ ਸਭ ਕਾਮਨਾਵਾਂ ਨੂੰ ਖ਼ਾਮੋਸ਼ ਕਰ ਦਿੰਦੀ ਹੈ, ਉਨ੍ਹਾਂ ਉੱਤੇ ਛਾ ਜਾਂਦੀ ਹੈ ਅਤੇ ਅਨੁਸ਼ਾਸਨ ਇੱਕ 'ਸ਼੍ਰੋਮਣੀ ਵਿਚਾਰ' ਨੂੰ ਸੌਂਪ ਦਿਉਗੇ ਅਤੇ ਡਰਿੱਲ ਕਰਵਾਉਣ ਤੇ ਕਮਾਨ ਸੰਭਾਲਣ ਦਾ ਕਰਤੱਵ ਇੱਕ 'ਸ਼੍ਰੋਮਣੀ ਇੱਛਾ-ਸ਼ਕਤੀ' ਨੂੰ ਸੌਂਪ ਦਿਉਗੇ ਤਾਂ ਤੁਸੀਂ ਵਿਸ਼ਵਾਸ ਰੱਖ ਸਕਦੇ ਹੋ ਕਿ ਤੁਹਾਡੀ ਉਹ ਕਾਮਨਾ ਪੂਰੀ ਹੋ ਜਾਵੇਗੀ।

ਕੋਈ ਵੀ ਸੰਤ, ਸੰਤ-ਗਤੀ ਕਿਵੇਂ ਪ੍ਰਾਪਤ ਕਰ ਸਕਦਾ ਹੈ, ਜਦ ਤਕ ਉਹ ਆਪਣੇ ਮਨ ਦੀ ਬਿਰਤੀ ਨੂੰ ਹਰ ਉਸ ਕਾਮਨਾ ਅਤੇ ਵਿਚਾਰ ਤੋਂ ਮੁਕਤ ਨਾ ਕਰ ਲਵੇ, ਜਿਹੜੀ ਸੰਤ-ਪਦ ਦੇ ਅਨੁਕੂਲ ਨਹੀਂ ਅਤੇ ਫਿਰ ਅਡੋਲ ਸੰਕਲਪ ਦੁਆਰਾ ਬਾਕੀ ਸਭ ਲਕਸ਼ਾਂ ਦਾ ਤਿਆਗ ਕਰ ਕੇ, ਮਨ ਨੂੰ ਸਿਰਫ਼ ਸੰਤ-ਪਦ ਦੀ ਪ੍ਰਾਪਤੀ ਲਈ ਜਤਨ ਕਰਨ ਦਾ ਨਿਰਦੇਸ਼ ਨਾ ਦੇਵੇ ? ਮੈਂ ਤੁਹਾਨੂੰ ਕਹਿੰਦਾ ਹਾਂ ਕਿ ਆਦਮ ਦੇ ਸਮੇਂ ਤੋਂ ਅੱਜ ਤਕ, ਹਰ ਨਿਰਮਲ ਕਾਮਨਾ, ਹਰ ਪਵਿੱਤਰ ਵਿਚਾਰ, ਹਰ ਪਵਿੱਤਰ ਸੰਕਲਪ, ਉਸ ਮਨੁੱਖ ਦੀ ਸਹਾਇਤਾ ਲਈ ਤੁਰਿਆ ਹੋਵੇਗਾ, ਜਿਸ ਨੇ ਸੰਤ-ਪਦ ਪ੍ਰਾਪਤ ਕਰਨ ਦਾ ਦ੍ਰਿੜ੍ਹ ਨਿਸ਼ਚਾ ਕਰ ਲਿਆ ਹੋਵੇ ਕਿਉਂਕਿ ਸਦਾ ਤੋਂ ਇਹ ਨਿਯਮ ਚੱਲਦਾ ਆ ਰਿਹਾ ਹੈ ਕਿ ਪਾਣੀ ਕਿਤੇ ਵੀ ਹੋਵੇ, ਸਮੁੰਦਰ ਦੀ ਖੋਜ ਕਰਦਾ ਹੈ, ਜਿਸ ਤਰ੍ਹਾਂ ਪ੍ਰਕਾਸ਼ ਦੀਆਂ ਕਿਰਨਾਂ ਸੂਰਜ ਦੀ ਖੋਜ ਕਰਦੀਆਂ ਹਨ।

ਕੋਈ ਹਤਿਆਰਾ ਆਪਣਾ ਮਨਸੂਬਾ ਕਿਵੇਂ ਸਿਰੇ ਚਾੜ੍ਹਦਾ ਹੈ ? ਉਹ ਸਿਰਫ਼ ਆਪਣੇ ਲਹੂ ਨੂੰ ਉਕਸਾ ਕੇ, ਉਸ ਵਿੱਚ ਹੱਤਿਆ ਦਾ ਪਾਗਲਪਨ ਪੈਦਾ ਕਰ ਦਿੰਦਾ ਹੈ, ਉਸ ਦੇ ਕਣ-ਕਣ ਨੂੰ ਹੱਤਿਆ-ਪੂਰਨ ਵਿਚਾਰਾਂ ਦੇ ਚਾਬਕ ਮਾਰ ਕੇ ਇਕੱਤਰ ਕਰਦਾ ਹੈ ਅਤੇ ਫਿਰ ਨਿਰਦਈ ਇੱਛਾ-ਸ਼ਕਤੀ ਨਾਲ, ਉਸ ਨੂੰ ਘਾਤਕ ਵਾਰ ਕਰਨ ਦਾ ਹੁਕਮ ਦਿੰਦਾ ਹੈ।

ਮੈਂ ਤੁਹਾਨੂੰ ਕਹਿੰਦਾ ਹਾਂ ਕਿ 'ਕੇਨ'* ਤੋਂ ਲੈ ਕੇ ਅੱਜ ਦੇ ਦਿਨ ਤਕ, ਹਰ ਹਤਿਆਰਾ, ਬਿਨਾਂ ਬੁਲਾਏ ਉਸ ਇਨਸਾਨ ਦੀ ਬਾਂਹ ਨੂੰ ਸਹਾਰਾ ਦੇਣ ਅਤੇ ਥਿਰ ਰੱਖਣ ਲਈ ਦੌੜੇਗਾ, ਜਿਸ ਉੱਤੇ ਹੱਤਿਆ ਦਾ ਇਸ ਤਰ੍ਹਾਂ ਦਾ ਖ਼ੂਨ ਸਵਾਰ ਹੋਵੇ ਕਿਉਂਕਿ ਸਦਾ ਤੋਂ ਇਸ ਤਰ੍ਹਾਂ ਹੁੰਦਾ ਆਇਆ ਹੈ ਕਿ ਜਗ੍ਹਾ ਭਾਵੇਂ ਕੋਈ ਵੀ ਹੋਵੇ, ਕਾਂ ਕਾਂਵਾਂ ਦਾ ਸਾਥ ਦਿੰਦੇ ਹਨ ਅਤੇ ਲਗੜਬੱਗੇ ਲਗੜਬੱਗਿਆਂ† ਦਾ।

---

* ਆਦਮ ਦਾ ਵੱਡਾ ਪੁੱਤਰ ਜਿਸ ਨੇ ਈਰਖਾ ਵੱਸ ਆਪਣੇ ਇੱਕੋ-ਇੱਕ ਭਰਾ ਏਬਲ ਨੂੰ ਕਤਲ ਕਰ ਦਿਤਾ ਸੀ: (ਜੈਨਸਸ 8)

† ਲਗੜਬੱਗਾ=ਬਘਿਆੜ ਵਰਗਾ ਮਾਸਖ਼ੋਰ ਜਾਨਵਰ।

ਇਸ ਲਈ ਪ੍ਰਾਰਥਨਾ ਕਰਨਾ ਆਪਣੇ ਅੰਦਰ ਇੱਕ 'ਸ਼੍ਰੋਮਣੀ ਇੱਛਾ-ਸ਼ਕਤੀ', ਇੱਕ 'ਸ਼੍ਰੋਮਣੀ-ਵਿਚਾਰ' ਦਾ ਸੰਚਾਰ ਕਰਨਾ ਹੈ। ਇਹ ਆਪਣੇ ਆਪ ਨੂੰ ਇਸ ਤਰ੍ਹਾਂ ਸੁਰ ਕਰਨਾ ਹੈ ਕਿ ਜਿਸ ਲਈ ਤੁਸੀਂ ਪ੍ਰਾਰਥਨਾ ਕਰਦੇ ਹੋ, ਉਹਦੇ ਨਾਲ ਪੂਰਨ-ਰੂਪ ਵਿੱਚ ਇੱਕ-ਸੁਰ ਹੋ ਜਾਵੋ।

ਇਸ ਗ੍ਰਹਿ ਦਾ ਵਾਯੂ-ਮੰਡਲ, ਜੋ ਪੂਰਨ-ਰੂਪ ਵਿੱਚ ਤੁਹਾਡੇ ਹਿਰਦੇ ਵਿੱਚ ਝਲਕ ਰਿਹਾ ਹੈ, ਉਨ੍ਹਾਂ ਸਭ ਚੀਜ਼ਾਂ ਦੀਆਂ ਅਵਾਰਾ ਯਾਦਾਂ ਨਾਲ ਨੱਕੋ-ਨੱਕ ਭਰਿਆ ਹੋਇਆ ਹੈ, ਜਿਹੜੀਆਂ ਆਪਣੇ ਜਨਮ ਦੇ ਸਮੇਂ ਤੋਂ ਇਹ ਦੇਖਦਾ ਆਇਆ ਹੈ।

ਕੋਈ ਬਚਨ ਜਾਂ ਕਰਮ; ਕੋਈ ਇੱਛਾ ਜਾਂ ਹਉਕਾ; ਕੋਈ ਵਕਤੀ ਵਿਚਾਰ ਜਾਂ ਛਿਨ-ਭੰਗਰੁ ਸੁਪਨਾ; ਕਿਸੇ ਮਨੁੱਖ ਜਾਂ ਪਸ਼ੂ ਦਾ ਸਾਹ; ਕੋਈ ਪਰਛਾਵਾਂ ਜਾਂ ਭੁਲਾਵਾ ਅਜਿਹਾ ਨਹੀਂ, ਜਿਹੜਾ ਉਸ ਵਾਯੂ-ਮੰਡਲ ਵਿੱਚ ਆਪਣੇ ਵੱਖਰੇ ਰਹੱਸਮਈ ਰਸਤੇ ਉੱਤੇ ਨਾ ਤੁਰਿਆ ਜਾ ਰਿਹਾ ਹੋਵੇ ਅਤੇ ਜਿਸ ਨੇ ਸਮੇਂ ਦੇ ਅੰਤ ਤਕ ਇਸੇ ਤਰ੍ਹਾਂ ਨਾ ਤੁਰਦੇ ਜਾਣਾ ਹੋਵੇ। ਉਨ੍ਹਾਂ ਵਿੱਚੋਂ ਕਿਸੇ ਨਾਲ ਵੀ ਤੁਸੀਂ ਆਪਣੇ ਦਿਲ ਨੂੰ ਇੱਕ-ਸੁਰ ਕਰ ਲਵੋ ਅਤੇ ਉਹ ਅਵੱਸ਼ ਹੀ ਇਕਦਮ ਇਸ ਦੀਆਂ ਤਰਬਾਂ ਨੂੰ ਟੁਣਕਾਉਣ ਲੱਗ ਪਵੇਗਾ।

ਪ੍ਰਾਰਥਨਾ ਕਰਨ ਲਈ ਤੁਹਾਨੂੰ ਕਿਸੇ ਹੋਂਠ ਜਾਂ ਜੀਭ ਦੀ ਲੋੜ ਨਹੀਂ, ਲੋੜ ਹੈ ਤੈਂ ਇੱਕ ਖ਼ਾਮੋਸ਼, ਸੁਚੇਤ ਦਿਲ ਦੀ, ਇੱਕ 'ਸ਼੍ਰੋਮਣੀ ਕਾਮਨਾ' ਦੀ, ਇੱਕ 'ਸ਼੍ਰੋਮਣੀ ਵਿਚਾਰ' ਦੀ, ਅਤੇ ਸਭ ਤੋਂ ਵੱਧ ਇੱਕ 'ਸ਼੍ਰੋਮਣੀ-ਇੱਛਾ ਸ਼ਕਤੀ' ਦੀ, ਜਿਹੜੀ ਨਾ ਸੰਦੇਹਾਂ ਵਿੱਚ ਉਲਝਦੀ ਹੈ, ਨਾ ਕਿਤੇ ਹਿਚਕਚਾਉਂਦੀ ਹੈ, ਕਿਉਂਕਿ ਲਫ਼ਜ਼ ਵਿਅਰਥ ਹੁੰਦੇ ਹਨ, ਜੇਕਰ ਉਨ੍ਹਾਂ ਦੀ ਹਰ ਇੱਕ ਲਗ-ਮਾਤਰ ਵਿੱਚ ਦਿਲ ਮੌਜੂਦ ਨਾ ਹੋਵੇ ਅਤੇ ਉਹ ਧੜਕ ਨਾ ਰਿਹਾ ਹੋਵੇ; ਅਤੇ ਜਦ ਦਿਲ ਮੌਜੂਦ ਹੋਵੇ ਅਤੇ ਧੜਕ ਰਿਹਾ ਹੋਵੇ, ਤਾਂ ਜੀਭ ਲਈ ਏਹੋ ਬਿਹਤਰ ਹੈ ਕਿ ਉਹ ਲੰਮੀਆਂ ਤਾਣ ਕੇ ਸੌਂ ਜਾਵੇ ਜਾਂ ਸੀਤੇ ਹੋਠਾਂ ਦੇ ਪਿੱਛੇ ਛੁਪ ਜਾਵੇ।

ਪ੍ਰਾਰਥਨਾ ਕਰਨ ਲਈ ਤੁਹਾਨੂੰ ਮੰਦਰਾਂ ਦੀ ਵੀ ਲੋੜ ਨਹੀਂ।

ਜਿਸ ਨੂੰ ਆਪਣੇ ਦਿਲ ਵਿੱਚ ਮੰਦਰ ਨਾ ਲੱਭੇ, ਉਹਨੂੰ ਕਿਸੇ ਮੰਦਰ ਵਿੱਚ ਆਪਣਾ ਦਿਲ ਵੀ ਕਦੇ ਨਹੀਂ ਲੱਭ ਸਕਦਾ।

ਮੇਰਾ ਇਹ ਉਪਦੇਸ਼ ਕੇਵਲ ਤੁਹਾਡੇ ਲਈ ਅਤੇ ਤੁਹਾਡੇ ਜਿਹਿਆਂ ਲਈ ਹੈ, ਹਰ ਇਨਸਾਨ ਲਈ ਨਹੀਂ, ਕਿਉਂਕਿ ਬਹੁਤੇ ਇਨਸਾਨ ਅਜੇ ਤਕ ਭਰਮ ਦੇ ਸ਼ਿਕਾਰ ਹਨ। ਉਹ ਪ੍ਰਾਰਥਨਾ ਦੀ ਲੋੜ ਤਾਂ ਮਹਿਸੂਸ ਕਰਦੇ ਹਨ, ਪਰ ਉਸ ਦੀ ਵਿਧੀ ਨਹੀਂ ਜਾਣਦੇ। ਉਨ੍ਹਾਂ ਨੂੰ ਬੋਲਾਂ, ਲਫ਼ਜ਼ਾਂ ਤੋਂ ਬਿਨਾਂ ਪ੍ਰਾਰਥਨਾ ਕਰਨੀ ਨਹੀਂ ਆਉਂਦੀ ਅਤੇ

ਉਨ੍ਹਾਂ ਨੂੰ ਕੋਈ ਲਫ਼ਜ਼ ਨਹੀਂ ਲਭਦੇ, ਜਦ ਤਕ ਤੁਸੀਂ ਖ਼ੁਦ ਕੋਈ ਲਫ਼ਜ਼ ਉਨ੍ਹਾਂ ਦੇ ਮੂੰਹ ਵਿੱਚ ਨਾ ਪਾ ਦਿਓ ਅਤੇ ਜਦ ਉਨ੍ਹਾਂ ਨੂੰ ਆਪਣੇ ਦਿਲਾਂ ਦੀ ਵਿਸ਼ਾਲਤਾ ਵਿੱਚ ਘੁੰਮਣ ਲਈ ਮਜਬੂਰ ਕੀਤਾ ਜਾਵੇ ਤਾਂ ਉਹ ਭੈਭੀਤ ਹੋ ਜਾਂਦੇ ਹਨ, ਰਾਹ ਭੁੱਲ ਜਾਂਦੇ ਹਨ, ਪਰ ਜੇ ਉਹ ਮੰਦਰ ਦੀ ਚਾਰ-ਦੀਵਾਰੀ ਦੇ ਅੰਦਰ ਆਪਣੇ ਜਿਹੇ ਜੀਵਾਂ ਦੇ ਇਕੱਠ ਵਿੱਚ ਘਿਰੇ ਰਹਿਣ ਤਾਂ ਉਨ੍ਹਾਂ ਨੂੰ ਸੁਖ ਮਹਿਸੂਸ ਹੁੰਦਾ ਹੈ।

ਉਨ੍ਹਾਂ ਨੂੰ ਆਪਣੇ ਮੰਦਰ ਉਸਾਰ ਲੈਣ ਦਿਓ। ਉਨ੍ਹਾਂ ਨੂੰ ਆਪਣੀਆਂ ਹੀ ਪ੍ਰਾਰਥਨਾਵਾਂ ਗਾ ਲੈਣ ਦਿਓ।

ਪਰ ਤੁਹਾਨੂੰ ਅਤੇ ਦੂਸਰੇ ਇਨਸਾਨਾਂ ਨੂੰ ਮੈਂ 'ਦੈਵੀ-ਗਿਆਨ' ਲਈ ਪ੍ਰਾਰਥਨਾ ਕਰਨ ਦਾ ਆਦੇਸ਼ ਦਿੰਦਾ ਹਾਂ। ਉਸ ਤੋਂ ਬਿਨਾਂ ਕਿਸੇ ਹੋਰ ਚੀਜ਼ ਦੀ ਇੱਛਾ ਨਾਲ ਕਦੇ ਤ੍ਰਿਪਤੀ ਨਹੀਂ ਹੋ ਸਕਦੀ। ਯਾਦ ਰੱਖੋ, 'ਜੀਵਨ' ਦੀ ਚਾਬੀ 'ਸਿਰਜਣਾਤਮਿਕ ਸ਼ਬਦ' ਹੈ। 'ਸਿਰਜਣਾਤਮਿਕ ਜਾਂ ਸੱਚੇ ਸ਼ਬਦ' ਦੀ ਚਾਬੀ 'ਪ੍ਰੇਮ' ਹੈ। 'ਪ੍ਰੇਮ' ਦੀ ਚਾਬੀ 'ਦੈਵੀ-ਗਿਆਨ' ਹੈ। ਆਪਣੇ ਦਿਲਾਂ ਨੂੰ 'ਪ੍ਰੇਮ' ਤੇ 'ਦੈਵੀ-ਗਿਆਨ' ਨਾਲ ਭਰ ਲਓ ਅਤੇ ਆਪਣੀਆਂ ਜੀਭਾਂ ਨੂੰ ਬਹੁਤੇ ਲਫ਼ਜ਼ਾਂ ਦੇ ਕਸ਼ਟ ਤੋਂ ਬਚਾਓ। ਆਪਣੇ ਦਿਮਾਗ਼ਾਂ ਨੂੰ ਬਹੁਤੀਆਂ ਪ੍ਰਾਰਥਨਾਵਾਂ ਦੇ ਬੋਝ ਤੋਂ ਬਚਾਓ ਅਤੇ ਆਪਣੇ ਦਿਲਾਂ ਨੂੰ ਉਨ੍ਹਾਂ ਸਭ ਦੇਵਤਿਆਂ ਦੀ ਕੈਦ ਤੋਂ ਮੁਕਤ ਕਰੋ, ਜਿਹੜੇ ਤੁਹਾਨੂੰ ਕੋਈ ਦਾਤ ਦੇ ਕੇ ਗ਼ੁਲਾਮ ਬਣਾਉਣਾ ਚਾਹੁੰਦੇ ਹਨ। ਉਹ ਤੁਹਾਨੂੰ ਇੱਕ ਹੱਥ ਨਾਲ ਪਲੋਸਣਗੇ ਤਾਂ ਜੋ ਦੂਜੇ ਹੱਥ ਨਾਲ ਤੁਹਾਡੇ ਉੱਤੇ ਚੋਟ ਕਰ ਸਕਣ। ਉਹ ਦੇਵਤੇ ਸਿਰਫ਼ ਪ੍ਰਸ਼ੰਸਾ ਨਾਲ ਸੰਤੁਸ਼ਟ ਅਤੇ ਮਿਹਰਬਾਨ ਹੁੰਦੇ ਹਨ, ਪਰ ਕੋਸੇ ਜਾਣ ਤੇ ਕ੍ਰੋਧਵਾਨ ਅਤੇ ਦੁਸ਼ਮਣ ਬਣ ਜਾਂਦੇ ਹਨ। ਉਹ ਓਨੀ ਦੇਰ ਤੁਹਾਡੀ ਗੱਲ ਨਹੀਂ ਸੁਣਦੇ ਜਦ ਤਕ ਤੁਸੀਂ ਉਨ੍ਹਾਂ ਨੂੰ ਬੁਲਾਓ ਨਾ ਅਤੇ ਤੁਹਾਨੂੰ ਦਿੰਦੇ ਕੁਝ ਨਹੀਂ, ਜਦ ਤਕ ਤੁਸੀਂ ਉਨ੍ਹਾਂ ਅੱਗੇ ਗਿੜਗੜਾਓ ਨਾ। ਉਹ ਦੇਣ ਤੋਂ ਬਾਅਦ ਵੀ ਬਹੁਤੀ ਦੇਰ ਤਕ ਪਛਤਾਉਂਦੇ ਰਹਿੰਦੇ ਹਨ; ਤੁਹਾਡੇ ਅੱਥਰੂ ਹੀ ਉਨ੍ਹਾਂ ਦੀ ਧੂਫ ਹਨ, ਤੁਹਾਡੀ ਸ਼ਰਮਿੰਦਗੀ ਨਾਲ ਹੀ ਉਨ੍ਹਾਂ ਦੀ ਸ਼ਾਨ ਚਮਕਦੀ ਹੈ।

ਹਾਂ, ਆਪਣੇ ਦਿਲਾਂ ਨੂੰ ਇਨ੍ਹਾਂ ਸਭ ਦੇਵਤਿਆਂ ਤੋਂ ਮੁਕਤ ਕਰ ਲਓ ਤਾਂ ਜੋ ਤੁਹਾਨੂੰ ਇਨ੍ਹਾਂ ਦਿਲਾਂ ਵਿੱਚ ਇੱਕੋ-ਇੱਕ 'ਪ੍ਰਭੂ' ਲੱਭ ਜਾਵੇ, ਜਿਹੜਾ ਇਹ ਚਾਹੁੰਦਾ ਹੈ ਕਿ ਤੁਹਾਨੂੰ ਆਪਣੇ ਆਪ ਨਾਲ ਭਰ ਦੇਣ ਤੋਂ ਬਾਅਦ ਤੁਸੀਂ ਸਦਾ ਭਰੇ ਰਹੋ।

*ਬੈਨੂੰਨ:* ਕਦੇ ਤੂੰ 'ਇਨਸਾਨ' ਦੀ ਐਉਂ ਗੱਲ ਕਰਦਾ ਹੈਂ, ਜਿਵੇਂ ਉਹ ਸਰਬ-ਸ਼ਕਤੀਮਾਨ ਹੋਵੇ, ਕਦੇ ਤੂੰ ਉਹਨੂੰ ਲਾਵਾਰਸ ਕਹਿ ਕੇ ਛੁਟਿਆ ਦਿੰਦਾ ਹੈਂ। ਇਉਂ ਲੱਗਦਾ ਹੈ, ਜਿਵੇਂ ਤੂੰ ਸਾਨੂੰ ਧੁੰਦ ਵਿੱਚ ਖੜ੍ਹਾ ਕਰ ਦਿੱਤਾ ਹੈ, ਗੁੰਝਲ ਵਿੱਚ ਪਾ ਦਿਤਾ ਹੈ।

## ਦੇਵਾਂ ਅਤੇ ਦੈਂਤਾਂ ਦੀ ਗੱਲ-ਬਾਤ ਮਨੁੱਖ ਦੇ ਕਾਲ-ਮੁਕਤ ਜਨਮ 'ਤੇ ਦੋ ਮੁਖੀ ਦੇਵਾਂ ਅਤੇ ਦੋ ਮੁਖੀ ਦੈਂਤਾਂ ਵਿਚਕਾਰ ਗੱਲ-ਬਾਤ

*ਮੀਰਦਾਦ:* 'ਮਨੁੱਖ' ਦੇ ਕਾਲ-ਮੁਕਤ ਜਨਮ ਸਮੇਂ ਦੋ ਮੁਖੀ ਦੇਵਾਂ ਵਿੱਚ 'ਬ੍ਰਹਿਮੰਡ' ਦੇ ਉੱਪਰਲੇ ਸਿਰੇ ਤੇ ਹੇਠ ਲਿਖੀ ਗੱਲ-ਬਾਤ ਹੋਈ:

ਪਹਿਲੇ ਮੁਖੀ ਦੇਵ ਨੇ ਕਿਹਾ:

'ਧਰਤੀ' ਨੇ ਇੱਕ ਵਚਿੱਤਰ ਬਾਲਕ ਨੂੰ ਜਨਮ ਦਿੱਤਾ ਹੈ; ਅਤੇ 'ਧਰਤੀ' ਪ੍ਰਕਾਸ਼ ਨਾਲ ਜਗ-ਮਗ ਕਰ ਰਹੀ ਹੈ।

ਦੂਜੇ ਮੁਖੀ ਦੇਵ ਨੇ ਕਿਹਾ:

'ਦੇਵ-ਲੋਕ' ਨੇ ਇੱਕ ਪ੍ਰਤਾਪੀ ਰਾਜੇ ਨੂੰ ਜਨਮ ਦਿੱਤਾ ਹੈ ਅਤੇ 'ਦੇਵ-ਲੋਕ' ਖ਼ੁਸ਼ੀ ਨਾਲ ਗਦ-ਗਦ ਹੋ ਰਿਹਾ ਹੈ।

*ਪਹਿਲਾ:* ਉਹ 'ਦੇਵ-ਲੋਕ' ਅਤੇ 'ਧਰਤੀ' ਦੇ ਸੰਜੋਗ ਦੀ ਉਪਜ ਹੈ।

*ਦੂਜਾ:* ਉਹ ਸਦੀਵੀ ਸੰਗਮ ਹੈ—ਪਿਤਾ, ਮਾਤਾ ਅਤੇ ਬਾਲਕ।

*ਪਹਿਲਾ:* ਉਸ ਦੁਆਰਾ ਧਰਤੀ ਦੀ ਸ਼ਾਨ ਵਧਾਈ ਗਈ ਹੈ।

*ਦੂਜਾ:* ਦੇਵ-ਲੋਕ ਦੀ ਹੋਂਦ ਉਸੇ ਦੇ ਕਾਰਨ ਹੈ।

*ਪਹਿਲਾ:* ਉਹਦੀਆਂ ਅੱਖਾਂ ਵਿੱਚ ਦਿਨ ਸੁੱਤਾ ਹੋਇਆ ਹੈ।

*ਦੂਜਾ:* ਉਹਦੇ ਦਿਲ ਵਿੱਚ ਰਾਤ ਜਾਗ ਰਹੀ ਹੈ।

*ਪਹਿਲਾ:* ਉਹਦੀ ਛਾਤੀ ਤੂਫ਼ਾਨਾਂ ਦਾ ਆਲ੍ਹਣਾ ਹੈ।

*ਦੂਜਾ:* ਉਹਦਾ ਗਲਾ ਗੀਤ ਦੀ ਸਰਗਮ ਹੈ।

*ਪਹਿਲਾ:* ਉਹਦੀਆਂ ਬਾਹਾਂ ਨੇ ਪਰਬਤਾਂ ਨੂੰ ਗਲਵੱਕੜੀ ਪਾਈ ਹੋਈ ਹੈ।

*ਦੂਜਾ:* ਉਹਦੀਆਂ ਉਂਗਲਾਂ ਤਾਰੇ ਚੁਣਦੀਆਂ ਹਨ।

*ਪਹਿਲਾ:* ਉਹਦੀਆਂ ਹੱਡੀਆਂ ਵਿੱਚ ਸਮੁੰਦਰ ਗਰਜ ਰਹੇ ਹਨ।

*ਦੂਜਾ:* ਉਹਦੀਆਂ ਨਸਾਂ ਵਿੱਚ ਸੂਰਜ ਸਮਾਏ ਹੋਏ ਹਨ।

*ਪਹਿਲਾ:* ਉਹਦਾ ਮੂੰਹ ਲੁਹਾਰ ਦੀ ਭੱਠੀ ਹੈ ਅਤੇ ਸੱਚਾ ਵੀ।

*ਦੂਜਾ:* ਉਹਦੀ ਜੀਭ ਹਥੌੜਾ ਹੈ ਅਤੇ ਅਹਿਰਨ ਵੀ।

*ਪਹਿਲਾ:* ਉਹਦੇ ਪੈਰਾਂ ਦੁਆਲੇ ਆਉਣ ਵਾਲੇ ਕੱਲ੍ਹ ਦੀਆਂ ਬੇੜੀਆਂ ਹਨ।

*ਦੂਜਾ:* ਉਹਦੇ ਦਿਲ ਵਿੱਚ ਉਨ੍ਹਾਂ ਬੇੜੀਆਂ ਦੀ ਚਾਬੀ ਹੈ।

*ਪਹਿਲਾ:* ਫਿਰ ਵੀ ਉਸ ਬਾਲਕ ਦਾ ਪੰਘੂੜਾ ਮਿੱਟੀ ਵਿੱਚ ਹੈ।

*ਦੂਜਾ:* ਪਰ ਉਹਨੂੰ ਯੁੱਗਾਂ ਦੇ ਪੋਤੜਿਆਂ ਵਿੱਚ ਲਪੇਟਿਆ ਗਿਆ ਹੈ।

*ਪਹਿਲਾ:* 'ਪਰਮੇਸ਼ਰ' ਵਾਂਗ ਉਹਨੂੰ ਹਿੰਦਸਿਆਂ ਦਾ ਪੂਰਾ ਭੇਤ ਪਤਾ ਹੈ। 'ਪਰਮੇਸ਼ਰ' ਵਾਂਗ ਉਹ ਸ਼ਬਦਾਂ ਦਾ ਹਰ ਰਹੱਸ ਜਾਣਦਾ ਹੈ।

*ਦੂਜਾ:* ਉਹ ਸਾਰੇ ਅੰਕ ਜਾਣਦਾ ਹੈ, ਸਿਵਾਏ ਪਵਿੱਤਰ 'ਇੱਕ' ਦੇ, ਜੋ ਪ੍ਰਥਮ ਅਤੇ ਅੰਤਿਮ ਹੈ। ਉਹ ਸਾਰੇ ਸ਼ਬਦਾਂ ਨੂੰ ਜਾਣਦਾ ਹੈ, ਸਿਵਾਏ ਇੱਕ 'ਸੱਚੇ ਸ਼ਬਦ' ਦੇ, ਜੋ ਪ੍ਰਥਮ ਤੇ ਅੰਤਿਮ ਹੈ।

*ਪਹਿਲਾ:* ਪਰ ਉਸ ਨੂੰ ਉਸ ਅੰਕ 'ਇੱਕ' ਅਤੇ ਉਸ 'ਸੱਚੇ ਸ਼ਬਦ' ਦਾ ਗਿਆਨ ਹੋ ਜਾਵੇਗਾ।

ਦੂਜਾ: ਪਰ ਓਨੀ ਦੇਰ ਤਕ ਨਹੀਂ, ਜਦ ਤਕ ਉਹ 'ਸਥਾਨ' ਦੇ ਰਾਹ-ਰਹਿਤ ਵੀਰਾਨਿਆਂ ਵਿੱਚ ਆਪਣਾ ਸਫ਼ਰ ਨਾ ਖ਼ਤਮ ਕਰ ਲਵੇ; ਓਨੀ ਦੇਰ ਤਕ ਨਹੀਂ, ਜਦ ਤਕ ਉਹਦੀਆਂ ਅੱਖਾਂ 'ਸਮੇਂ' ਦੇ ਸੁਨਸਾਨ ਤਹਿਖ਼ਾਨਿਆਂ ਤੋਂ ਪਰੇ ਨਾ ਦੇਖਣਾ ਸ਼ੁਰੂ ਕਰ ਦੇਣ।

ਪਹਿਲਾ: ਓਹ, 'ਧਰਤੀ' ਦਾ ਉਹ ਬਾਲਕ ਕਿੰਨਾ ਵਚਿੱਤਰ ਹੈ, ਅਤਿਅੰਤ ਵਚਿੱਤਰ ਹੈ!

*ਦੂਜਾ:* ਓਹ, 'ਦੇਵ-ਲੋਕ' ਦਾ ਉਹ ਰਾਜਾ ਕਿੰਨਾ ਪ੍ਰਤਾਪੀ ਹੈ, ਬੇਅੰਤ ਪ੍ਰਤਾਪੀ,

*ਪਹਿਲਾ:* 'ਅਨਾਮੀ' ਨੇ ਉਸ ਨੂੰ 'ਮਨੁੱਖ' ਦਾ ਨਾਮ ਦਿੱਤਾ ਹੈ।

*ਦੂਜਾ:* ਅਤੇ ਉਸ ਨੇ 'ਅਨਾਮੀ' ਦਾ ਨਾਂ 'ਪਰਮੇਸ਼ਰ' ਰੱਖਿਆ ਹੈ।

*ਦੂਜਾ:* 'ਪਰਮੇਸ਼ਰ' ਮਨੁੱਖ ਦਾ ਸ਼ਬਦ ਹੈ।

*ਪਹਿਲਾ:* ਜਿਸ ਦਾ ਸ਼ਬਦ 'ਮਨੁੱਖ' ਹੈ, ਉਹ ਧੰਨ ਹੈ।

*ਦੂਜਾ:* ਜਿਸ ਦਾ ਸ਼ਬਦ ਪਰਮੇਸ਼ਰ ਹੈ, ਉਹ ਵੀ ਧੰਨ ਹੈ।

*ਪਹਿਲਾ:* ਹੁਣ ਅਤੇ ਹਮੇਸ਼ਾ।

*ਦੂਜਾ:* ਏਥੇ ਅਤੇ ਹਰ ਥਾਂ।

ਦੋ ਮੁਖੀ ਦੇਵਾਂ ਵਿਚਕਾਰ 'ਬ੍ਰਹਿਮੰਡ' ਦੇ ਉੱਪਰਲੇ ਸਿਰੇ ਤੇ 'ਮਨੁੱਖ' ਦੇ ਕਾਲ-ਮੁਕਤ ਜਨਮ ਅਤੇ ਇਸ ਤਰ੍ਹਾਂ ਦੀ ਗੱਲ-ਬਾਤ ਹੋਈ। ਉਸੇ ਸਮੇਂ 'ਬ੍ਰਹਿਮੰਡ' ਦੇ ਹੇਠਲੇ ਸਿਰੇ ਤੇ ਦੋ ਮੁਖੀ ਦੈਂਤ ਇਸ ਤਰ੍ਹਾਂ ਗੱਲ-ਬਾਤ ਕਰ ਰਹੇ ਸਨ:

ਪਹਿਲੇ ਮੁਖੀ ਦੈਂਤ ਨੇ ਕਿਹਾ:

ਇੱਕ ਬਹਾਦਰ ਯੋਧਾ ਸਾਡੇ ਵਿੱਚ ਆ ਮਿਲਿਆ ਹੈ। ਉਹਦੀ ਸਹਾਇਤਾ ਨਾਲ ਅਸੀਂ ਜਿੱਤ ਪ੍ਰਾਪਤ ਕਰ ਲਵਾਂਗੇ।

ਦੂਜੇ ਮੁਖੀ ਦੈਂਤ ਨੇ ਕਿਹਾ:

ਨਹੀਂ, ਤੂੰ ਉਸ ਨੂੰ ਚਿੜਚਿੜਾ, ਪਖੰਡੀ ਅਤੇ ਡਰਪੋਕ ਕਹਿ। ਗ਼ੱਦਾਰੀ ਨੇ ਉਹਦੇ ਮੱਥੇ ਉੱਤੇ ਡੇਰਾ ਲਾਇਆ ਹੋਇਆ ਹੈ। ਉਹਦੀ ਗ਼ੱਦਾਰੀ ਤੇ ਬੁਜ਼ਦਿਲੀ ਦੇ ਬਾਵਜੂਦ ਉਸ ਤੋਂ ਡਰ ਲੱਗਦਾ ਹੈ।

*ਪਹਿਲਾ:* ਉਹਦੀ ਨਜ਼ਰ ਵਿੱਚ ਨਿਡਰਤਾ ਤੇ ਵਹਿਸ਼ਤ ਹੈ।

*ਦੂਜਾ:* ਉਹਦਾ ਦਿਲ ਹੰਝੂਆਂ ਨਾਲ ਭਰਿਆ ਹੋਇਆ ਅਤੇ ਦੁਰਬਲ ਹੈ। ਤਾਂ ਵੀ ਉਸ ਦੀ ਦੁਰਬਲਤਾ ਅਤੇ ਹੰਝੂਆਂ ਤੋਂ ਡਰ ਆਉਂਦਾ ਹੈ।

*ਪਹਿਲਾ:* ਉਹਦੀ ਬੁੱਧੀ ਤੀਖਣ ਅਤੇ ਦ੍ਰਿੜ੍ਹ ਹੈ।

ਦੂਜਾ: ਉਹਦਾ ਕੰਨ ਆਲਸੀ ਅਤੇ ਢਿੱਲਾ ਹੈ, ਪਰ ਇਸ ਆਲਸ ਅਤੇ ਢਿੱਲੇਪਣ ਦੇ ਬਾਵਜੂਦ ਉਹ ਬਹੁਤ ਖ਼ਤਰਨਾਕ ਹੈ।

*ਪਹਿਲਾ:* ਉਹਦਾ ਹੱਥ ਤੇਜ਼ ਅਤੇ ਨਿਸ਼ਚਿਤ ਹੈ।

*ਦੂਜਾ:* ਉਹਦਾ ਪੈਰ ਡਾਂਵਾਂਡੋਲ ਅਤੇ ਸੁਸਤ ਹੈ। ਫਿਰ ਵੀ ਉਹਦੀ ਸੁਸਤੀ ਡਰਾਉਣੀ ਹੈ ਅਤੇ ਉਹਦੀ ਹਿਚਕਿਚਾਹਟ ਤੋਂ ਭੈ ਆਉਂਦਾ ਹੈ।

*ਪਹਿਲਾ:* ਸਾਡਾ ਭੋਜਨ ਉਹਦੀਆਂ ਨਸਾਂ ਵਿੱਚ ਫੌਲਾਦ ਭਰ ਦੇਵੇਗਾ, ਸਾਡੀ ਸ਼ਰਾਬ ਉਹਦੇ ਲਹੂ ਨੂੰ ਅੱਗ ਲਾ ਦੇਵੇਗੀ।

*ਦੂਜਾ:* ਉਹ ਸਾਡੇ ਭੋਜਨ ਦੇ ਭੜੋਲੇ, ਸਾਡੇ ਸਿਰਾਂ ਉੱਤੇ ਚੁੱਕ-ਚੁੱਕ ਕੇ ਮਾਰੇਗਾ। ਸਾਡੇ ਸ਼ਰਾਬ ਦੇ ਮਰਤਬਾਨ ਉਹ ਸਾਡੇ ਸਿਰਾਂ ਉੱਤੇ ਤੋੜੇਗਾ।

*ਪਹਿਲਾ:* ਸਾਡੇ ਭੋਜਨ ਲਈ ਉਹਦੀ ਭੁੱਖ ਅਤੇ ਸਾਡੀ ਸ਼ਰਾਬ ਲਈ ਉਹਦੀ ਪਿਆਸ, ਯੁੱਧ ਵਿੱਚ ਉਹਦਾ ਰੱਥ ਬਣ ਜਾਣਗੀਆਂ।

*ਦੂਜਾ:* ਅਮਿਟ ਭੁੱਖ ਅਤੇ ਅਬੁਝ ਪਿਆਸ ਨਾਲ ਉਹ ਅਜਿੱਤ ਬਣ ਜਾਵੇਗਾ ਅਤੇ ਸਾਡੇ ਡੇਰੇ ਵਿੱਚ ਬਗ਼ਾਵਤ ਦਾ ਝੰਡਾ ਝੁਲਾ ਦੇਵੇਗਾ।

*ਪਹਿਲਾ:* ਪਰ ਉਹਦੀ ਰਥਵਾਨ 'ਮੌਤ' ਹੋਵੇਗੀ।

*ਦੂਜਾ:* 'ਮੌਤ' ਨੂੰ ਰਥਵਾਨ ਬਣਾ ਕੇ ਉਹ ਅਮਰ ਹੋ ਜਾਵੇਗਾ।

*ਪਹਿਲਾ:* ਕੀ 'ਮੌਤ' ਉਸ ਨੂੰ 'ਮੌਤ' ਤੋਂ ਬਿਨਾਂ ਕਿਤੇ ਹੋਰ ਲੈ ਜਾਵੇਗੀ ?

*ਦੂਜਾ:* ਹਾਂ, 'ਮੌਤ' ਉਸ ਦੇ ਨਿਰੰਤਰ ਗਿਲੇ-ਸ਼ਿਕਵਿਆਂ ਤੋਂ ਏਨੀ ਤੰਗ ਆ ਜਾਵੇਗੀ ਕਿ ਅੰਤ ਵਿੱਚ ਉਸ ਨੂੰ 'ਜੀਵਨ' ਦੇ ਡੇਰੇ ਵਿੱਚ ਲੈ ਜਾਵੇਗੀ।

*ਪਹਿਲਾ:* ਕੀ 'ਮੌਤ', 'ਮੌਤ' ਨਾਲ ਬੇਵਫ਼ਾਈ ਕਰੇਗੀ ?

*ਦੂਜਾ:* ਨਹੀਂ, 'ਜੀਵਨ', 'ਜੀਵਨ' ਨਾਲ ਵਫ਼ਾਦਾਰੀ ਨਿਭਾਵੇਗਾ।

*ਪਹਿਲਾ:* ਅਸੀਂ ਉਹਦੀ ਜੀਭ ਉੱਤੇ ਦੁਰਲੱਭ ਅਤੇ ਸੁਆਦੀ ਫਲਾਂ ਨਾਲ ਕੁਤਕੁਤਾਰੀਆਂ ਕਰਾਂਗੇ।

*ਦੂਜਾ:* ਤਾਂ ਵੀ ਉਹ ਉਨ੍ਹਾਂ ਫਲਾਂ ਲਈ ਤਰਸੇਗਾ ਜਿਹੜੇ ਬ੍ਰਹਿਮੰਡ ਦੇ ਇਸ ਪਾਸੇ ਨਹੀਂ ਉਗਾਏ ਜਾਂਦੇ।

*ਪਹਿਲਾ:* ਅਸੀਂ ਉਹਦੀਆਂ ਅੱਖਾਂ ਅਤੇ ਉਹਦੇ ਨੱਕ ਨੂੰ ਸੁੰਦਰ ਅਤੇ ਸੁਗੰਧਿਤ ਫੁੱਲਾਂ ਨਾਲ ਲੁਭਾਵਾਂਗੇ।

*ਦੂਜਾ:* ਫਿਰ ਵੀ ਉਹਦੀ ਅੱਖ ਹੋਰ ਫੁੱਲਾਂ ਲਈ ਤਾਂਘੇਗੀ ਅਤੇ ਉਹਦਾ ਨੱਕ ਹੋਰ ਸੁਗੰਧ ਦੀ ਤਲਾਸ਼ ਕਰੇਗਾ।

*ਪਹਿਲਾ:* ਅਸੀਂ ਉਹਨੂੰ ਦੂਰੋਂ ਨਿਰੰਤਰ ਆਉਂਦੀਆਂ ਸੁਰਾਂ ਸੁਣਾਵਾਂਗੇ।

*ਦੂਜਾ:* ਫਿਰ ਵੀ ਉਹਦਾ ਕੰਨ ਕਿਸੇ ਹੋਰ ਸੰਗੀਤ ਦੀ ਤਲਾਸ਼ ਵਿੱਚ ਰਹੇਗਾ।

*ਪਹਿਲਾ:* ਭੈ ਉਸ ਨੂੰ ਸਾਡਾ ਦਾਸ ਬਣਾ ਦੇਵੇਗਾ।

*ਦੂਜਾ:* ਆਸ਼ਾ, ਉਸ ਦੀ ਭੈ ਤੋਂ ਰੱਖਿਆ ਕਰੇਗੀ।

*ਪਹਿਲਾ:* ਪੀੜ ਉਸ ਨੂੰ ਸਾਡੇ ਅਧੀਨ ਕਰ ਦੇਵੇਗੀ।

*ਦੂਜਾ:* ਵਿਸ਼ਵਾਸ ਉਸ ਨੂੰ ਪੀੜ ਦੇ ਬੰਧਨ ਤੋਂ ਮੁਕਤ ਕਰ ਦੇਵੇਗਾ।

*ਪਹਿਲਾ:* ਅਸੀਂ ਉਹਦੀ ਨੀਂਦ ਉੱਤੇ ਉਲਝਣਾਂ ਨਾਲ ਭਰੇ ਸੁਪਨਿਆਂ ਦੇ ਪਰਦੇ ਪਾ ਦਿਆਂਗੇ ਅਤੇ ਉਹਦੀ ਜਾਗ ਵਿੱਚ ਗੁੰਝਲਦਾਰ ਪਰਛਾਵੇਂ ਖਲਾਰ ਦਿਆਂਗੇ।

*ਦੂਜਾ:* ਉਹਦੀ 'ਕਲਪਨਾ' ਬੁਝਾਰਤਾਂ ਨੂੰ ਬੁੱਝ ਲਵੇਗੀ, ਗੁੰਝਲਾਂ ਨੂੰ ਖੋਲ੍ਹ ਲਵੇਗੀ ਅਤੇ ਪਰਛਾਵਿਆਂ ਨੂੰ ਤਿੱਤਰ-ਬਿੱਤਰ ਕਰ ਦੇਵੇਗੀ।

*ਪਹਿਲਾ:* ਇਸ ਸਭ ਕੁਝ ਦੇ ਬਾਵਜੂਦ ਅਸੀਂ ਉਸ ਨੂੰ ਆਪਣਾ ਹੀ ਇੱਕ ਸਾਥੀ ਮੰਨ ਸਕਦੇ ਹਾਂ।

*ਦੂਜਾ:* ਜੇ ਤੁਸੀਂ ਚਾਹੋ ਤਾਂ ਉਹਨੂੰ ਆਪਣਾ ਸਾਥੀ ਮੰਨ ਲਵੋ, ਪਰ ਉਹਨੂੰ ਆਪਣਾ ਵਿਰੋਧੀ ਵੀ ਸਮਝ ਲਵੋ।

*ਪਹਿਲਾ:* ਕੀ ਉਹ ਇੱਕੋ ਸਮੇਂ ਸਾਡੇ ਨਾਲ ਵੀ ਹੋ ਸਕਦਾ ਹੈ ਅਤੇ ਵਿਰੁੱਧ ਵੀ ?

*ਦੂਜਾ:* ਉਹ ਰਣਭੂਮੀ ਵਿੱਚ ਇੱਕ ਇਕੱਲਾ ਯੋਧਾ ਹੈ। ਉਹਦਾ ਇੱਕੋ-ਇੱਕ ਵੈਰੀ ਉਹਦਾ ਪਰਛਾਵਾਂ ਹੈ। ਜਿਉਂ-ਜਿਉਂ ਪਰਛਾਵਾਂ ਢਲਦਾ ਹੈ, ਯੁੱਧ ਦਾ ਰੰਗ ਬਦਲਦਾ ਜਾਂਦਾ ਹੈ। ਜਦ ਉਹਦਾ ਪਰਛਾਵਾਂ ਉਹਦੇ ਸਾਹਮਣੇ ਹੋਵੇ, ਉਹ ਸਾਡੇ ਨਾਲ ਹੁੰਦਾ ਹੈ। ਜਦ ਉਹਦਾ ਪਰਛਾਵਾਂ ਉਹਦੇ ਪਿੱਛੇ ਹੋਵੇ ਤਾਂ ਉਹ ਸਾਡੇ ਵਿਰੁੱਧ ਹੋ ਜਾਂਦਾ ਹੈ।

*ਪਹਿਲਾ:* ਤਾਂ ਫਿਰ ਅਸੀਂ ਉਹਦੀ ਪਿੱਠ ਸਦਾ ਸੂਰਜ ਵੱਲ ਹੀ ਕਿਉਂ ਨਾ ਮੋੜ ਕੇ ਰੱਖੀਏ ?

*ਦੂਜਾ:* ਪਰ 'ਸੂਰਜ' ਨੂੰ ਕੌਣ ਸਦਾ ਉਹਦੀ ਪਿੱਠ ਪਿੱਛੇ ਰੱਖੇਗਾ ?

*ਪਹਿਲਾ:* ਇਹ ਯੋਧਾ ਤਾਂ ਇੱਕ ਬੁਝਾਰਤ ਹੈ।

*ਦੂਜਾ:* ਇਹ ਪਰਛਾਵਾਂ ਇੱਕ ਬੁਝਾਰਤ ਹੈ।

*ਪਹਿਲਾ:* ਇਸ ਇਕੱਲੇ ਸੂਰਬੀਰ ਨੂੰ ਨਮਸਕਾਰ ਹੈ।

*ਦੂਜਾ:* ਇਸ ਇਕੱਲੇ ਪਰਛਾਵੇਂ ਨੂੰ ਨਮਸਕਾਰ ਹੈ।

*ਪਹਿਲਾ:* ਉਹਨੂੰ ਨਮਸਕਾਰ ਹੈ, ਜਦ ਉਹ ਸਾਡੇ ਨਾਲ ਹੋਵੇ।

*ਦੂਜਾ:* ਉਹਨੂੰ ਨਮਸਕਾਰ ਹੈ, ਜਦ ਉਹ ਸਾਡੇ ਵਿਰੁੱਧ ਹੋਵੇ।

*ਪਹਿਲਾ:* ਹੁਣ ਤੇ ਸਦਾ ਲਈ।

*ਦੂਜਾ:* ਏਥੇ ਅਤੇ ਹਰ ਥਾਂ।

ਦੋ ਮੁਖੀ ਦੈਂਤਾਂ ਵਿਚਕਾਰ 'ਬ੍ਰਹਿਮੰਡ' ਦੇ ਨਿਚਲੇ ਸਿਰੇ ਤੇ 'ਮਨੁੱਖ' ਦੇ ਕਾਲ-ਮੁਕਤ ਜਨਮ ਸਮੇਂ ਇਸ ਤਰ੍ਹਾਂ ਗੱਲ-ਬਾਤ ਹੋਈ।

## ਸ਼ਮਦਾਮ ਦਾ ਜਤਨ

**ਸ਼ਮਦਾਮ ਮੀਰਦਾਦ ਨੂੰ ਬੇੜੀ ਵਿੱਚੋਂ ਬਾਹਰ ਕੱਢਣ ਦਾ ਜਤਨ ਕਰਦਾ ਹੈ। ਮੁਰਸ਼ਦ ਅਪਮਾਨ ਕਰਨ, ਅਪਮਾਨਿਤ ਹੋਣ ਤੇ ਸੰਸਾਰ ਨੂੰ 'ਦੈਵੀ-ਗਿਆਨ' ਦੇ ਅੰਦਰ ਸੰਭਾਲਣ ਦੀ ਗੱਲ ਕਰਦਾ ਹੈ।**

*ਨਰੌਂਦਾ:* 'ਮੁਰਸ਼ਦ' ਨੇ ਆਪਣੀ ਗੱਲ ਖ਼ਤਮ ਕੀਤੀ ਹੀ ਸੀ ਕਿ 'ਮੁਖੀ' ਦਾ ਮੋਟਾ ਠੁੱਲਾ, ਭਾਰੀ-ਭਰਕਮ ਸਰੀਰ 'ਪਰਬਤੀ ਨਿਵਾਸ' ਦੇ ਬੂਹੇ ਉੱਤੇ ਦਿਖਾਈ ਦਿੱਤਾ ਅਤੇ ਇਉਂ ਮਹਿਸੂਸ ਹੋਇਆ ਜਿਵੇਂ ਉਸ ਨੇ ਅੰਦਰ ਆ ਰਹੀ ਹਵਾ ਅਤੇ ਰੋਸ਼ਨੀ ਦਾ ਰਾਹ ਰੋਕ ਲਿਆ ਹੋਵੇ। ਪਲ-ਭਰ ਲਈ ਮੇਰੇ ਮਨ ਵਿੱਚ ਫੁਰਨਾ ਫੁਰਿਆ ਕਿ ਬੂਹੇ ਉੱਤੇ ਨਜ਼ਰ ਆਉਂਦਾ ਵਿਅਕਤੀ ਕੋਈ ਹੋਰ ਨਹੀਂ, ਉਨ੍ਹਾਂ ਦੋ ਦੈਂਤਾਂ ਵਿੱਚੋਂ ਹੀ ਇੱਕ ਹੈ, ਜਿਨ੍ਹਾਂ ਦਾ 'ਮੁਰਸ਼ਦ' ਨੇ ਹੁਣੇ ਹੀ ਸਾਡੇ ਕੋਲ ਜ਼ਿਕਰ ਕੀਤਾ ਸੀ। 'ਮੁਖੀ' ਦੀਆਂ ਅੱਖਾਂ ਵਿੱਚੋਂ ਅੱਗ ਬਰਸ ਰਹੀ ਸੀ, ਉਹਦਾ ਚਿਹਰਾ ਕ੍ਰੋਧ ਨਾਲ ਤਪ ਰਿਹਾ ਸੀ, ਜਦ ਉਹ 'ਮੁਰਸ਼ਦ' ਵੱਲ ਅੱਗੇ ਵਧਿਆ ਅਤੇ ਉਸ ਨੂੰ ਬਾਹੋਂ ਫੜ ਲਿਆ। ਪ੍ਰਤੱਖ ਹੈ ਕਿ ਉਹ ਉਸ ਨੂੰ ਘਸੀਟ ਕੇ ਬਾਹਰ ਕੱਢਣ ਦਾ ਜਤਨ ਕਰ ਰਿਹਾ ਸੀ।

*ਸ਼ਮਦਾਮ:* ਮੈਂ ਹੁਣੇ ਹੀ ਤੇਰੇ ਨੀਚ ਮਨ ਨੂੰ ਦੁਰਗੰਧ-ਭਰੀ ਉਲਟੀ ਕਰਦੇ ਸੁਣਿਆ ਹੈ। ਤੇਰਾ ਮੂੰਹ ਜ਼ਹਿਰ ਦਾ ਪਰਨਾਲਾ ਹੈ। ਤੇਰੀ ਮੌਜੂਦਗੀ ਬਿਪਤਾ ਭਰਿਆ ਅਪਸ਼ਗਨ ਹੈ। ਇਸ 'ਬੇੜੀ' ਦੇ 'ਮੁਖੀ' ਦੇ ਤੌਰ ਤੇ ਮੈਂ ਤੈਨੂੰ ਇਕਦਮ ਬਾਹਰ ਨਿਕਲ ਜਾਣ ਦਾ ਹੁਕਮ ਦਿੰਦਾ ਹਾਂ।

*ਨਰੌਂਦਾ:* ਬੇਸ਼ੱਕ ਮੁਰਸ਼ਦ ਇਕਹਿਰੇ ਸਰੀਰ ਦਾ ਸੀ, ਪਰ ਉਹ ਪੂਰੀ ਸ਼ਾਂਤੀ ਨਾਲ ਆਪਣੀ ਥਾਂ ਤੇ ਡਟਿਆ ਰਿਹਾ, ਜਿਵੇਂ ਉਹ ਕੋਈ ਦੈਂਤ ਹੋਵੇ ਅਤੇ ਸ਼ਮਦਾਮ ਨਿਰਾ ਬਾਲਕ। ਉਹਦਾ ਧੀਰਜ ਹੈਰਾਨੀ-ਭਰਿਆ ਸੀ ਜਦ ਉਹਨੇ ਸ਼ਮਦਾਮ ਵੱਲ ਦੇਖ ਕੇ ਕਿਹਾ:

*ਮੀਰਦਾਦ:* ਬਾਹਰ ਜਾਣ ਦਾ ਹੁਕਮ ਉਹੀ ਦੇ ਸਕਦਾ ਹੈ, ਜਿਸ ਨੂੰ ਅੰਦਰ ਆਉਣ ਦਾ ਹੁਕਮ ਦੇਣ ਦਾ ਅਧਿਕਾਰ ਹੋਵੇ। ਸ਼ਮਦਾਮ, ਕੀ ਮੈਨੂੰ ਅੰਦਰ ਆਉਣ ਦਾ ਹੁਕਮ ਤੂੰ ਦਿੱਤਾ ਸੀ ?

*ਸ਼ਮਦਾਮ:* ਤੇਰੀ ਦੁਰਦਸ਼ਾ ਦੇਖ ਕੇ, ਮੇਰਾ ਦਿਲ ਤਰਸ ਨਾਲ ਪਿਘਲ ਗਿਆ ਸੀ, ਇਸ ਲਈ ਮੈਂ ਤੈਨੂੰ ਅੰਦਰ ਆਉਣ ਦੀ ਇਜਾਜ਼ਤ ਦੇ ਦਿੱਤੀ।

*ਮੀਰਦਾਦ:* ਸ਼ਮਦਾਮ, ਗੱਲ ਇਸ ਤੋਂ ਉਲਟ ਹੈ, ਅਸਲ ਵਿੱਚ ਤੇਰੀ ਦੁਰਦਸ਼ਾ ਨੇ ਮੇਰੇ ਪ੍ਰੇਮ ਨੂੰ ਹਲੂਣ ਦਿੱਤਾ ਸੀ। ਤੂੰ ਖ਼ੁਦ ਹੀ ਦੇਖ ਰਿਹਾ ਹੈਂ ਕਿ ਮੈਂ ਏਥੇ ਹਾਂ ਅਤੇ ਮੇਰੇ ਨਾਲ ਹੈ ਮੇਰਾ ਪ੍ਰੇਮ। ਪਰ ਦੁੱਖ ਦੀ ਗੱਲ ਹੈ ਕਿ ਤੂੰ ਨਾ ਏਥੇ ਹੈਂ ਅਤੇ ਨਾ ਕਿਤੇ ਹੋਰ। ਸਿਰਫ਼ ਤੇਰਾ ਪਰਛਾਵਾਂ ਹੀ ਏਧਰ-ਓਧਰ ਭਟਕ ਰਿਹਾ ਹੈ ਅਤੇ ਮੈਂ ਸਾਰੇ ਪਰਛਾਵੇਂ ਹੂੰਝ ਕੇ ਧੁੱਪ ਵਿੱਚ ਸਾੜਨ ਆਇਆ ਹਾਂ।

*ਸ਼ਮਦਾਮ:* ਮੈਂ ਉਸ ਸਮੇਂ ਤੋਂ ਇਸ 'ਬੇੜੀ' ਦਾ 'ਮੁਖੀ' ਹਾਂ, ਜਦ ਤੇਰੇ ਸਾਹ ਨੇ ਇਸ ਦੀ ਹਵਾ ਨੂੰ ਗੰਦਾ ਕਰਨਾ ਸ਼ੁਰੂ ਨਹੀਂ ਸੀ ਕੀਤਾ। ਤੇਰੀ ਕਮੀਨੀ ਜੀਭ ਕਿਸ ਤਰ੍ਹਾਂ ਕਹਿ ਸਕਦੀ ਹੈ ਕਿ ਮੈਂ ਇਥੇ ਨਹੀਂ ਹਾਂ ?

*ਮੀਰਦਾਦ:* ਮੈਂ ਇਨ੍ਹਾਂ ਪਰਬਤਾਂ ਦੇ ਬਣਨ ਤੋਂ ਵੀ ਪਹਿਲੋਂ ਸੀ ਅਤੇ ਇਨ੍ਹਾਂ ਦੇ ਚਕਨਾਚੂਰ ਹੋ ਕੇ ਮਿੱਟੀ ਵਿੱਚ ਮਿਲ ਜਾਣ ਤੋਂ ਬਾਅਦ ਵੀ ਇਥੇ ਹੀ ਹੋਵਾਂਗਾ।

ਮੈਂ 'ਬੇੜੀ' ਹਾਂ, ਪੂਜਾ-ਸਥਾਨ ਹਾਂ ਅਤੇ ਜੋਤ ਹਾਂ। ਜੇ ਤੁਸੀਂ ਮੇਰੇ ਅੰਦਰ ਸ਼ਰਨ ਨਹੀਂ ਲਵੋਗੇ ਤਾਂ ਤੁਸੀਂ ਤੂਫ਼ਾਨਾਂ ਦਾ ਸ਼ਿਕਾਰ ਹੁੰਦੇ ਰਹੋਗੇ ਅਤੇ ਜਦ ਤਕ ਤੁਸੀਂ ਆਪਣੇ-ਆਪ ਨੂੰ ਮੇਰੇ ਉੱਤੇ ਕੁਰਬਾਨ ਨਹੀਂ ਕਰ ਦਿਉਗੇ, ਤੁਸੀਂ 'ਮੌਤ' ਦੇ ਅਣਗਿਣਤ ਸਦੀਵੀ ਬੁੱਚੜਾਂ ਦੀਆਂ ਤਿੱਖੀਆਂ ਛੁਰੀਆਂ ਦਾ ਸ਼ਿਕਾਰ ਬਣਦੇ ਰਹੋਗੇ। ਅਤੇ ਜੇ ਤੁਸੀਂ ਮੇਰੀ ਪ੍ਰੇਮ-ਭਰੀ ਅਗਨੀ ਦੀ ਅਹੂਤੀ ਨਾ ਬਣੇ ਤਾਂ ਤੁਸੀਂ 'ਨਰਕ' ਦੀ ਨਿਰਦਈ ਅੱਗ ਦਾ ਬਾਲਣ ਬਣ ਜਾਵੋਗੇ।

*ਸ਼ਮਦਾਮ:* ਤੁਸੀਂ ਸਾਰਿਆਂ ਨੇ ਇਹਦੀ ਗੱਲ ਸੁਣ ਲਈ ਹੈ ? ਸੁਣਿਆ ਨਹੀਂ ਤੁਸੀਂ ਇਹ ਕੀ ਕਹਿ ਰਿਹਾ ਹੈ ? ਮੇਰਾ ਸਾਥ ਦਿਓ, ਮੇਰੇ ਸਾਥੀਓ। ਆਓ ਅਸੀਂ ਇਸ ਕੁਫ਼ਰ ਤੋਲਦੇ ਪਖੰਡੀ ਨੂੰ ਹੇਠਾਂ ਖੱਡ ਵਿੱਚ ਸੁੱਟ ਦੇਈਏ।

*ਨਰੌਂਦਾ:* ਸ਼ਮਦਾਮ ਫਿਰ 'ਮੁਰਸ਼ਦ' ਵੱਲ ਝੁਕਿਆ ਅਤੇ ਉਸ ਨੂੰ ਬਾਹੋਂ ਫੜ ਲਿਆ। ਉਹ ਉਹਨੂੰ ਘਸੀਟ ਕੇ ਬਾਹਰ ਕੱਢਣਾ ਚਾਹੁੰਦਾ ਸੀ। ਪਰ 'ਮੁਰਸ਼ਦ' ਨਾ ਘਬਰਾਇਆ ਅਤੇ ਨਾ ਹੀ ਆਪਣੀ ਥਾਂ ਤੋਂ ਹਿੱਲਿਆ। ਕੋਈ ਸਾਥੀ ਵੀ ਬਿਲਕੁਲ ਹਰਕਤ ਵਿੱਚ ਨਾ ਆਇਆ। ਇੱਕ ਭਿਆਨਕ ਦੁਖਦਾਈ ਚੁੱਪ ਤੋਂ ਬਾਅਦ ਸ਼ਮਦਾਮ

ਦਾ ਸਿਰ ਉਹਦੀ ਛਾਤੀ ਉੱਤੇ ਲਟਕ ਗਿਆ। 'ਪਰਬਤੀ-ਨਿਵਾਸ' ਤੋਂ ਬਾਹਰ ਜਾਂਦਾ ਹੋਇਆ ਉਹ ਬੁੜ-ਬੁੜ ਕਰ ਰਿਹਾ ਸੀ, 'ਮੈਂ ਇਸ ਬੇੜੀ ਦਾ ਮੁਖੀ' ਹਾਂ, ਮੈਂ ਧੁਰ ਦਰਗਾਹੋਂ ਮਿਲੇ ਆਪਣੇ ਅਧਿਕਾਰਾਂ ਦੀ ਵਰਤੋਂ ਕਰਾਂਗਾ।'

'ਮੁਰਸ਼ਦ' ਬਹੁਤ ਦੇਰ ਤੱਕ ਸੋਚ ਵਿੱਚ ਪਿਆ ਰਿਹਾ ਅਤੇ ਉਸ ਨੇ ਇੱਕ ਸ਼ਬਦ ਵੀ ਮੂੰਹੋਂ ਨਾ ਕੱਢਿਆ, ਪਰ ਜ਼ੈਮੋਰਾ ਹੋਰ ਚੁੱਪ ਨਾ ਰਹਿ ਸਕਿਆ।

*ਜ਼ੈਮੋਰਾ:* ਸ਼ਮਦਾਮ ਨੇ ਸਾਡੇ 'ਮੁਰਸ਼ਦ' ਦਾ ਅਪਮਾਨ ਕੀਤਾ ਹੈ। 'ਮੁਰਸ਼ਦ' ਤੂੰ ਸਾਡੇ ਤੋਂ ਉਸ ਨਾਲ ਕੀ ਸਲੂਕ ਕੀਤਾ ਜਾਣਾ ਪਸੰਦ ਕਰੇਂਗਾ ? ਤੂੰ ਸਾਨੂੰ ਹੁਕਮ ਦੇ ਅਸੀਂ ਤੇਰੇ ਹੁਕਮ ਦੀ ਪਾਲਣਾ ਕਰਾਂਗੇ।

***ਮੀਰਦਾਦ:*** ਮੇਰੇ ਸਾਥੀਓ ! ਸ਼ਮਦਾਮ ਲਈ ਪ੍ਰਾਰਥਨਾ ਕਰੋ। ਮੈਂ ਤੁਹਾਡੇ ਤੋਂ ਉਹਦੇ ਲਈ ਇਹੋ ਸਲੂਕ ਕੀਤਾ ਜਾਣਾ ਪਸੰਦ ਕਰਾਂਗਾ। ਪ੍ਰਾਰਥਨਾ ਕਰੋ ਕਿ ਉਹਦੀਆਂ ਅੱਖਾਂ ਤੋਂ ਪਰਦਾ ਲੱਥ ਜਾਵੇ ਅਤੇ ਉਹਦਾ ਪਰਛਾਵਾਂ ਦੂਰ ਹੋ ਜਾਵੇ।

ਕਿਸੇ ਦੇ ਅੰਦਰ ਛੁਪੀ ਨੇਕੀ ਨੂੰ ਪ੍ਰੇਰਿਤ ਕਰਨਾ, ਓਨਾ ਹੀ ਸੌਖਾ ਹੈ, ਜਿੰਨਾ ਬਦੀ ਨੂੰ। 'ਪ੍ਰੇਮ' ਨਾਲ ਇੱਕ-ਸੁਰ ਹੋਣਾ ਓਨਾ ਹੀ ਆਸਾਨ ਹੈ, ਜਿੰਨਾ 'ਘ੍ਰਿਣਾ' ਨਾਲ। ਅਨੰਤ ਸਥਾਨ ਵਿੱਚੋਂ, ਆਪਣੇ ਹਿਰਦੇ ਦੀ ਵਿਸ਼ਾਲਤਾ ਵਿੱਚੋਂ, ਸੰਸਾਰ ਨੂੰ ਅਸੀਸਾਂ ਦਿਉ ਕਿਉਂਕਿ ਹਰ ਚੀਜ਼ ਜਿਹੜੀ ਸੰਸਾਰ ਲਈ ਵਰਦਾਨ ਹੈ, ਤੁਹਾਡੇ ਲਈ ਵੀ ਵਰਦਾਨ ਹੋਵੇਗੀ।

ਸਰਬਤ ਦੇ ਭਲੇ ਲਈ ਪ੍ਰਾਰਥਨਾ ਕਰੋ ਕਿਉਂਕਿ ਹਰ ਜੀਵ ਦਾ, ਹਰ ਭਲਾ, ਤੁਹਾਡਾ ਵੀ ਭਲਾ ਹੈ। ਇਸੇ ਤਰ੍ਹਾਂ ਹਰ ਜੀਵ ਦਾ ਬੁਰਾ, ਤੁਹਾਡਾ ਵੀ ਬੁਰਾ ਹੈ।

ਕੀ ਤੁਸੀਂ ਸਭ 'ਹੋਂਦ' ਦੀ ਅਨੰਤ ਪੌੜੀ ਦੇ ਹਿਲ ਰਹੇ ਡੰਡਿਆਂ ਵਾਂਗ ਨਹੀਂ ਹੋ ? ਜੋ ਲੋਕ ਪਵਿੱਤਰ 'ਸੁਤੰਤਰਤਾ' ਦੇ ਮੰਡਲ ਤਕ ਉੱਪਰ ਚੜ੍ਹਨਾ ਚਾਹੁੰਦੇ ਹੋਣ, ਉਨ੍ਹਾਂ ਲਈ ਜ਼ਰੂਰੀ ਹੈ ਕਿ ਉਹ ਦੂਜਿਆਂ ਦੇ ਮੋਢਿਆਂ ਉੱਤੇ ਚੜ੍ਹ ਕੇ ਜਾਣ ਅਤੇ ਬਦਲੇ ਵਿੱਚ ਦੂਸਰਿਆਂ ਦੇ ਉੱਪਰ ਚੜ੍ਹਨ ਲਈ ਆਪਣੇ ਮੋਢਿਆਂ ਦਾ ਸਹਾਰਾ ਦੇਣ।

ਸ਼ਮਦਾਮ ਕੀ ਹੈ ? ਕੀ ਉਹ ਤੁਹਾਡੀ ਹੋਂਦ ਦੀ ਪੌੜੀ ਦਾ ਇੱਕ ਡੰਡਾ ਹੀ ਨਹੀਂ ਹੈ ? ਕੀ ਤੁਸੀਂ ਨਹੀਂ ਚਾਹੋਗੇ ਕਿ ਤੁਹਾਡੀ ਪੌੜੀ ਮਜ਼ਬੂਤ, ਸੁਰੱਖਿਅਤ ਤੇ ਅਡੋਲ ਹੋਵੇ ? ਤਾਂ ਫਿਰ ਹਰ ਡੰਡੇ ਵੱਲ ਧਿਆਨ ਦਿਓ ਅਤੇ ਉਹਨੂੰ ਮਜ਼ਬੂਤ ਬਣਾਓ।

ਸ਼ਮਦਾਮ ਕੀ ਹੈ ? ਤੁਹਾਡੇ ਜੀਵਨ ਦੀ ਬੁਨਿਆਦ ਵਿੱਚ ਇੱਕ ਪੱਥਰ। ਤੁਸੀਂ ਕੀ ਹੋ ? ਸਿਰਫ਼ ਉਹਦੇ ਅਤੇ ਹਰ ਜੀਵ ਦੇ ਜੀਵਨ ਦੀ ਇਮਾਰਤ ਵਿੱਚ ਪੱਥਰ ਮਾਤਰ। ਜੇ ਤੁਸੀਂ ਚਾਹੁੰਦੇ ਹੋ ਕਿ ਤੁਹਾਡੀ ਇਮਾਰਤ ਵਿੱਚ ਕੋਈ ਨੁਕਸ ਨਾ ਹੋਵੇ ਤਾਂ ਸ਼ਮਦਾਮ ਨੂੰ ਹਰ ਨੁਕਸ ਤੋਂ ਮੁਕਤ ਕਰਨ ਦਾ ਜਤਨ ਕਰੋ। ਤੁਸੀਂ ਖ਼ੁਦ ਬੇ-ਐਬ ਬਣੋਂ ਤਾਂ ਜੋ

ਉਹ ਲੋਕ, ਜਿਨ੍ਹਾਂ ਦੇ ਜੀਵਨ ਵਿੱਚ ਤੁਸੀਂ ਚਿਣੇ ਜਾਣਾ ਹੈ, ਆਪਣੀ ਇਮਾਰਤ ਨੂੰ ਬੇ-ਐਬ ਬਣਾ ਸਕਣ।

ਕੀ ਤੁਸੀਂ ਸੋਚਦੇ ਹੋ ਕਿ ਤੁਹਾਨੂੰ ਦੋ ਤੋਂ ਵੱਧ ਅੱਖਾਂ ਨਹੀਂ ਮਿਲੀਆਂ ਹੋਈਆਂ? ਮੈਂ ਤੁਹਾਨੂੰ ਕਹਿੰਦਾ ਹਾਂ ਕਿ ਹਰ ਦੇਖਣ ਵਾਲੀ ਅੱਖ, ਭਾਵੇਂ ਉਹ 'ਧਰਤੀ' ਉੱਤੇ ਹੋਵੇ ਜਾਂ ਉਸ ਦੇ ਉੱਪਰ ਜਾਂ ਉਸ ਦੇ ਹੇਠ, ਤੁਹਾਡੀ ਅੱਖ ਦਾ ਹੀ ਵਿਸਥਾਰ ਹੈ। ਜਿੰਨੀ ਤੁਹਾਡੇ ਗੁਆਂਢੀ ਦੀ ਨਜ਼ਰ ਸਾਫ਼ ਹੋਵੇਗੀ, ਓਨੀ ਹੀ ਤੁਹਾਡੀ ਨਜ਼ਰ ਵੀ ਸਾਫ਼ ਹੋਵੇਗੀ। ਜਿੰਨੀ ਤੁਹਾਡੇ ਗੁਆਂਢੀ ਦੀ ਨਜ਼ਰ ਧੁੰਦਲੀ ਹੋਵੇਗੀ, ਓਨੀ ਹੀ ਤੁਹਾਡੀ ਨਜ਼ਰ ਵੀ ਧੁੰਦਲੀ ਹੋਵੇਗੀ।

ਹਰ ਅੰਨ੍ਹੇ ਇਨਸਾਨ ਵਿੱਚ ਤੁਸੀਂ, ਉਨ੍ਹਾਂ ਅੱਖਾਂ ਦੀ ਜੋਤੀ ਤੋਂ ਵਾਂਝੇ ਰਹਿ ਜਾਂਦੇ ਹੋ, ਜਿਨ੍ਹਾਂ ਅੱਖਾਂ ਨੇ ਤੁਹਾਡੀਆਂ ਅੱਖਾਂ ਨੂੰ ਸਹਾਰਾ ਦੇਣਾ ਸੀ। ਆਪਣੇ ਗੁਆਂਢੀ ਦੀਆਂ ਅੱਖਾਂ ਦੀ ਸੰਭਾਲ ਕਰੋ ਤਾਂ ਜੋ ਤੁਸੀਂ ਵਧੇਰੇ ਸਾਫ਼ ਦੇਖ ਸਕੋ। ਆਪਣੀਆਂ ਅੱਖਾਂ ਦੀ ਸੰਭਾਲ ਕਰੋ ਤਾਂ ਜੋ ਤੁਹਾਡਾ ਗੁਆਂਢੀ ਠੋਕਰ ਨਾ ਖਾਵੇ ਅਤੇ ਤੁਹਾਡੇ ਹੀ ਬੂਹੇ ਲਈ ਰੁਕਾਵਟ ਨਾ ਬਣ ਜਾਵੇ।

ਜ਼ੈਮੋਰਾ ਸਮਝਦਾ ਹੈ ਕਿ ਸ਼ਮਦਾਮ ਨੇ ਮੇਰਾ ਅਪਮਾਨ ਕੀਤਾ ਹੈ। ਸ਼ਮਦਾਮ ਦੀ ਮੂਰਖਤਾ ਮੇਰੇ ਗਿਆਨ ਨੂੰ ਕਿਵੇਂ ਭੁਲਾ ਸਕਦੀ ਹੈ?

ਇੱਕ ਗੰਦਾ ਨਾਲਾ ਬੜੀ ਅਸਾਨੀ ਨਾਲ ਦੂਜੇ ਨਾਲੇ ਨੂੰ ਗੰਦਾ ਕਰ ਸਕਦਾ ਹੈ, ਪਰ ਕੀ ਕੋਈ ਗੰਦਾ ਨਾਲਾ ਸਮੁੰਦਰ ਨੂੰ ਵੀ ਗੰਦਾ ਕਰ ਸਕਦਾ ਹੈ? ਸਮੁੰਦਰ ਖ਼ੁਸ਼ੀ ਨਾਲ ਨਾਲੇ ਦੀ ਗੰਦਗੀ ਨੂੰ ਸਵੀਕਾਰ ਕਰ ਲੈਂਦਾ ਹੈ ਅਤੇ ਉਸ ਨੂੰ ਆਪਣੀ ਤਹਿ ਵਿੱਚ ਵਿਛਾ ਦਿੰਦਾ ਹੈ ਅਤੇ ਬਦਲੇ ਵਿੱਚ ਨਾਲੇ ਨੂੰ ਸਾਫ਼ ਪਾਣੀ ਦਿੰਦਾ ਹੈ।

ਤੁਸੀਂ ਧਰਤੀ ਦੇ ਇੱਕ ਵਰਗ ਫ਼ੁੱਟ ਨੂੰ, ਸ਼ਾਇਦ ਇੱਕ ਵਰਗ ਮੀਲ ਨੂੰ, ਗੰਦਾ ਕਰ ਸਕਦੇ ਹੋ ਜਾਂ ਉਸ ਨੂੰ ਕਿਰਮ-ਮੁਕਤ ਕਰ ਸਕਦੇ ਹੋ। ਪਰ ਸਾਰੀ ਧਰਤੀ ਨੂੰ ਗੰਦਾ ਜਾਂ ਕਿਰਮ-ਮੁਕਤ ਕੌਣ ਕਰ ਸਕਦਾ ਹੈ? ਧਰਤੀ ਇਨਸਾਨਾਂ ਅਤੇ ਪਸ਼ੂਆਂ ਦੀ ਸਾਰੀ ਗੰਦਗੀ ਪ੍ਰਵਾਨ ਕਰ ਲੈਂਦੀ ਹੈ ਅਤੇ ਉਸ ਦੇ ਬਦਲੇ ਉਨ੍ਹਾਂ ਨੂੰ ਭਰਪੂਰ ਮਾਤਰਾ ਵਿੱਚ ਮਿੱਠੇ ਫਲ, ਖ਼ੁਸ਼ਬੂਦਾਰ ਫ਼ੁੱਲ, ਅਨਾਜ ਅਤੇ ਘਾਹ ਆਦਿ ਬਖ਼ਸ਼ਦੀ ਹੈ।

ਤਲਵਾਰ ਮਾਸ ਨੂੰ ਤਾਂ ਜ਼ਰੂਰ ਜ਼ਖ਼ਮੀ ਕਰ ਸਕਦੀ ਹੈ, ਪਰ ਕੀ ਉਹ ਹਵਾ ਨੂੰ ਵੀ ਜ਼ਖ਼ਮੀ ਕਰ ਸਕਦੀ ਹੈ, ਭਾਵੇਂ ਉਹਦੀ ਧਾਰ ਕਿੰਨੀ ਵੀ ਤੇਜ਼ ਹੋਵੇ ਅਤੇ ਉਹਨੂੰ ਚਲਾਉਣ ਵਾਲਾ ਕਿੰਨਾ ਵੀ ਸ਼ਕਤੀਸ਼ਾਲੀ ਕਿਉਂ ਨਾ ਹੋਵੇ?

ਇਹ ਕਿਸੇ ਕਮੀਨੇ ਅਤੇ ਸੌੜੇ ਸ੍ਵੈ ਦਾ, ਅੰਨ੍ਹੀ ਅਤੇ ਕਾਮਨਾ-ਭਰੀ ਜਹਾਲਤ ਤੋਂ ਪੈਦਾ ਹੋਇਆ ਹੰਕਾਰ ਹੁੰਦਾ ਹੈ, ਜਿਹੜਾ ਅਪਮਾਨ ਕਰ ਸਕਦਾ ਤੇ ਅਪਮਾਨਿਤ ਹੋ

ਸਕਦਾ ਹੈ। ਅਪਮਾਨ ਦਾ ਬਦਲਾ ਅਪਮਾਨ ਨਾਲ ਲੈਣ ਵਾਲਾ ਵਿਅਕਤੀ ਗੰਦਗੀ ਨੂੰ ਗੰਦਗੀ ਨਾਲ ਧੋਣ ਦਾ ਜਤਨ ਕਰਦਾ ਹੈ।

ਹੰਕਾਰ ਅਤੇ ਮੈਂ ਦੇ ਨਸ਼ੇ ਵਿੱਚ ਡੁੱਬੇ ਲੋਕ, ਤੁਹਾਡੇ ਉੱਤੇ ਕਈ ਜ਼ੁਲਮ ਕਰਨਗੇ। ਉਹ ਆਪਣੇ ਜਰਜਰੇ ਕਾਨੂੰਨਾਂ ਦੇ ਲਹੂ-ਤਿਹਾਏ ਕੁੱਤਿਆਂ, ਆਪਣੇ ਦੁਰਗੰਧ ਮਾਰਦੇ ਧਰਮ-ਸਿਧਾਂਤਾਂ ਅਤੇ ਉੱਲੀ ਲੱਗੇ ਸਨਮਾਨਾਂ ਨੂੰ ਤੁਹਾਡੇ ਪਿੱਛੇ ਪਾ ਦੇਣਗੇ। ਉਹ ਇਹ ਢੰਡੋਰਾ ਪਿੱਟ ਦੇਣਗੇ ਕਿ ਤੁਸੀਂ ਅਮਨ ਦੇ ਵੈਰੀ ਅਤੇ ਬਦਅਮਨੀ ਤੇ ਬਰਬਾਦੀ ਦੇ ਕਾਰਿੰਦੇ ਹੋ। ਉਹ ਤੁਹਾਡੇ ਰਾਹਾਂ ਵਿੱਚ ਜਾਲ ਅਤੇ ਤੁਹਾਡੀਆਂ ਸੇਜਾਂ ਉੱਤੇ ਕੰਡੇ ਵਿਛਾ ਦੇਣਗੇ। ਉਹ ਤੁਹਾਡੇ ਕੰਨਾਂ ਵਿੱਚ ਫਿਟਕਾਰਾਂ ਪਾਉਣਗੇ ਅਤੇ ਨਫ਼ਰਤ ਨਾਲ ਤੁਹਾਡੇ ਮੂੰਹ ਉੱਪਰ ਥੁੱਕਣਗੇ।

ਆਪਣੇ ਦਿਲਾਂ ਨੂੰ ਨਿਰਬਲ ਨਾ ਹੋਣ ਦਿਓ, ਸਗੋਂ ਸਮੁੰਦਰ ਵਾਂਗ ਵਿਸ਼ਾਲ ਅਤੇ ਡੂੰਘੇ ਹੋ ਜਾਓ ਤੇ ਜੋ ਕੋਈ ਤੁਹਾਨੂੰ ਬਦਸੀਸ ਦੇਵੇ, ਉਸ ਨੂੰ ਅਸੀਸ ਦੇਵੋ ਅਤੇ ਬੁਰੇ ਤੋਂ ਬੁਰੇ ਪ੍ਰਾਣੀ ਦਾ ਵੀ ਭਲਾ ਮੰਗੋ।

ਅਤੇ 'ਧਰਤੀ' ਵਾਂਗ ਉਦਾਰ ਅਤੇ ਸ਼ਾਂਤ ਰਹੋ ਅਤੇ ਇਨਸਾਨਾਂ ਦੇ ਮਨਾਂ ਦੀਆਂ ਮੈਲਾਂ ਨੂੰ ਨਿਰਮਲਤਾ ਅਤੇ ਸੁੰਦਰਤਾ ਵਿੱਚ ਬਦਲ ਦਿਓ।

ਅਤੇ 'ਹਵਾ' ਵਾਂਗ ਸੁਤੰਤਰ ਅਤੇ ਲਚਕੀਲੇ ਬਣੋ। ਜਿਹੜੀ ਤਲਵਾਰ ਤੁਹਾਨੂੰ ਘਾਇਲ ਕਰਨਾ ਚਾਹੇਗੀ, ਉਹ ਅੰਤ ਨੂੰ ਖੁੰਢੀ ਹੋ ਜਾਵੇਗੀ ਅਤੇ ਜੰਗਾਲੀ ਜਾਏਗੀ। ਜਿਹੜੀ ਬਾਂਹ ਤੁਹਾਨੂੰ ਕਸ਼ਟ ਦੇਣਾ ਚਾਹੁੰਦੀ ਹੈ, ਉਹ ਅੰਤ ਨੂੰ ਥੱਕ ਕੇ ਬੇਹਰਕਤ ਹੋ ਜਾਵੇਗੀ।

ਕਿਉਂਕਿ ਸੰਸਾਰ ਤੁਹਾਨੂੰ ਜਾਣਦਾ ਨਹੀਂ, ਉਹ ਤੁਹਾਨੂੰ ਆਪਣੇ ਵਿੱਚ ਸ਼ਾਮਲ ਨਹੀਂ ਕਰ ਸਕਦਾ। ਇਸ ਲਈ ਉਹ ਝਈਆਂ ਅਤੇ ਘੂਰੀਆਂ ਨਾਲ ਤੁਹਾਡਾ ਸੁਆਗਤ ਕਰੇਗਾ। ਪਰ ਕਿਉਂਕਿ ਤੁਸੀਂ ਸੰਸਾਰ ਨੂੰ ਜਾਣਦੇ ਹੋ, ਤੁਸੀਂ ਉਸ ਨੂੰ ਆਪਣੇ ਵਿੱਚ ਸ਼ਾਮਲ ਕਰ ਸਕਦੇ ਹੋ, ਇਸ ਲਈ ਤੁਸੀਂ ਉਹਦੇ ਕ੍ਰੋਧ ਨੂੰ ਦਇਆਲਤਾ ਨਾਲ ਸ਼ਾਂਤ ਕਰੋ ਅਤੇ ਉਹਦੀ ਬਦਖੋਹੀ ਨੂੰ ਪਿਆਰ-ਭਰੇ 'ਦੈਵੀ-ਗਿਆਨ' ਵਿੱਚ ਡੋਬ ਦਿਓ ਅਤੇ ਅੰਤ ਨੂੰ ਜਿੱਤ 'ਦੈਵੀ-ਗਿਆਨ' ਦੀ ਹੀ ਹੋਵੇਗੀ।

ਇਹ ਸਿੱਖਿਆ ਮੈਂ ਨੂਹ ਨੂੰ ਦਿੱਤੀ ਸੀ।

ਉਹੀ ਸਿੱਖਿਆ ਮੈਂ ਤੁਹਾਨੂੰ ਦੇ ਰਿਹਾ ਹਾਂ।

ਨਰੌਂਦਾ: ਇਹ ਸੁਣ ਕੇ 'ਸੱਤੇ ਸਾਥੀ' ਚੁੱਪ-ਚਾਪ ਆਪੋ-ਆਪਣੇ ਰਾਹ ਤੁਰ ਗਏ ਕਿਉਂਕਿ ਸਾਨੂੰ ਪਤਾ ਸੀ ਕਿ ਜਦ ਵੀ 'ਮੁਰਸ਼ਦ' ਆਪਣੀ ਗੱਲ 'ਇਹ ਸਿੱਖਿਆ ਮੈਂ ਨੂਹ ਨੂੰ ਦਿੱਤੀ ਸੀ', ਦੇ ਲਫ਼ਜ਼ਾਂ ਨਾਲ ਮੁਕਾਉਂਦਾ ਹੈ ਤਾਂ ਇਹ ਇਸ ਗੱਲ ਦੀ ਸੂਚਨਾ ਹੁੰਦੀ ਹੈ ਕਿ ਉਹ ਹੋਰ ਕੁਝ ਨਹੀਂ ਕਹਿਣਾ ਚਾਹੁੰਦਾ।

## ਸ਼ਾਹੂਕਾਰਾਂ ਅਤੇ ਕਰਜ਼ਦਾਰਾਂ ਬਾਰੇ

### ਧਨ ਕੀ ਹੈ ?

### ਰਸਟੀਡੀਅਨ ਨੂੰ ਬੇੜੀ ਦੇ ਕਰਜ਼ ਤੋਂ ਮੁਕਤ ਕੀਤਾ ਜਾਂਦਾ ਹੈ।

ਨਰੌਂਦਾ: ਇੱਕ ਦਿਨ ਜਦੋਂ 'ਸੱਤੇ ਸਾਥੀ' ਅਤੇ ਮੁਰਸ਼ਦ 'ਪਰਬਤੀ ਨਿਵਾਸ' ਤੋਂ 'ਬੇੜੀ' ਵੱਲ ਨੂੰ ਪਰਤ ਰਹੇ ਸਨ ਤਾਂ ਉਨ੍ਹਾਂ ਨੇ ਸ਼ਮਦਾਮ ਨੂੰ ਬੂਹੇ ਉੱਤੇ ਆਪਣੇ ਪੈਰਾਂ ਵਿੱਚ ਡਿੱਗੇ ਪਏ ਇੱਕ ਵਿਅਕਤੀ ਦੇ ਸਾਹਮਣੇ ਇੱਕ ਕਾਗ਼ਜ਼ ਹਿਲਾਉਂਦੇ ਹੋਏ, ਕ੍ਰੋਧਵਾਨ ਸੁਰ ਵਿੱਚ ਇਹ ਕਹਿੰਦੇ ਸੁਣਿਆ: 'ਤੇਰੀ ਲਾਪਰਵਾਹੀ ਕਾਰਨ ਮੇਰੇ ਸਬਰ ਦਾ ਬੰਨ੍ਹ ਟੁੱਟ ਗਿਆ ਹੈ। ਮੇਰੇ ਕੋਲੋਂ ਹੋਰ ਨਰਮਾਈ ਨਹੀਂ ਵਰਤੀ. ਜਾਂਦੀ।.ਜਾਂ ਤਾਂ ਕਰਜ਼ਾ ਇਕਦਮ ਚੁੱਕਾ ਦੇ ਅਤੇ ਜਾਂ ਫਿਰ ਜੇਲ੍ਹ ਵਿੱਚ ਸੜਨ ਲਈ ਤਿਆਰ ਹੋ ਜਾ।'

ਅਸੀਂ ਉਹ ਬੰਦਾ ਪਛਾਣ ਲਿਆ। ਉਹ ਰਸਟੀਡੀਅਨ ਸੀ, 'ਬੇੜੀ' ਦੇ ਅਨੇਕ ਮੁਜ਼ਾਰਿਆਂ ਵਿੱਚੋਂ ਇੱਕ, ਜਿਸ ਉੱਤੇ 'ਬੇੜੀ' ਦਾ ਕੁਝ ਕਰਜ਼ਾ ਸੀ। ਉਹ ਗਲ ਪਾਏ ਚੀਥੜਿਆਂ ਨਾਲ, ਓਨਾ ਹੀ ਝੁਕਿਆ ਹੋਇਆ ਸੀ, ਜਿੰਨਾ ਕਿ ਉਮਰ ਦੇ ਬੋਝ ਨਾਲ। ਉਹਨੇ ਵਿਆਜ ਅਦਾ ਕਰਨ ਲਈ, ਨਿਮਰਤਾ-ਪੂਰਵਕ 'ਮੁਖੀ' ਤੋਂ ਮੁਹਲਤ ਮੰਗੀ ਸੀ। ਉਹ ਕਹਿ ਰਿਹਾ ਸੀ ਕਿ ਇਨ੍ਹਾਂ ਹੀ ਦਿਨਾਂ ਵਿੱਚ ਮੇਰਾ ਇੱਕ ਪੁੱਤਰ ਚੱਲ ਵੱਸਿਆ ਹੈ, ਇਸੇ ਹਫ਼ਤੇ ਮੇਰੀ ਇੱਕ ਗਾਂ ਮਰ ਗਈ ਹੈ ਅਤੇ ਇਸ ਸਦਮੇ ਕਾਰਨ ਮੇਰੀ ਬਿਰਧ ਘਰਵਾਲੀ ਨੂੰ ਅਧਰੰਗ ਹੋ ਗਿਆ ਹੈ। ਇਹ ਸਭ ਕੁਝ ਸੁਣ ਕੇ ਵੀ ਸ਼ਮਦਾਮ ਦਾ ਦਿਲ ਨਾ ਪਿਘਲਿਆ।

'ਮੁਰਸ਼ਦ' ਖ਼ੁਦ ਰਸਟੀਡੀਅਨ ਕੋਲ ਚੱਲ ਕੇ ਗਿਆ ਅਤੇ ਬਹੁਤ ਕੋਮਲਤਾ ਨਾਲ ਉਹਦੀ ਬਾਂਹ ਫੜ ਕੇ ਕਿਹਾ:

ਪਰ ਦੇਖੋ! ਤੁਸੀਂ ਉਸ ਪੁੰਨ-ਦਾਨ ਨੂੰ ਆਪਣੇ ਲਈ ਵੀ ਅਤੇ ਦਾਨੀਆਂ ਲਈ ਵੀ ਇੱਕ ਸਰਾਪ ਬਣਾ ਦਿੱਤਾ ਹੈ ਕਿਉਂਕਿ ਤੁਸੀਂ ਦਾਨੀਆਂ ਨੂੰ ਉਨ੍ਹਾਂ ਦੇ ਦਿੱਤੇ ਤੋਹਫ਼ਿਆਂ ਨਾਲ ਹੀ ਆਪਣਾ ਗ਼ੁਲਾਮ ਬਣਾ ਲੈਂਦੇ ਹੋ। ਤੁਸੀਂ ਉਨ੍ਹਾਂ ਦੇ ਕੱਤ ਕੇ ਦਿੱਤੇ ਧਾਗੇ ਦੇ ਚਾਬਕ ਬਣਾ ਕੇ, ਉਨ੍ਹਾਂ ਨੂੰ ਹੀ ਕੁੱਟਦੇ ਹੋ। ਜਿਹੜਾ ਕੱਪੜਾ ਉਹ ਤੁਹਾਨੂੰ ਬੁਣ ਕੇ ਦਿੰਦੇ ਹਨ, ਤੁਸੀਂ ਉਸੇ ਨਾਲ ਉਨ੍ਹਾਂ ਨੂੰ ਨੰਗਾ ਕਰ ਦਿੰਦੇ ਹੋ। ਜਿਹੜੀ ਰੋਟੀ ਉਹ ਤੁਹਾਨੂੰ ਪਕਾ ਕੇ ਦਿੰਦੇ ਹਨ, ਤੁਸੀਂ ਉਸੇ ਨਾਲ ਉਨ੍ਹਾਂ ਨੂੰ ਭੁੱਖਾ ਮਾਰਦੇ ਹੋ। ਜਿਹੜੇ ਪੱਥਰ ਉਹ ਤੁਹਾਡੇ ਲਈ ਕੱਟਦੇ ਅਤੇ ਘੜਦੇ ਹਨ, ਤੁਸੀਂ ਉਨ੍ਹਾਂ ਨਾਲ ਹੀ ਉਨ੍ਹਾਂ ਲਈ ਜੇਲ੍ਹਾਂ ਉਸਾਰ ਲੈਂਦੇ ਹੋ। ਜਿਹੜੀ ਲੱਕੜੀ ਉਹ ਤੁਹਾਨੂੰ ਨਿੱਘ ਲਈ ਦਿੰਦੇ ਹਨ, ਤੁਸੀਂ ਉਸ ਨਾਲ ਹੀ ਉਨ੍ਹਾਂ ਲਈ ਜੂਲੇ ਅਤੇ ਤਾਬੂਤ ਘੜ ਲੈਂਦੇ ਹੋ। ਤੁਸੀਂ , ਉਨ੍ਹਾਂ ਦਾ ਹੀ ਖ਼ੂਨ-ਪਸੀਨਾ, ਉਨ੍ਹਾਂ ਨੂੰ ਹੀ ਵਿਆਜ ਉੱਤੇ ਉਧਾਰਾ ਦੇ ਦਿੰਦੇ ਹੋ।

ਧਨ ਹੋਰ ਕੀ ਹੈ, ਸਿਵਾਏ ਲੋਕਾਂ ਦੇ ਖ਼ੂਨ-ਪਸੀਨੇ ਦੇ, ਜਿਸ ਨੂੰ ਕਪਟੀ ਲੋਕਾਂ ਨੇ ਛੋਟੇ-ਵੱਡੇ ਸਿੱਕਿਆਂ ਵਿੱਚ ਢਾਲ ਲਿਆ ਤਾਂ ਜੋ ਉਨ੍ਹਾਂ ਸਿੱਕਿਆਂ ਦੀ ਸਹਾਇਤਾ ਨਾਲ, ਉਨ੍ਹਾਂ ਹੀ ਲੋਕਾਂ ਨੂੰ ਬੰਦੀ ਬਣਾਇਆ ਜਾ ਸਕੇ ? ਧਨ-ਦੌਲਤ ਹੋਰ ਕੀ ਹੈ, ਸਿਵਾਏ ਲੋਕਾਂ ਦੇ ਖ਼ੂਨ-ਪਸੀਨੇ ਦੇ, ਜਿਸ ਨੂੰ ਉਨ੍ਹਾਂ ਲੋਕਾਂ ਨੇ ਇਕੱਠਾ ਕਰ ਲਿਆ ਹੈ, ਜਿਹੜੇ ਸਭ ਤੋਂ ਘੱਟ ਖ਼ੂਨ-ਪਸੀਨਾ ਵਹਾਉਂਦੇ ਹਨ, ਤਾਂ ਜੋ ਉਹਦੀ ਸਹਾਇਤਾ ਨਾਲ, ਉਨ੍ਹਾਂ ਹੀ ਲੋਕਾਂ ਦੀਆਂ ਹੱਡੀਆਂ ਪੀਸੀਆਂ ਜਾ ਸਕਣ, ਜਿਹੜੇ ਸਭ ਤੋਂ ਵੱਧ ਖ਼ੂਨ-ਪਸੀਨਾ ਵਹਾਉਂਦੇ ਹਨ ?

ਲਾਹਨਤ ਹੈ, ਬਾਰ-ਬਾਰ ਲਾਹਨਤ ਹੈ, ਉਨ੍ਹਾਂ ਨੂੰ, ਜਿਹੜੇ ਧਨ-ਦੌਲਤ ਇਕੱਠੀ ਕਰਦੇ ਹੋਏ, ਆਪਣੇ ਹਿਰਦੇ ਅਤੇ ਵਿਵੇਕ ਦਾ ਸੱਤਿਆਨਾਸ ਕਰ ਲੈਂਦੇ ਹਨ, ਆਪਣੇ ਦਿਨਾਂ ਅਤੇ ਰਾਤਾਂ ਦਾ ਖ਼ੂਨ ਕਰ ਦਿੰਦੇ ਹਨ ਕਿਉਂਕਿ ਉਨ੍ਹਾਂ ਨੂੰ ਇਸ ਗੱਲ ਦਾ ਗਿਆਨ ਹੀ ਨਹੀਂ ਕਿ ਉਹ ਕੀ ਇਕੱਠਾ ਕਰ ਰਹੇ ਹਨ।

ਵੇਸਵਾਵਾਂ, ਹਤਿਆਰਿਆਂ ਅਤੇ ਚੋਰਾਂ ਦਾ ਪਸੀਨਾ; ਤਪਦਿਕ, ਕੋਹੜ ਤੇ ਅਧਰੰਗ ਦੇ ਮਾਰਿਆਂ ਦਾ ਪਸੀਨਾ; ਅੰਨ੍ਹਿਆਂ, ਲੰਗੜਿਆਂ-ਲੂਲ੍ਹਿਆਂ ਦਾ ਪਸੀਨਾ; ਹਾਲੀਆਂ ਤੇ ਉਨ੍ਹਾਂ ਦੇ ਬਲਦਾਂ, ਆਜੜੀਆਂ ਤੇ ਉਨ੍ਹਾਂ ਦੀਆਂ ਭੇਡਾਂ, ਇੱਜੜਾਂ ਅਤੇ ਉਨ੍ਹਾਂ ਨੂੰ ਚਾਰਨ ਵਾਲਿਆਂ ਦਾ ਪਸੀਨਾ। ਉਹ ਇਹ ਸਭ ਅਤੇ ਹੋਰ ਕਿੰਨੇ ਹੀ ਪਸੀਨੇ ਆਪਣੇ ਗੁਦਾਮਾਂ ਵਿੱਚ ਭਰ ਲੈਂਦੇ ਹਨ।

ਅਨਾਥਾਂ ਅਤੇ ਬਦਮਾਸ਼ਾਂ ਦਾ ਖ਼ੂਨ; ਨਿਰਅੰਕੁਸ਼ ਆਪ-ਹੁਦਰੇ ਹਾਕਮਾਂ ਤੇ ਸ਼ਹੀਦਾਂ ਦਾ ਖ਼ੂਨ; ਬਦਕਾਰਾਂ ਤੇ ਇਮਾਨਦਾਰਾਂ ਦਾ ਖ਼ੂਨ; ਲੁਟੇਰਿਆਂ ਤੇ ਲੁੱਟੇ ਜਾਣ ਵਾਲਿਆਂ ਦਾ ਖ਼ੂਨ; ਜੱਲਾਦਾਂ ਤੇ ਉਨ੍ਹਾਂ ਦੇ ਹੱਥੋਂ ਮਾਰੇ ਜਾਣ ਵਾਲਿਆਂ ਦਾ ਖ਼ੂਨ;

ਜੋਕਾਂ ਤੇ ਠੱਗਾਂ ਤੇ ਉਨ੍ਹਾਂ ਦੁਆਰਾ ਚੂਸੇ ਤੇ ਠੱਗੇ ਜਾਣ ਵਾਲਿਆਂ ਦਾ ਖ਼ੂਨ—ਦੌਲਤ ਦੇ ਜਮ੍ਹਾਂਖੋਰ, ਇਨ੍ਹਾਂ ਸਾਰੇ ਖ਼ੂਨਾਂ ਅਤੇ ਹੋਰ ਬਹੁਤ ਸਾਰੇ ਖ਼ੂਨਾਂ ਨਾਲ ਗੁਦਾਮ ਭਰ ਲੈਂਦੇ ਹਨ।

ਹਾਂ ਲਾਹਨਤ ਹੈ, ਬਹੁਤ-ਬਹੁਤ ਲਾਹਨਤ ਹੈ ਉਨ੍ਹਾਂ ਉੱਤੇ, ਜਿਨ੍ਹਾਂ ਦਾ ਮਾਲ-ਅਸਬਾਬ, ਧਨ-ਦੌਲਤ ਤੇ ਵਪਾਰ ਦੀ ਸਮੱਗਰੀ ਇਨਸਾਨਾਂ ਦਾ ਪਸੀਨਾ ਅਤੇ ਖ਼ੂਨ ਹੈ। ਕਿਉਂਕਿ ਪਸੀਨੇ ਅਤੇ ਖ਼ੂਨ ਨੇ ਅੰਤ ਨੂੰ ਆਪਣੀ ਕੀਮਤ ਵਸੂਲ ਕਰਨੀ ਹੈ ਅਤੇ ਉਹ ਕੀਮਤ ਬਹੁਤ ਭਿਆਨਕ ਅਤੇ ਉਹਦੀ ਵਸੂਲੀ ਅਤਿਅੰਤ ਭਿਅੰਕਰ ਹੋਵੇਗੀ।

ਕਰਜ਼ ਦੇਣਾ ਅਤੇ ਉਹ ਵੀ ਵਿਆਜ ਲਈ! ਇਹ ਸੱਚ-ਮੁੱਚ ਅਕ੍ਰਿਤਘਣਤਾ ਹੈ, ਏਨੀ ਭਾਰੀ ਬੇਸ਼ਰਮੀ, ਜਿਸ ਦੀ ਮੁਆਫ਼ੀ ਨਹੀਂ ਮਿਲ ਸਕਦੀ।

ਆਖ਼ਰ ਤੁਹਾਡੇ ਕੋਲ ਕਰਜ਼ਾ ਦੇਣ ਲਈ ਹੈ ਕੀ? ਕੀ ਤੁਹਾਡਾ ਜੀਵਨ ਵੀ ਇੱਕ ਦਾਤ ਨਹੀਂ ਹੈ? ਜੇ 'ਪਰਮੇਸ਼ਰ' ਆਪਣੀਆਂ ਬਖ਼ਸ਼ੀਆਂ ਦਾਤਾਂ ਵਿੱਚੋਂ ਸਭ ਤੋਂ ਮਾਮੂਲੀ ਦਾ ਵੀ ਵਿਆਜ ਵਸੂਲਣਾ ਚਾਹੇ ਤਾਂ ਤੁਸੀਂ ਉਹਨੂੰ ਕਿਸ ਚੀਜ਼ ਨਾਲ ਅਦਾ ਕਰੋਗੇ?

ਕੀ ਇਹ ਸਾਰਾ ਸੰਸਾਰ ਇੱਕ ਸਾਂਝਾ ਖ਼ਜ਼ਾਨਾਂ ਨਹੀਂ, ਜਿਸ ਵਿੱਚ ਹਰ ਇਨਸਾਨ, ਹਰ ਚੀਜ਼, ਸਭ ਦੀ ਉਪਜੀਵਕਾ ਲਈ ਆਪਣਾ ਸਭ ਕੁਝ ਜਮ੍ਹਾਂ ਕਰਵਾ ਦਿੰਦੀ ਹੈ? ਕੀ ਬੁਲਬੁਲ ਆਪਣਾ ਗੀਤ ਤੇ ਬਹਾਰ ਆਪਣਾ ਨਿਰਮਲ ਜਲ ਕਰਜ਼ੇ ਉੱਤੇ ਦਿੰਦੀ ਹੈ?

ਕੀ ਬੋਹੜ ਆਪਣੀ ਛਾਂ ਤੇ ਖਜੂਰ ਆਪਣਾ ਸ਼ਹਿਦ ਵਰਗਾ ਮਿੱਠਾ ਫਲ, ਉਧਾਰ ਦਿੰਦੇ ਹਨ?

ਕੀ ਭੇਡ ਆਪਣੀ ਉੱਨ ਤੇ ਗਊ ਆਪਣਾ ਦੁੱਧ ਵਿਆਜ ਕਮਾਉਣ ਲਈ ਦਿੰਦੀ ਹੈ?

ਕੀ ਬੱਦਲ ਆਪਣਾ ਮੀਂਹ ਤੇ 'ਸੂਰਜ' ਆਪਣਾ ਨਿੱਘ ਤੇ ਚਾਨਣ ਮੁੱਲ ਵੇਚਦੇ ਹਨ?

ਇਨ੍ਹਾਂ ਅਤੇ ਹੋਰ ਹਜ਼ਾਰਾਂ ਚੀਜ਼ਾਂ ਤੋਂ ਬਿਨਾਂ ਤੁਹਾਡਾ ਜੀਵਨ ਕੀ ਹੋਵੇਗਾ? ਤੁਹਾਡੇ ਵਿੱਚੋਂ ਕੌਣ ਦੱਸ ਸਕਦਾ ਹੈ ਕਿ ਸੰਸਾਰ ਦੇ ਖ਼ਜ਼ਾਨੇ ਵਿੱਚ ਕਿਸ ਮਨੁੱਖ ਜਾਂ ਕਿਸ ਚੀਜ਼ ਨੇ ਸਭ ਤੋਂ ਵੱਧ ਜਾਂ ਸਭ ਤੋਂ ਘੱਟ ਜਮ੍ਹਾਂ ਕਰਵਾਇਆ ਹੈ?

ਸ਼ਮਦਾਮ, ਕੀ ਤੂੰ ਰਸਟੀਡੀਅਨ ਦੇ 'ਬੇੜੀ' ਵਿੱਚ ਪਾਏ ਯੋਗਦਾਨ ਦਾ ਹਿਸਾਬ ਲਾ ਸਕਦਾ ਹੈਂ? ਅਤੇ ਫਿਰ ਵੀ ਤੂੰ ਉਸੇ ਦੇ ਯੋਗਦਾਨ—ਸ਼ਾਇਦ ਉਹਦੇ ਯੋਗਦਾਨ ਦਾ ਬਹੁਤ ਨਿਗੂਣਾ ਭਾਗ—ਉਸੇ ਨੂੰ ਕਰਜ਼ ਉੱਤੇ ਦੇ ਕੇ ਹੀ ਉਹਦੇ ਕੋਲੋਂ ਵਿਆਜ

ਵੀ ਵਸੂਲ ਕਰੇਂਗਾ ? ਕੀ ਫਿਰ ਵੀ ਤੂੰ ਉਸ ਨੂੰ ਜੇਲ੍ਹ ਵਿੱਚ ਭੇਜੇਂਗਾ ਤਾਂ ਜੋ ਉਹ ਉਥੇ ਪਿਆ ਉਸ ਵਿੱਚ ਸੜਦਾ ਰਹੇ ?

ਤੁਸੀਂ ਰਸਟੀਡੀਅਨ ਤੋਂ ਵਿਆਜ ਕਾਹਦਾ ਮੰਗਦੇ ਹੋ ? ਕੀ ਤੁਹਾਨੂੰ ਨਜ਼ਰ ਨਹੀਂ ਆਉਂਦਾ ਕਿ ਉਹਦੇ ਲਈ ਤੁਹਾਡਾ ਇਹ ਉਧਾਰ ਕਿੰਨਾ ਲਾਹੇਵੰਦ ਰਿਹਾ ਹੈ ? ਉਹਦਾ ਪੁੱਤਰ ਮੌਤ ਦੇ ਮੂੰਹ ਵਿੱਚ ਚਲਾ ਗਿਆ ਹੈ, ਉਹਦੀ ਗਾਂ ਮਰ ਗਈ ਹੈ ਅਤੇ ਉਹਦੀ ਪਤਨੀ ਨੂੰ ਅਧਰੰਗ ਹੋ ਗਿਆ ਹੈ ? ਤੁਸੀਂ ਇਸ ਤੋਂ ਬਿਹਤਰ ਕਿਹੜੀ ਅਦਾਇਗੀ ਚਾਹੁੰਦੇ ਹੋ ? ਇੱਕ ਕੁੱਬੀ ਪਿੱਠ, ਏਨੇ ਉੱਲੀ ਲੱਗੇ ਚੀਥੜੇ ਚੁੱਕੀ ਫਿਰਦੀ ਹੈ। ਤੁਸੀਂ ਇਸ ਤੋਂ ਵਧੀਆ ਕਿਹੜਾ ਵਿਆਜ ਵਸੂਲ ਕਰ ਸਕਦੇ ਹੋ ?

ਸ਼ਮਦਾਮ, ਤੂੰ ਆਪਣੀਆਂ ਅੱਖਾਂ ਮਲ। ਜਾਗ ਪਉ, ਇਸ ਤੋਂ ਪਹਿਲੋਂ ਕਿ ਤੈਨੂੰ ਵੀ ਆਪਣੇ ਕਰਜ਼ੇ ਸੂਦ ਸਮੇਤ ਅਦਾ ਕਰਨ ਲਈ ਕਿਹਾ ਜਾਵੇ ਅਤੇ ਲਾਪਰਵਾਹੀ ਜਾਂ ਦੇਰੀ ਦੀ ਸੂਰਤ ਵਿੱਚ ਤੈਨੂੰ ਵੀ ਜੇਲ੍ਹ ਵਿੱਚ ਘਸੀਟ ਕੇ ਲੈ ਜਾਇਆ ਜਾਵੇ ਅਤੇ ਉਥੇ ਸੜਦੇ ਰਹਿਣ ਲਈ ਛੱਡ ਦਿੱਤਾ ਜਾਵੇ।

ਸਾਥੀਓ, ਇਹੋ ਗੱਲ ਮੈਂ ਤੁਹਾਨੂੰ ਸਾਰਿਆਂ ਨੂੰ ਕਹਿੰਦਾ ਹਾਂ—ਆਪਣੀਆਂ ਅੱਖਾਂ ਮਲੋ ਅਤੇ ਨੀਂਦ ਤੋਂ ਜਾਗੋ।

ਜਦੋਂ ਵੀ ਤੁਸੀਂ ਦੇ ਸਕਦੇ ਹੋਵੋ ਤੇ ਜਿੰਨਾ ਵੀ ਦੇ ਸਕਦੇ ਹੋਵੋ, ਸਾਰਾ ਦੇ ਦਿਓ। ਪਰ ਕਦੇ ਵੀ ਕਰਜ਼ੇ ਉੱਤੇ ਕੁਝ ਨਾ ਦਿਓ, ਤਾਂ ਜੋ ਉਹ ਸਭ ਕੁਝ ਜੋ ਤੁਹਾਡੇ ਕੋਲ ਹੈ, ਤੁਹਾਡੇ ਜੀਵਨ ਸਮੇਤ, ਕਰਜ਼ਾ ਨਾ ਬਣ ਜਾਵੇ ਅਤੇ ਉਸ ਕਰਜ਼ੇ ਦੀ ਤੁਰੰਤ ਅਦਾਇਗੀ ਨਾ ਕਰ ਸਕਣ ਕਾਰਨ, ਤੁਹਾਨੂੰ ਦੀਵਾਲੀਆ ਸਮਝ ਕੇ ਜੇਲ੍ਹ ਵਿੱਚ ਸੁੱਟ ਦਿੱਤਾ ਜਾਵੇ।

*ਨਰੋਂਦਾ:* ਇਸ ਤੋਂ ਬਾਅਦ 'ਮੁਰਸ਼ਦ' ਨੇ ਆਪਣੇ ਹੱਥ ਵਿੱਚ ਫੜੇ ਕਾਗ਼ਜ਼ ਉੱਤੇ ਮੁੜ ਨਜ਼ਰ ਪਾਈ ਤੇ ਜਾਣ-ਬੁਝ ਕੇ ਉਹਨੂੰ ਪੁਰਜ਼ਾ-ਪੁਰਜ਼ਾ ਕਰ ਦਿੱਤਾ ਅਤੇ ਉਹ ਪੁਰਜ਼ੇ ਹਵਾ ਵਿੱਚ ਉੱਡਾ ਦਿੱਤੇ। ਫਿਰ ਉਹਨੇ ਬੇੜੀ ਦੇ ਖ਼ਜ਼ਾਨਚੀ, ਹਿਮਬਾਲ ਵੱਲ ਮੂੰਹ ਕਰ ਕੇ ਉਸ ਨੂੰ ਕਿਹਾ,

***ਮੀਰਦਾਦ:*** ਤੂੰ ਰਸਟੀਡੀਅਨ ਨੂੰ ਏਨੀ ਕੁ ਰਕਮ ਦੇ ਦੇ, ਜਿਸ ਨਾਲ ਇਹ ਦੋ ਗਾਵਾਂ ਖ਼ਰੀਦ ਲਵੇ ਅਤੇ ਇਹਦਾ ਤੇ ਇਹਦੀ ਪਤਨੀ ਦਾ ਜੀਵਨ ਦੇ ਅੰਤ ਤਕ ਗੁਜ਼ਾਰਾ ਚਲਦਾ ਰਹੇ।

ਅਤੇ ਰਸਟੀਡੀਅਨ, ਤੂੰ ਹੁਣ ਸ਼ਾਂਤ ਮਨ ਨਾਲ ਵਾਪਸ ਜਾ। ਤੂੰ ਕਰਜ਼ੇ ਤੋਂ ਮੁਕਤ ਹੋ ਗਿਆ ਹੈਂ, ਪਰ ਯਾਦ ਰੱਖੀਂ ਕਿ ਤੂੰ ਕਦੇ ਸ਼ਾਹੂਕਾਰ ਨਾ ਬਣੀਂ ਕਿਉਂਕਿ ਕਰਜ਼ਾ ਦੇਣ ਵਾਲੇ ਦਾ ਕਰਜ਼ਾ, ਕਰਜ਼ਾ ਲੈਣ ਵਾਲੇ ਦੇ ਕਰਜ਼ੇ ਨਾਲੋਂ ਕਿਤੇ ਵੱਧ ਭਾਰਾ ਹੁੰਦਾ ਹੈ।

## ਸ਼ਮਦਾਮ ਰਿਸ਼ਵਤ ਦਾ ਸਹਾਰਾ ਲੈਂਦਾ ਹੈ
## ਸ਼ਮਦਾਮ ਮੀਰਦਾਦ ਵਿਰੁੱਧ ਆਪਣੀ ਲੜਾਈ ਵਿੱਚ
## ਰਿਸ਼ਵਤ ਦਾ ਸਹਾਰਾ ਲੈਂਦਾ ਹੈ।

ਨਰੌਂਦਾ: ਕਈ ਦਿਨਾਂ ਤਕ ਰਸਟੀਡੀਅਨ ਦਾ ਮੁਆਮਲਾ 'ਬੇੜੀ' ਵਿੱਚ ਚਰਚਾ ਦਾ ਮੁੱਖ ਵਿਸ਼ਾ ਬਣਿਆ ਰਿਹਾ। ਮਿਕੇਯਨ, ਮਿਕਾਸਟਰ ਤੇ ਜ਼ੈਮੋਰਾ ਨੇ ਜ਼ੋਰਦਾਰ ਢੰਗ ਨਾਲ 'ਮੁਰਸ਼ਦ' ਦੀ ਤਾਰੀਫ਼ ਕੀਤੀ। ਜ਼ੈਮੋਰਾ ਨੇ ਕਿਹਾ, ਉਸ ਨੂੰ ਤਾਂ ਪੈਸਾ ਦੇਖਣ ਅਤੇ ਛੂਹਣ ਤੋਂ ਵੀ ਨਫ਼ਰਤ ਹੈ। ਬੈਨੂਨ ਤੇ ਅਬਿਮਾਰ ਨੇ ਦੱਬੀ ਜ਼ਬਾਨ ਵਿੱਚ ਸਹਿਮਤੀ ਵੀ ਪ੍ਰਗਟ ਕੀਤੀ ਅਤੇ ਅਸਹਿਮਤੀ ਵੀ। ਹਿਮਬਾਲ ਨੇ ਖੁੱਲ੍ਹੇ ਤੌਰ ਤੇ ਉਹਦਾ ਵਿਰੋਧ ਕਰਦੇ ਹੋਏ ਕਿਹਾ: ਪੈਸੇ ਤੋਂ ਬਿਨਾਂ ਸੰਸਾਰ ਦਾ ਕਾਰ-ਵਿਹਾਰ ਬਿਲਕੁਲ ਨਹੀਂ ਚੱਲ ਸਕਦਾ; ਅਤੇ ਅਮੀਰੀ ਕਿਰਸ ਅਤੇ ਮਿਹਨਤ ਦੇ ਬਦਲੇ 'ਪਰਮੇਸ਼ਰ' ਦਾ ਦਿੱਤਾ ਉਚਿਤ ਇਵਜ਼ਾਨਾ ਹੈ, ਜਿਸ ਤਰ੍ਹਾਂ ਗ਼ਰੀਬੀ, ਆਲਸ ਤੇ ਫ਼ਜ਼ੂਲ-ਖ਼ਰਚੀ ਬਦਲੇ 'ਰੱਬ' ਦੁਆਰਾ ਦਿੱਤੀ ਪ੍ਰਤੱਖ ਸਜ਼ਾ ਹੈ। ਅਤੇ ਸ਼ਾਹੂਕਾਰ ਤੇ ਕਰਜ਼ਈ ਤਾਂ ਦੁਨੀਆਂ ਦੇ ਅੰਤ ਤਕ ਰਹਿਣਗੇ।

ਉਸ ਸਮੇਂ ਸ਼ਮਦਾਮ 'ਮੁਖੀ' ਦੇ ਤੌਰ ਤੇ ਆਪਣੀ ਪ੍ਰਤਿਸ਼ਠਾ ਨੂੰ ਦੁਬਾਰਾ ਕਾਇਮ ਕਰਨ ਦੇ ਜਤਨਾਂ ਵਿੱਚ ਰੁੱਝਾ ਹੋਇਆ ਸੀ। ਉਹਨੇ ਮੈਨੂੰ ਆਪਣੇ ਕੋਲ ਬੁਲਾ ਕੇ ਕੋਠੜੀ ਦੀ ਇਕਾਂਤ ਵਿੱਚ ਕਿਹਾ: ਤੂੰ ਇਸ 'ਬੇੜੀ' ਦਾ ਲੇਖਕ ਤੇ ਇਤਿਹਾਸਕਾਰ ਹੈਂ। ਤੂੰ ਇੱਕ ਗ਼ਰੀਬ ਬਾਪ ਦਾ ਪੁੱਤਰ ਹੈਂ। ਤੇਰੇ ਪਿਤਾ ਕੋਲ ਕੋਈ ਜ਼ਮੀਨ ਨਹੀਂ। ਉਹਨੂੰ ਆਪਣੀ ਪਤਨੀ ਤੇ ਸੱਤ ਬੱਚਿਆਂ ਦੀਆਂ ਜ਼ਰੂਰੀ ਲੋੜਾਂ ਪੂਰੀਆਂ ਕਰਨ ਲਈ ਜਾਨ ਮਾਰਨੀ ਪੈਂਦੀ ਹੈ। ਤੂੰ ਇਸ ਦੁੱਖਦਾਈ ਘਟਨਾ ਦਾ ਇੱਕ ਸ਼ਬਦ ਵੀ ਲਿਖਤ ਵਿੱਚ ਨਾ ਲਿਆਈਂ, ਤਾਂ ਜੋ ਸਾਡੇ ਪਿੱਛੋਂ ਆਉਣ ਵਾਲੇ ਲੋਕ, ਉਸ ਨੂੰ ਸ਼ਮਦਾਮ ਉੱਤੇ ਹੱਸਣ ਦਾ ਬਹਾਨਾ ਨਾ ਬਣਾ ਲੈਣ। ਜੇ ਤੂੰ ਇਸ ਨੀਚ ਮੀਰਦਾਦ ਦਾ ਖਹਿੜਾ ਛੱਡ ਦੇਵੇਂ ਤਾਂ ਮੈਂ ਤੇਰੇ ਪਿਤਾ ਨੂੰ ਜ਼ਮੀਨ ਦਾ ਮਾਲਕ ਬਣਾ ਦਿਆਂਗਾ,

ਉਹਦੇ ਭੜੋਲੇ ਅਨਾਜ ਨਾਲ ਭਰ ਦਿਆਂਗਾ ਅਤੇ ਉਹਨੂੰ ਰੁਪਏ-ਪੈਸੇ ਵੱਲੋਂ ਵੀ ਮਾਲਾਮਾਲ ਕਰ ਦਿਆਂਗਾ।

ਮੈਂ ਜਵਾਬ ਦਿੱਤਾ: ਸ਼ਮਦਾਮ, 'ਰੱਬ' ਮੇਰੇ ਪਿਤਾ ਤੇ ਉਹਦੇ ਪਰਵਾਰ ਦਾ ਇਸ ਤਰ੍ਹਾਂ ਧਿਆਨ ਰੱਖੇਗਾ, ਜਿਸ ਤਰ੍ਹਾਂ ਤੂੰ ਕਦੇ ਨਹੀਂ ਰੱਖ ਸਕਦਾ। ਜਿੱਥੋਂ ਤਕ ਮੀਰਦਾਦ ਦਾ ਸੰਬੰਧ ਹੈ, ਮੈਂ ਉਹਨੂੰ ਆਪਣਾ 'ਮੁਰਸ਼ਦ' ਅਤੇ ਮੁਕਤੀਦਾਤਾ ਪ੍ਰਵਾਨ ਕਰ ਲਿਆ ਹੈ। ਉਹਦਾ ਲੜ ਛੱਡਣ ਨਾਲੋਂ ਮੈਂ ਪ੍ਰਾਣ ਤਿਆਗ ਦੇਣੇ ਪਸੰਦ ਕਰਾਂਗਾ। ਜਿੱਥੋਂ ਤਕ 'ਬੇੜੀ' ਦੇ ਇਤਿਹਾਸ ਦਾ ਸੰਬੰਧ ਹੈ, ਉਹ ਮੈਂ ਪੂਰੀ ਇਮਾਨਦਾਰੀ ਨਾਲ, ਆਪਣੀ ਸੂਝ-ਬੂਝ ਤੇ ਯੋਗਤਾ ਅਨੁਸਾਰ ਵੱਧ ਤੋਂ ਵੱਧ ਠੀਕ ਢੰਗ ਨਾਲ ਲਿਖਾਂਗਾ।

ਬਾਅਦ ਵਿੱਚ ਮੈਨੂੰ ਪਤਾ ਲੱਗਾ ਕਿ ਸ਼ਮਦਾਮ ਨੇ ਜੋ ਪੇਸ਼ਕਸ਼ ਮੈਨੂੰ ਕੀਤੀ ਸੀ ਉਹੀ ਦੂਸਰੇ ਹਰ ਸਾਥੀ ਨੂੰ ਵੀ ਕੀਤੀ ਸੀ। ਉਸ ਨੂੰ ਇਸ ਵਿੱਚ ਕਿੰਨੀ ਕੁ ਸਫਲਤਾ ਮਿਲੀ, ਮੈਂ ਨਾ ਜਾਣ ਸਕਿਆ। ਹਾਂ, ਇਹ ਜ਼ਰੂਰ ਮਹਿਸੂਸ ਹੁੰਦਾ ਸੀ ਕਿ 'ਪਰਬਤੀ-ਨਿਵਾਸ' ਵਿੱਚ ਹਿਮਬਾਲ ਦੀ ਹਾਜ਼ਰੀ ਪਹਿਲੋਂ ਦੀ ਤਰ੍ਹਾਂ ਬਾਕਾਇਦਾ ਨਹੀਂ ਸੀ ਰਹੀ।

# ਹਿਮਬਾਲ ਦੇ ਪਿਤਾ ਦੀ ਮੌਤ

## ਮੀਰਦਾਦ ਹਿਮਬਾਲ ਦੇ ਪਿਤਾ ਦੀ ਮੌਤ ਅਤੇ ਜਿਨ੍ਹਾਂ ਹਾਲਾਤ ਵਿੱਚ ਉਸ ਦੀ ਮੌਤ ਹੋਈ, ਬਾਰੇ ਭਵਿਖ ਬਾਣੀ ਕਰਦਾ ਹੈ। ਉਹ ਮੌਤ ਦੀ ਗੱਲ ਕਰਦਾ ਹੈ।

**ਸਮਾਂ ਸਭ ਤੋਂ ਵੱਡਾ ਮਦਾਰੀ ਹੈ।**
**ਸਮੇਂ ਦਾ ਪਹੀਆ, ਉਹਦਾ ਹਾਲ ਤੇ ਧੁਰਾ।**

*ਨਰੌਂਦਾ:* ਲੰਮੇ ਸਮੇਂ ਤੋਂ ਬਾਅਦ ਜਦ ਬਹੁਤ ਸਾਰਾ ਪਾਣੀ ਪਰਬਤਾਂ ਤੋਂ ਹੇਠਾਂ ਵਹਿੰਦਾ ਹੋਇਆ, ਸਮੁੰਦਰ ਵਿੱਚ ਜਾ ਮਿਲਿਆ ਸੀ, ਹਿਮਬਾਲ ਨੂੰ ਛੱਡ ਕੇ ਬਾਕੀ ਸਭ ਸਾਥੀ ਇੱਕ ਵਾਰ ਫਿਰ 'ਪਰਬਤੀ-ਨਿਵਾਸ' ਵਿੱਚ 'ਮੁਰਸ਼ਦ' ਦੇ ਦੁਆਲੇ ਇਕੱਠੇ ਹੋਏ।

'ਮੁਰਸ਼ਦ' 'ਰੱਬੀ ਰਜ਼ਾ' ਬਾਰੇ ਚਰਚਾ ਕਰ ਰਿਹਾ ਸੀ, ਪਰ ਉਸ ਨੇ ਅਚਨਚੇਤ ਰੁਕ ਕੇ ਕਿਹਾ,

***ਮੀਰਦਾਦ:*** ਹਿਮਬਾਲ ਬਿਪਤਾ ਵਿੱਚ ਫਸਿਆ ਹੋਇਆ ਹੈ। ਉਹ ਸਹਾਇਤਾ ਲਈ ਸਾਡੇ ਕੋਲ ਆਉਣਾ ਚਾਹੁੰਦਾ ਹੈ, ਪਰ ਉਹਦੇ ਕਦਮ ਸ਼ਰਮ ਦੇ ਮਾਰੇ ਇਸ ਪਾਸੇ ਨਹੀਂ ਉੱਠਦੇ। ਅਬਿਮਾਰ, ਤੂੰ ਜਾ ਅਤੇ ਉਹਦੀ ਬਾਂਹ ਫੜ।

*ਨਰੌਂਦਾ:* ਅਬਿਮਾਰ ਬਾਹਰ ਗਿਆ ਅਤੇ ਛੇਤੀ ਹੀ ਹਿਮਬਾਲ ਨੂੰ ਨਾਲ ਲੈ ਕੇ ਵਾਪਸ ਆ ਗਿਆ। ਹਿਮਬਾਲ ਬੁਰੀ ਤਰ੍ਹਾਂ ਹਟਕੋਰੇ ਲੈ ਰਿਹਾ ਸੀ, ਅਤੇ ਉਹਦਾ ਚਿਹਰਾ ਬਹੁਤ ਉਦਾਸ ਸੀ।

***ਮੀਰਦਾਦ:*** ਹਿਮਬਾਲ, ਮੇਰੇ ਕੋਲ ਆ ਜਾ।

ਓਹ, ਹਿਮਬਾਲ, ਹਿਮਬਾਲ! ਤੇਰਾ ਪਿਤਾ ਚਲਾਣਾ ਕਰ ਗਿਆ ਹੈ, ਲੱਗਦਾ ਹੈ ਇਸ ਲਈ ਤੂੰ ਏਨਾ ਬੇਬਸ ਹੋ ਗਿਆ ਹੈਂ ਕਿ ਤੇਰਾ ਦਿਲ ਦੁੱਖ ਨਾਲ ਭਰਿਆ ਹੋਇਆ

ਹੈ ਅਤੇ ਤੇਰੇ ਲਹੂ ਨੂੰ ਹੰਝੂਆਂ ਵਿੱਚ ਬਦਲ ਦਿੱਤਾ ਹੈ। ਜਦ ਤੇਰੇ ਸਾਰੇ ਪਰਵਾਰ ਦੀ ਮੌਤ ਹੋ ਜਾਵੇਗੀ ਤਾਂ ਤੂੰ ਕੀ ਕਰੇਂਗਾ ? ਜਦ ਇਸ ਸੰਸਾਰ ਦੇ ਸਾਰੇ ਪਿਤਾ, ਸਾਰੀਆਂ ਮਾਵਾਂ, ਸਾਰੀਆਂ ਭੈਣਾਂ ਅਤੇ ਸਾਰੇ ਭਰਾ ਤੇਰੇ ਹੱਥਾਂ ਤੇ ਤੇਰੀਆਂ ਅੱਖਾਂ ਦੀ ਪਹੁੰਚ ਤੋਂ ਦੂਰ ਹੋ ਜਾਣਗੇ ਤਾਂ ਤੂੰ ਕੀ ਕਰੇਂਗਾ ?

*ਹਿਮਬਾਲ:* ਹਾਂ, 'ਮੁਰਸ਼ਦ'। ਮੇਰੇ ਪਿਤਾ ਦੀ ਮੌਤ ਹੋ ਗਈ, ਹਿੰਸਾ ਨਾਲ। ਜਿਹੜਾ ਬਲਦ ਉਹਨੇ ਪਿੱਛੇ ਜਿਹੇ ਖ਼ਰੀਦਿਆ ਸੀ, ਕੱਲ੍ਹ ਸ਼ਾਮ ਉਹਨੇ ਉਹਦੇ ਪੇਟ ਵਿੱਚ ਸਿੰਗ ਖੋਭ ਦਿੱਤਾ ਅਤੇ ਉਸ ਦੀ ਖੋਪਰੀ ਭੰਨ ਦਿੱਤੀ। ਮੈਨੂੰ ਥੋੜ੍ਹੀ ਦੇਰ ਪਹਿਲੋਂ ਹੀ ਇਹ ਸੁਨੇਹਾ ਮਿਲਿਆ ਹੈ। ਮੈਂ ਬਹੁਤ ਦੁਖੀ ਹਾਂ, ਓਹ, ਮੈਂ ਬਹੁਤ ਦੁਖੀ ਹਾਂ!

***ਮੀਰਦਾਦ:*** ਇਉਂ ਲਗਦਾ ਹੈ ਕਿ ਉਹ ਠੀਕ ਉਸ ਸਮੇਂ ਮੌਤ ਦਾ ਸ਼ਿਕਾਰ ਹੋ ਗਿਆ ਜਦ ਉਹਨੂੰ ਇਸ ਸੰਸਾਰ ਦੀਆਂ ਰਹਿਮਤਾਂ ਪ੍ਰਾਪਤ ਹੋਣ ਵਾਲੀਆਂ ਸਨ।

*ਹਿਮਬਾਲ:* ਤੇਰੀ ਗੱਲ ਠੀਕ ਹੈ 'ਮੁਰਸ਼ਦ', ਇਸੇ ਤਰ੍ਹਾਂ ਹੋਇਆ ਹੈ।

***ਮੀਰਦਾਦ:*** ਅਤੇ ਉਸ ਦੀ ਮੌਤ ਤੈਨੂੰ ਇਸ ਲਈ ਹੋਰ ਵੱਧ ਦੁੱਖਦਾਈ ਪ੍ਰਤੀਤ ਹੋ ਰਹੀ ਹੈ ਕਿਉਂਕਿ ਬਲਦ ਉਨ੍ਹਾਂ ਪੈਸਿਆਂ ਨਾਲ ਖ਼ਰੀਦਿਆ ਗਿਆ ਸੀ, ਜਿਹੜੇ ਤੂੰ ਉਸ ਨੂੰ ਭੇਜੇ ਸਨ।

*ਹਿਮਬਾਲ:* ਹਾਂ ਠੀਕ ਇਸੇ ਤਰ੍ਹਾਂ ਹੋਇਆ ਹੈ 'ਮੁਰਸ਼ਦ'। ਇਉਂ ਲਗਦਾ ਹੈ ਕਿ ਤੂੰ ਜਾਣੀ-ਜਾਣ ਹੈਂ।

***ਮੀਰਦਾਦ:*** ਅਤੇ ਉਹ ਪੈਸੇ ਮੀਰਦਾਦ ਪ੍ਰਤੀ ਤੇਰੇ ਪ੍ਰੇਮ ਦਾ ਮੁੱਲ ਸਨ।

*ਨਰੌਂਦਾ:* ਹਿਮਬਾਲ ਅੱਗੇ ਕੁਝ ਨਾ ਬੋਲ ਸਕਿਆ, ਕਿਉਂਕਿ ਹੰਝੂਆਂ ਨਾਲ ਉਹਦਾ ਗਲਾ ਭਰ ਆਇਆ।

***ਮੀਰਦਾਦ:*** ਹਿਮਬਾਲ, ਤੇਰਾ ਪਿਤਾ ਮਰਿਆ ਨਹੀਂ। ਨਾ ਹੀ ਅਜੇ ਉਹਦਾ ਸਰੂਪ ਅਤੇ ਪਰਛਾਵਾਂ ਮਰਿਆ ਹੈ। ਅਸਲ ਵਿੱਚ ਤੇਰੀਆਂ ਗਿਆਨ-ਇੰਦਰੀਆਂ, ਤੇਰੇ ਪਿਤਾ ਦੇ ਬਦਲੇ ਹੋਏ ਸਰੂਪ ਅਤੇ ਪਰਛਾਵੇਂ ਨੂੰ ਦੇਖਣ ਦੇ ਅਸਮਰਥ ਹਨ ਕਿਉਂਕਿ ਕੁਝ ਸਰੂਪ ਏਨੇ ਸੂਖਮ ਹੁੰਦੇ ਹਨ ਅਤੇ ਉਨ੍ਹਾਂ ਦੇ ਪਰਛਾਵੇਂ ਏਨੇ ਬਰੀਕ ਹੁੰਦੇ ਹਨ ਕਿ ਮਨੁੱਖ ਦੀ ਸਥੂਲ ਅੱਖ ਉਨ੍ਹਾਂ ਨੂੰ ਨਹੀਂ ਦੇਖ ਸਕਦੀ।

ਜੰਗਲ ਵਿੱਚ ਖੜ੍ਹੇ ਦਿਉਦਾਰ ਦੇ ਬਿਰਛ ਦਾ ਪਰਛਾਵਾਂ, ਓਹੋ ਜਿਹਾ ਨਹੀਂ ਹੁੰਦਾ, ਜਿਹੋ ਜਿਹਾ ਪਰਛਾਵਾਂ ਉਸੇ ਦਿਉਦਾਰ ਦੇ ਬਣੇ ਕਿਸੇ ਜਹਾਜ਼ ਦੇ ਮਸਤੂਲ ਜਾਂ ਥੰਮ੍ਹ, ਕਿਸੇ ਮੰਦਰ ਦੇ ਥੰਮ੍ਹ ਜਾਂ ਫਾਂਸੀ ਦੇ ਤਖ਼ਤੇ ਦਾ ਹੁੰਦਾ ਹੈ। ਨਾ ਹੀ ਉਸ ਦਿਉਦਾਰ

ਦਾ ਪਰਛਾਵਾਂ ਧੁੱਪ ਵਿੱਚ ਉਸ ਤਰ੍ਹਾਂ ਦਾ ਹੁੰਦਾ ਹੈ, ਜਿਸ ਤਰ੍ਹਾਂ ਦਾ ਚੰਦ ਜਾਂ ਤਾਰਿਆਂ ਦੇ ਚਾਨਣ ਵਿੱਚ ਜਾਂ ਪਹੁ-ਫੁਟਾਲੇ ਦੀ ਸੰਧੂਰੀ ਧੁੰਦ ਵਿੱਚ ਹੁੰਦਾ ਹੈ।

ਬੇਸ਼ੱਕ ਉਸ ਦਿਉਦਾਰ ਦਾ ਸਰੂਪ ਜਿਸ ਤਰ੍ਹਾਂ ਮਰਜ਼ੀ ਬਦਲ ਜਾਵੇ, ਉਹ ਦਿਉਦਾਰ ਦੇ ਤੌਰ ਤੇ ਜਿਉਂਦਾ ਰਹਿੰਦਾ ਹੈ, ਬੇਸ਼ੱਕ ਜੰਗਲ ਵਿੱਚ ਖੜ੍ਹੇ ਦਿਉਦਾਰ, ਉਹਨੂੰ ਪਹਿਲੋਂ ਵਾਂਗ ਆਪਣਾ ਭਰਾ ਸਵੀਕਾਰ ਨਹੀਂ ਕਰਦੇ।

ਕੀ ਪੱਤੇ ਉੱਤੇ ਬੈਠਾ ਕੋਈ ਕੀੜਾ ਰੇਸ਼ਮ ਦੇ ਖੋਲ ਵਿੱਚ ਪਲ ਰਹੇ ਕੀੜੇ ਨੂੰ ਆਪਣੇ ਭਰਾ ਦੇ ਰੂਪ ਵਿੱਚ ਪਛਾਣ ਸਕਦਾ ਹੈ ? ਜਾਂ ਖੋਲ ਵਿੱਚ ਪਲ ਰਿਹਾ ਕੀੜਾ ਉੱਡਦੇ ਹੋਏ ਰੇਸ਼ਮ ਦੇ ਪਤੰਗੇ ਵਿੱਚ ਆਪਣਾ ਭਰਾ ਦੇਖ ਸਕਦਾ ਹੈ ?

ਕੀ ਜ਼ਮੀਨ ਵਿੱਚ ਦੱਬੇ ਪਏ ਕਣਕ ਦੇ ਦਾਣੇ ਨੂੰ, ਜ਼ਮੀਨ ਦੇ ਉੱਪਰ ਕਣਕ ਦੇ ਸਿੱਟੇ ਨਾਲ ਆਪਣੀ ਰਿਸ਼ਤੇਦਾਰੀ ਦੀ ਸਮਝ ਲੱਗ ਸਕਦੀ ਹੈ ?

ਕੀ ਹਵਾ ਵਿੱਚ ਉੱਡਦੀਆਂ ਭਾਫ਼ਾਂ ਜਾਂ ਸਮੁੰਦਰ ਦੇ ਪਾਣੀ ਇਹ ਮੰਨ ਸਕਦੇ ਹਨ ਕਿ ਪਹਾੜ ਦੀ ਝੀਤ ਵਿੱਚ ਲਟਕ ਰਹੀਆਂ ਬਰਫ਼ ਦੀਆਂ ਡਲੀਆਂ, ਸਾਡੀਆਂ ਭੈਣਾਂ ਹਨ ? ਕੀ 'ਧਰਤੀ' ਪੁਲਾੜ ਦੀਆਂ ਡੂੰਘਾਈਆਂ ਵਿੱਚੋਂ ਉਹਦੇ ਵੱਲ ਸੁੱਟੇ ਗਏ ਟੁੱਟੇ ਤਾਰੇ ਵਿੱਚ ਆਪਣਾ ਭਰਾ ਤਾਰਾ ਦੇਖ ਸਕਦੀ ਹੈ ?

ਕੀ ਕੋਈ ਬੋਹੜ ਦਾ ਬਿਰਛ ਆਪਣੇ ਬੀਜ ਵਿੱਚ ਆਪਣੇ ਆਪ ਨੂੰ ਛੁਪਿਆ ਦੇਖ ਸਕਦਾ ਹੈ ?

ਕਿਉਂਕਿ ਤੇਰਾ ਪਿਤਾ ਹੁਣ ਅਜਿਹੇ ਪ੍ਰਕਾਸ਼ ਵਿੱਚ ਹੈ, ਤੇਰੀ ਅੱਖ ਜਿਸ ਨੂੰ ਦੇਖਣ ਦੀ ਆਦੀ ਨਹੀਂ ਅਤੇ ਉਹ ਅਜਿਹੇ ਰੂਪ ਵਿੱਚ ਹੈ, ਜਿਸ ਨੂੰ ਤੂੰ ਪਛਾਣ ਨਹੀਂ ਸਕਦਾ, ਇਸ ਲਈ ਤੂੰ ਕਹਿੰਦਾ ਹੈਂ ਕਿ ਮੇਰਾ ਪਿਤਾ ਜੀਵਿਤ ਨਹੀਂ ਰਿਹਾ। ਪਰ 'ਇਨਸਾਨ' ਦਾ ਭੌਤਿਕ ਸ੍ਵੈ, ਭਾਵੇਂ ਕਿਤੇ ਵੀ ਪਹੁੰਚ ਜਾਵੇ, ਅਤੇ ਕੋਈ ਵੀ ਰੂਪ ਧਾਰ ਲਵੇ, ਆਪਣਾ ਪਰਛਾਵਾਂ ਜ਼ਰੂਰ ਪਾਉਂਦਾ ਹੈ, ਜਦ ਤਕ ਉਹ 'ਇਨਸਾਨ' ਪਰਮੇਸ਼ਰ ਦੇ ਸ੍ਵੈ, ਪਰਮੇਸ਼ਰ ਦੇ ਪ੍ਰਕਾਸ਼ ਵਿੱਚ ਨਹੀਂ ਲੀਨ ਹੋ ਜਾਂਦਾ।

ਲੱਕੜੀ ਦਾ ਟੁਕੜਾ, ਭਾਵੇਂ ਅੱਜ ਉਹ ਕਿਸੇ ਬਿਰਛ ਦੀ ਹਰੀ ਟਹਿਣੀ ਹੋਵੇ ਤੇ ਕੱਲ੍ਹ ਨੂੰ ਕਿਸੇ ਕੰਧ ਵਿੱਚ ਠੋਕੀ ਕਿੱਲੀ, ਉਹ ਲੱਕੜੀ ਹੀ ਰਹਿੰਦਾ ਹੈ। ਉਹ ਆਪਣਾ ਰੂਪ ਤੇ ਪਰਛਾਵਾਂ ਬਦਲਦਾ ਰਹਿੰਦਾ ਹੈ, ਜਦ ਤਕ ਉਸ ਨੂੰ ਉਹਦੇ ਅੰਦਰ ਛੁਪੀ ਅੱਗ ਭਸਮ ਨਹੀਂ ਕਰ ਦਿੰਦੀ। ਉਸੇ ਤਰ੍ਹਾਂ ਇਨਸਾਨ, ਭਾਵੇਂ ਜ਼ਿੰਦਾ ਹੋਵੇ ਜਾਂ ਮੁਰਦਾ, ਇਨਸਾਨ ਹੀ ਰਹਿੰਦਾ ਹੈ ਜਦ ਤਕ ਉਹਦਾ ਅੰਦਰਲਾ ਪਰਮੇਸ਼ਰ ਉਸ ਨੂੰ ਆਪਣੇ ਵਿੱਚ ਨਾ ਲੀਨ ਕਰ ਲਵੇ, ਜਿਸ ਦਾ ਭਾਵ ਹੈ ਕਿ ਜਦ ਤਕ ਉਸ ਨੂੰ 'ਉਸ ਇੱਕ' ਨਾਲ ਆਪਣੀ ਏਕਤਾ ਦੀ ਸੋਝੀ ਨਾ ਹੋ ਜਾਵੇ। ਪਰ ਇਹ ਸੋਝੀ ਅੱਖ ਝਪਕਣ

ਨਾਲ—ਜਿਸ ਅੱਖ ਝਪਕਣ ਨੂੰ ਲੋਕਾਂ ਨੇ ਜੀਵਨ-ਕਾਲ ਦਾ ਨਾਂ ਦਿੱਤਾ ਹੋਇਆ ਹੈ—ਹੀ ਪ੍ਰਾਪਤ ਨਹੀਂ ਹੋ ਜਾਂਦੀ।

ਮੇਰੇ 'ਸਾਥੀਓ', ਸਮੁੱਚਾ 'ਸਮਾਂ' ਹੀ ਜੀਵਨ-ਕਾਲ ਹੈ।

'ਸਮੇਂ' ਵਿੱਚ ਕੋਈ ਅਰੰਭ ਜਾਂ ਵਿਸ਼ਰਾਮ ਨਹੀਂ ਹੈ। ਨਾ ਹੀ ਉਹਦੇ ਵਿੱਚ ਕੋਈ ਸਰਾਵਾਂ ਹਨ, ਜਿੱਥੇ ਰਾਹੀ ਖਾਣ-ਪੀਣ ਤੇ ਆਰਾਮ ਲਈ ਰੁੱਕ ਸਕਣ।

'ਸਮਾਂ' ਇੱਕ ਨਿਰੰਤਰਤਾ ਹੈ, ਜਿਹੜੀ ਆਪਣੇ ਆਪ ਵਿੱਚ ਸਿਮਟਦੀ ਜਾਂਦੀ ਹੈ। ਇਹਦਾ ਅਗਲਾ ਸਿਰਾ, ਇਹਦੇ ਪਿਛਲੇ ਸਿਰੇ ਨਾਲ ਜੁੜਿਆ ਹੋਇਆ ਹੈ। 'ਸਮੇਂ' ਵਿੱਚ ਕੁਝ ਵੀ ਖ਼ਤਮ ਕਰ ਕੇ ਨਹੀਂ ਛੱਡ ਦਿੱਤਾ ਜਾਂਦਾ ਤੇ ਕੁਝ ਵੀ ਖ਼ਤਮ ਨਹੀਂ ਹੁੰਦਾ।

'ਸਮਾਂ' ਗਿਆਨ-ਇੰਦਰੀਆਂ ਦੁਆਰਾ ਪੈਦਾ ਕੀਤਾ ਇੱਕ ਚੱਕਰ ਹੈ ਅਤੇ ਗਿਆਨ-ਇੰਦਰੀਆਂ ਹੀ ਉਸ ਨੂੰ 'ਸਥਾਨ' ਦੀਆਂ ਸੁੰਨਾਂ ਵਿੱਚ ਘੁਮਾ ਰਹੀਆਂ ਹਨ।

ਤੁਹਾਨੂੰ ਮੌਸਮਾਂ ਵਿੱਚ ਹੈਰਾਨ-ਭਰੀ ਤਬਦੀਲੀ ਨਜ਼ਰ ਆਉਂਦੀ ਹੈ, ਇਸ ਲਈ ਤੁਹਾਨੂੰ ਵਿਸ਼ਵਾਸ਼ ਹੋ ਜਾਂਦਾ ਹੈ ਕਿ ਸਭ ਕੁਝ ਪਰਿਵਰਤਨ ਦੀ ਪਕੜ ਵਿੱਚ ਹੈ। ਪਰ ਨਾਲ ਹੀ ਤੁਸੀਂ ਇਹ ਵੀ ਮੰਨਦੇ ਹੋ ਕਿ ਮੌਸਮਾਂ ਨੂੰ ਸ਼ੁਰੂ ਅਤੇ ਖ਼ਤਮ ਕਰਨ ਵਾਲੀ ਸ਼ਕਤੀ ਸਦਾ ਇੱਕ ਰਹਿੰਦੀ ਹੈ।

ਤੁਸੀਂ ਚੀਜ਼ਾਂ ਨੂੰ ਬਣ ਰਹੀਆਂ ਅਤੇ ਬਿਨਸ ਰਹੀਆਂ ਮਹਿਸੂਸ ਕਰਦੇ ਹੋ, ਜਿਸ ਕਾਰਨ ਨਿਰਾਸ਼ ਹਿਰਦੇ ਨਾਲ ਕਹਿ ਦਿੰਦੇ ਹੋ ਕਿ ਸਭ ਵਿਕਾਸ ਕਰਨ ਵਾਲੀਆਂ ਚੀਜ਼ਾਂ ਦਾ ਅੰਤ ਵਿੱਚ ਨਾਸ਼ ਹੋ ਜਾਂਦਾ ਹੈ। ਇਸ ਦੇ ਨਾਲ ਹੀ ਤੁਸੀਂ ਪੂਰੇ ਦਾਹਵੇ ਨਾਲ ਕਹਿੰਦੇ ਹੋ ਕਿ ਵਿਕਸਿਤ ਅਤੇ ਨਾਸ਼ ਕਰਨ ਵਾਲੀ ਸ਼ਕਤੀ, ਖ਼ੁਦ ਕਦੇ ਵੀ ਵਿਕਸਿਤ ਅਤੇ ਨਾਸ਼ ਨਹੀਂ ਹੁੰਦੀ।

ਤੁਸੀਂ ਸਮੀਰ ਦੇ ਮੁਕਾਬਲੇ ਵਿੱਚ ਪੌਣ ਦੇ ਵੇਗ ਨੂੰ ਮਹਿਸੂਸ ਕਰਦੇ ਹੋਏ ਕਹਿ ਦਿੰਦੇ ਹੋ ਕਿ ਦੋਹਾਂ ਵਿੱਚੋਂ ਪੌਣ ਵਧੇਰੇ ਤੇਜ਼ ਹੈ। ਪਰ ਇਸ ਦੇ ਬਾਵਜੂਦ ਤੁਸੀਂ ਇਹ ਵੀ ਮੰਨਦੇ ਹੋ ਕਿ ਪੌਣ ਤੇ ਸਮੀਰ ਨੂੰ ਗਤੀ ਦੇਣ ਵਾਲੀ ਸ਼ਕਤੀ ਇੱਕੋ ਹੈ, ਅਤੇ ਉਹ ਸ਼ਕਤੀ ਨਾ ਪੌਣ ਨਾਲ ਅੰਨ੍ਹੇਵਾਹ ਦੌੜਦੀ ਹੈ ਅਤੇ ਨਾ ਹੀ ਸਮੀਰ ਨਾਲ ਧੀਮੀ ਗਤੀ ਨਾਲ ਤੁਰਦੀ ਹੈ।

ਤੁਸੀਂ ਕੰਨਾਂ ਦੇ ਬਹੁਤ ਕੱਚੇ ਹੋ। ਤੁਸੀਂ ਕਿੰਨੀ ਅਸਾਨੀ ਨਾਲ ਆਪਣੀਆਂ ਗਿਆਨ-ਇੰਦਰੀਆਂ ਦੀਆਂ ਚਾਲਾਂ ਵਿੱਚ ਆ ਜਾਂਦੇ ਹੋ। ਤੁਹਾਡਾ 'ਧਿਆਨ' ਕਿੱਥੇ ਹੈ, ਜਿਸ ਦੁਆਰਾ ਤੁਸੀਂ ਦੇਖ ਸਕੋ ਕਿ ਤੁਹਾਨੂੰ ਹੈਰਾਨ ਕਰਨ ਵਾਲੀਆਂ ਸਭ ਅਦਲਾ-ਬਦਲੀਆਂ ਸਿਰਫ਼ ਨਜ਼ਰ ਦਾ ਧੋਖਾ ਜਾਂ ਹੱਥ ਦੀ ਸਫ਼ਾਈ ਹਨ?

ਪੌਣ ਸਮੀਰ ਤੋਂ ਤੇਜ਼ ਕਿਵੇਂ ਹੋ ਸਕਦੀ ਹੈ ? ਕੀ ਸਮੀਰ ਹੀ ਪੌਣ ਨੂੰ ਜਨਮ ਨਹੀਂ ਦਿੰਦੀ ? ਕੀ ਪੌਣ ਹੀ ਸਮੀਰ ਨੂੰ ਆਪਣੇ ਨਾਲ ਨਹੀਂ ਲਈ ਫਿਰਦੀ ?

'ਧਰਤੀ' ਉੱਤੇ ਚੱਲਣ ਵਾਲੇ ਤੁਸੀਂ ਲੋਕ, ਆਪਣੇ ਪੈਰਾਂ ਦੁਆਰਾ ਤੈ ਕੀਤੇ ਪੰਧ ਨੂੰ ਕਦਮਾਂ ਅਤੇ ਮੀਲਾਂ ਵਿੱਚ ਕਿਉਂ ਨਾਪਦੇ ਹੋ ? ਭਾਵੇਂ ਤੁਸੀਂ ਧੀਮੀ ਚਾਲ ਨਾਲ ਚੱਲੋ, ਭਾਵੇਂ ਸਰਪਟ ਦੌੜੋ, ਕੀ 'ਧਰਤੀ' ਦੀ ਗਤੀ ਹੀ ਤੁਹਾਨੂੰ ਉਨ੍ਹਾਂ ਸਥਾਨਾਂ ਤੇ ਖੇਤਰਾਂ ਵਿੱਚ ਆਪਣੇ ਨਾਲ ਨਹੀਂ ਲਈ ਜਾਂਦੀ, ਜਿਨ੍ਹਾਂ ਵਿੱਚ 'ਧਰਤੀ' ਆਪ ਘਸੀਟੀ ਚਲੀ ਜਾ ਰਹੀ ਹੈ ? ਇਸ ਲਈ ਕੀ ਤੁਹਾਡੀ ਚਾਲ ਓਹੀ ਨਹੀਂ, ਜਿਹੜੀ 'ਧਰਤੀ' ਦੀ ਹੈ ? ਕੀ 'ਧਰਤੀ' ਨੂੰ ਹੋਰ ਗ੍ਰਹਿ ਆਪਣੇ ਨਾਲ ਨਹੀਂ ਘਸੀਟੀ ਜਾਂਦੇ ਅਤੇ ਉਹ ਉਹਦੀ ਰਫ਼ਤਾਰ ਨੂੰ ਆਪਣੀ ਰਫ਼ਤਾਰ ਦੇ ਬਰਾਬਰ ਨਹੀਂ ਕਰ ਲੈਂਦੇ ?

ਹਾਂ, ਧੀਮਾ ਹੀ ਤੇਜ਼ ਨੂੰ ਜਨਮ ਦਿੰਦਾ ਹੈ। ਤੇਜ਼ ਹੀ ਧੀਮੇਂ ਨੂੰ ਆਪਣੇ ਉੱਤੇ ਸਵਾਰ ਕਰ ਕੇ ਅੱਗੇ ਲੈ ਜਾਂਦਾ ਹੈ ਅਤੇ ਤੇਜ਼ ਤੇ ਧੀਮਾ, 'ਸਮੇਂ' ਤੇ 'ਸਥਾਨ' ਦੇ ਹਰ ਨੁਕਤੇ ਤੇ ਅਨਿੱਖੜ ਰਹਿੰਦੇ ਹਨ।

ਤੁਸੀਂ ਇਹ ਕਿਵੇਂ ਕਹਿ ਦਿੰਦੇ ਹੋ ਕਿ ਵਿਕਸਿਤ ਹੋਣਾ, ਵਿਕਸਿਤ ਹੋਣਾ ਹੈ, ਨਾਸ਼ ਹੋਣਾ, ਨਾਸ਼ ਹੋਣਾ ਹੈ ਅਤੇ ਇਹ ਇੱਕ-ਦੂਜੇ ਦੇ ਵੈਰੀ ਹਨ ? ਕੀ ਕਦੇ ਕੋਈ ਚੀਜ਼ ਕਿਸੇ ਸੜੀ ਹੋਈ ਚੀਜ਼ ਵਿੱਚੋਂ ਉੱਗਣ ਤੋਂ ਬਿਨਾਂ ਉੱਗੀ ਹੈ ? ਕੀ ਕਦੇ ਕੋਈ ਚੀਜ਼ ਬਿਨਾਂ ਕਿਸੇ ਉੱਗਣ ਵਾਲੀ ਚੀਜ਼ ਦੇ ਸੜਨ ਦੇ, ਸੜੀ ਹੈ ?

ਕੀ ਤੁਸੀਂ ਲਗਾਤਾਰ ਸੜ-ਸੜ ਕੇ ਨਹੀਂ ਉੱਗ ਰਹੇ ਅਤੇ ਉੱਗ-ਉੱਗ ਕੇ ਨਹੀਂ ਸੜ ਰਹੇ ?

ਕੀ ਮਰੇ ਹੋਏ ਲੋਕ ਜਿਊਂਦਿਆਂ ਲਈ ਮਿੱਟੀ ਦੀ ਹੇਠਲੀ ਤਹਿ ਅਤੇ ਜਿਊਂਦੇ, ਮੋਇਆਂ ਹੋਇਆਂ ਲਈ, ਅਨਾਜ ਦੇ ਗੁਦਾਮ ਨਹੀਂ ਹਨ ?

ਜੇ ਉਤਪਤੀ ਵਿਨਾਸ਼ ਦੀ ਸੰਤਾਨ ਹੋਵੇ ਤੇ ਵਿਨਾਸ਼ ਉਤਪਤੀ ਦੀ, ਜੇ 'ਜ਼ਿੰਦਗੀ' 'ਮੌਤ' ਦੀ ਮਾਂ ਹੋਵੇ ਤੇ 'ਮੌਤ' 'ਜ਼ਿੰਦਗੀ' ਦੀ, ਤਾਂ ਉਹ ਅਸਲ ਵਿੱਚ 'ਸਮੇਂ' ਅਤੇ 'ਸਥਾਨ' ਦੇ ਹਰ ਨੁਕਤੇ ਤੇ ਇੱਕੋ ਹੋਣਗੀਆਂ ਅਤੇ ਅਸਲੀਅਤ ਇਹ ਹੈ ਕਿ ਤੁਹਾਡਾ ਜਿਊਣ ਤੇ ਵਧਣ-ਫੁੱਲਣ ਉੱਤੇ ਖ਼ੁਸ਼ੀ ਵਿੱਚ ਫੁੱਲੇ ਨਾ ਸਮਾਉਣਾ ਓਨੀ ਹੀ ਮੂਰਖਤਾ ਹੋਵੇਗੀ, ਜਿਨਾ ਮਰਨ ਤੇ ਪਤਨ ਦਾ ਸ਼ਿਕਾਰ ਹੋਣ ਤੇ ਸੋਗ ਮਨਾਉਣਾ।

ਤੁਸੀਂ ਇਹ ਕਿਵੇਂ ਕਹਿੰਦੇ ਹੋ ਕਿ ਕੇਵਲ 'ਪਤਝੜ' ਹੀ ਅੰਗੂਰਾਂ ਦੀ ਰੁੱਤ ਹੁੰਦੀ ਹੈ ? ਮੈਂ ਕਹਿੰਦਾ ਹਾਂ ਕਿ ਅੰਗੂਰ 'ਸਿਆਲ' ਵਿੱਚ ਵੀ ਪੱਕਾ ਹੁੰਦਾ ਹੈ, ਜਦੋਂ ਉਹ ਅੰਗੂਰ ਦੀ ਵੇਲ ਵਿੱਚ ਮਹਿਸੂਸ ਨਾ ਹੋਣ ਵਾਲਾ ਅਤੇ ਮਿੱਠੇ ਸੁਪਨਿਆਂ ਵਿੱਚ ਊਂਘਦਾ ਰਸ ਹੁੰਦਾ ਹੈ। ਉਹ 'ਬਹਾਰ' ਵਿੱਚ ਵੀ ਪੱਕਿਆ ਹੁੰਦਾ ਹੈ, ਜਦ ਉਹ ਨਿੱਕੇ-

ਨਿੱਕੇ ਪੁਖਰਾਜ ਦੇ ਮਣਕਿਆਂ ਵਾਂਗ ਕੋਮਲ ਗੁੱਛਿਆਂ ਦੇ ਰੂਪ ਵਿੱਚ ਪ੍ਰਗਟ ਹੁੰਦਾ ਹੈ। ਉਹ ਗਰਮੀ ਦੀ ਰੁੱਤ ਵਿੱਚ ਵੀ ਪੱਕਿਆ ਹੁੰਦਾ ਹੈ, ਜਦੋਂ ਗੁੱਛੇ ਫੈਲ ਜਾਂਦੇ ਹਨ, ਮਣਕੇ ਫੁੱਲ ਜਾਂਦੇ ਹਨ ਅਤੇ ਉਨ੍ਹਾਂ ਦੀਆਂ ਗੱਲ੍ਹਾਂ 'ਧੁੱਪ' ਦੇ ਸੁਨਹਿਰੇ ਰੰਗ ਨਾਲ ਰੰਗੀਆਂ ਜਾਂਦੀਆਂ ਹਨ।

ਜੇ ਹਰ ਮੌਸਮ ਨੇ ਆਪਣੇ ਅੰਦਰ ਬਾਕੀ ਤਿੰਨੇ ਮੌਸਮ ਧਾਰਨ ਕੀਤੇ ਹੁੰਦੇ ਹਨ ਤਾਂ ਅਸਲ ਵਿੱਚ 'ਸਮੇਂ' ਤੇ 'ਸਥਾਨ' ਦੇ ਹਰ ਨੁਕਤੇ ਤੇ ਸਾਰੇ ਮੌਸਮ ਇੱਕੋ ਹੁੰਦੇ ਹਨ।

ਹਾਂ, 'ਸਮਾਂ' ਸਭ ਤੋਂ ਵੱਡਾ ਮਦਾਰੀ ਹੈ ਤੇ ਇਨਸਾਨ ਸਭ ਤੋਂ ਵੱਧ ਧੋਖੇ ਦੇ ਸ਼ਿਕਾਰ ਹਨ।

ਪਹੀਏ ਵਿੱਚ ਵੜੀ ਗਾਲ੍ਹੜ ਵਾਂਗ ਹੀ 'ਮਨੁੱਖ', ਜਿਸ ਨੇ ਖ਼ੁਦ ਹੀ 'ਸਮੇਂ' ਦੇ ਪਹੀਏ ਨੂੰ ਗਤੀ ਪ੍ਰਦਾਨ ਕੀਤੀ ਹੈ, ਉਸ ਗਤੀ ਉੱਤੇ ਏਨਾ ਮੋਹਿਤ ਹੋ ਗਿਆ ਹੈ ਕਿ ਹੁਣ ਉਹਨੂੰ ਇਹ ਵਿਸ਼ਵਾਸ ਨਹੀਂ ਹੁੰਦਾ ਕਿ ਉਸ ਪਹੀਏ ਨੂੰ ਘੁਮਾਉਣ ਵਾਲਾ ਵੀ ਉਹ ਆਪ ਹੀ ਹੈ। ਨਾ ਹੀ ਉਹਦੇ ਕੋਲ 'ਸਮੇਂ' ਦੀ ਗਤੀ ਨੂੰ ਰੋਕਣ ਲਈ ਸਮਾਂ ਹੈ।

ਤੇ ਉਸ ਬਿੱਲੀ ਵਾਂਗ, ਜਿਹੜੀ ਇਹ ਵਿਸ਼ਵਾਸ ਕਰਦੀ ਹੋਈ ਕਿ ਜਿਹੜਾ ਲਹੂ ਉਹ ਚੱਟ ਰਹੀ ਹੈ, ਪੱਥਰ ਵਿੱਚੋਂ ਰਿਸ ਰਿਹਾ ਹੈ, ਸਿਲ ਨੂੰ ਚੱਟਦੀ ਹੋਈ ਆਪਣੀ ਜੀਭ ਘਸਾ ਲੈਂਦੀ ਹੈ। 'ਮਨੁੱਖ' 'ਸਮੇਂ' ਦੇ ਹਾਲ ਉੱਤੇ ਝੁਲ੍ਹਾ ਆਪਣਾ ਹੀ ਲਹੂ ਚੱਟੀ ਜਾਂਦਾ ਹੈ ਅਤੇ ਇਸ ਵਿਸ਼ਵਾਸ ਨਾਲ ਕਿ ਉਹ 'ਸਮੇਂ' ਦਾ ਲਹੂ ਤੇ ਮਾਸ ਹੈ, 'ਸਮੇਂ' ਦੀਆਂ ਤਾਰਾਂ ਦੁਆਰਾ ਉਧੇੜੀ ਆਪਣੀ ਹੀ ਚਮੜੀ ਚੱਬੀ ਜਾਂਦਾ ਹੈ।

'ਸਮੇਂ' ਦਾ ਪਹੀਆ 'ਸਥਾਨ' ਦੀਆਂ ਸੁੰਨਾਂ ਵਿੱਚ ਘੁੰਮਦਾ ਹੈ। ਉਹ ਸਭ ਚੀਜ਼ਾਂ ਜਿਨ੍ਹਾਂ ਨੂੰ ਗਿਆਨ ਇੰਦਰੀਆਂ ਅਨੁਭਵ ਕਰ ਸਕਦੀਆਂ ਹਨ, 'ਸਮੇਂ' ਦੇ ਹਾਲ ਉੱਤੇ ਚੜ੍ਹੀਆਂ ਹੋਈਆਂ ਹਨ ਅਤੇ ਗਿਆਨ-ਇੰਦਰੀਆਂ ਕਿਸੇ ਵੀ ਅਜਿਹੀ ਚੀਜ਼ ਦਾ ਅਨੁਭਵ ਨਹੀਂ ਕਰ ਸਕਦੀਆਂ, ਜਿਹੜੀ 'ਸਮੇਂ' ਤੇ 'ਸਥਾਨ' ਦੇ ਅੰਦਰ ਨਾ ਹੋਵੇ। ਇਸ ਲਈ ਚੀਜ਼ਾਂ ਪ੍ਰਗਟ ਤੇ ਅਲੋਪ ਹੁੰਦੀਆਂ ਰਹਿੰਦੀਆਂ ਹਨ। ਜੋ ਕੁਝ ਇੱਕ ਵਿਅਕਤੀ ਲਈ 'ਸਮੇਂ' ਤੇ 'ਸਥਾਨ' ਦੇ ਕਿਸੇ ਖ਼ਾਸ ਨੁਕਤੇ 'ਤੇ ਅਲੋਪ ਹੋ ਜਾਂਦਾ ਹੈ, ਉਹ ਕਿਸੇ ਹੋਰ ਲਈ ਕਿਸੇ ਹੋਰ ਨੁਕਤੇ 'ਤੇ ਪ੍ਰਗਟ ਹੋ ਜਾਂਦਾ ਹੈ। ਜੋ ਇੱਕ ਵਿਅਕਤੀ ਲਈ ਉੱਪਰ ਹੋਵੇ, ਉਹ ਦੂਜੇ ਲਈ ਹੇਠਾਂ ਹੁੰਦਾ ਹੈ। ਜੋ ਇੱਕ ਲਈ ਦਿਨ ਹੋਵੇ, ਦੂਜੇ ਲਈ ਰਾਤ ਹੋ ਸਕਦਾ ਹੈ। ਇਹ ਸਭ ਦੇਖਣ ਵਾਲੇ ਦੇ 'ਕਦੋਂ' ਅਤੇ 'ਕਿੱਥੇ' ਉੱਤੇ ਨਿਰਭਰ ਕਰਦਾ ਹੈ।

ਓ ਸਾਧੂਓ! ਸਮੇਂ ਦੇ ਪਹੀਏ ਦੇ ਹਾਲ ਉੱਤੇ 'ਜ਼ਿੰਦਗੀ' ਅਤੇ 'ਮੌਤ' ਦੀ ਸੜਕ ਇੱਕੋ ਹੈ ਕਿਉਂਕਿ ਚੱਕਰਮਈ ਗਤੀ ਕਦੇ ਕਿਸੇ ਅੰਤ ਉੱਤੇ ਨਹੀਂ ਪਹੁੰਚਦੀ ਅਤੇ ਨਾ ਹੀ ਖ਼ਤਮ ਹੋ ਸਕਦੀ ਹੈ; ਅਤੇ ਸੰਸਾਰ ਵਿੱਚ ਹਰ ਗਤੀ ਚੱਕਰਮਈ ਹੈ।

ਤਾਂ ਕੀ 'ਮਨੁੱਖ' ਆਪਣੇ ਆਪ ਨੂੰ 'ਸਮੇਂ' ਦੇ ਵਿਹੁ-ਚੱਕਰ ਤੋਂ ਕਦੇ ਵੀ ਮੁਕਤ ਨਹੀਂ ਕਰ ਸਕੇਗਾ ?

'ਮਨੁੱਖ' ਮੁਕਤ ਹੋ ਜਾਏਗਾ ਕਿਉਂਕਿ ਉਹ 'ਪਰਮੇਸ਼ਰ' ਦੀ ਪਵਿੱਤਰ ਸੁਤੰਤਰਤਾ ਦਾ ਵਾਰਸ ਹੈ।

'ਸਮੇਂ' ਦਾ ਪਹੀਆ ਘੁੰਮਦਾ ਰਹਿੰਦਾ ਹੈ, ਪਰ ਇਹਦਾ ਧੁਰਾ ਆਪਣੀ ਥਾਂ ਤੋਂ ਕਦੇ ਨਹੀਂ ਹਿਲਦਾ।

'ਸਮੇਂ' ਦੇ ਪਹੀਏ ਦਾ ਧੁਰਾ 'ਪਰਮੇਸ਼ਰ' ਹੈ। ਬੇਸ਼ੱਕ 'ਸਮੇਂ' ਤੇ 'ਸਥਾਨ' ਵਿੱਚ ਸਥਿਤ ਸਭ ਚੀਜ਼ਾਂ ਉਹਦੇ ਦੁਆਲੇ ਘੁੰਮਦੀਆਂ ਹਨ, ਉਹ ਆਪ ਸਦਾ ਕਾਲ-ਮੁਕਤ, ਸਥਾਨ-ਮੁਕਤ ਅਤੇ ਥਿਰ ਰਹਿੰਦਾ ਹੈ। ਬੇਸ਼ਕ ਸਭ ਚੀਜ਼ਾਂ ਉਹਦੇ 'ਸ਼ਬਦ' ਤੋਂ ਉਤਪੰਨ ਹੁੰਦੀਆਂ ਹਨ, ਉਹਦਾ 'ਸ਼ਬਦ' ਉਹਦੇ ਵਾਂਗ ਹੀ ਕਾਲ-ਮੁਕਤ ਤੇ ਸਥਾਨ-ਮੁਕਤ ਹੈ।

ਧੁਰੇ ਅੰਦਰ ਸ਼ਾਂਤੀ ਹੀ ਸ਼ਾਂਤੀ ਹੈ, ਹਾਲ ਉੱਪਰ ਅਸ਼ਾਂਤੀ ਹੀ ਅਸ਼ਾਂਤੀ। ਤੁਸੀਂ ਕਿਹੜੀ ਥਾਂ ਰਹਿਣਾ ਪਸੰਦ ਕਰੋਗੇ ?

ਮੈਂ ਤੁਹਾਨੂੰ ਕਹਿੰਦਾ ਹਾਂ, ਤੁਸੀਂ 'ਸਮੇਂ' ਦੇ ਹਾਲ ਤੋਂ, ਉਹਦੇ ਧੁਰੇ ਵਿੱਚ ਦਾਖ਼ਲ ਹੋ ਜਾਓ ਅਤੇ ਆਪਣੇ ਆਪ ਨੂੰ ਗਤੀ ਦੀ ਬੇਚੈਨੀ ਜਾਂ ਅਸ਼ਾਂਤੀ ਤੋਂ ਬਚਾ ਲਓ। 'ਸਮੇਂ' ਨੂੰ ਆਪਣੇ ਦੁਆਲੇ ਘੁੰਮਣ ਦਿਓ, ਤੁਸੀਂ ਖ਼ੁਦ 'ਸਮੇਂ' ਦੇ ਨਾਲ ਨਾ ਘੁੰਮੋ।

# ਤਰਕ ਅਤੇ ਵਿਸ਼ਵਾਸ

### ਆਪੇ ਨੂੰ ਨਕਾਰਨਾ, ਆਪੇ ਨੂੰ ਉਜਾਗਰ ਕਰਨਾ ਹੈ
### ਸਮੇਂ ਦੇ ਪਹੀਏ ਨੂੰ ਕਿਸ ਤਰ੍ਹਾਂ ਰੋਕਿਆ ਜਾਵੇ
### ਰੋਣਾ ਤੇ ਹੱਸਣਾ

*ਬੈਨੂਨ:* ਮੈਨੂੰ ਖਿਮਾ ਕਰਨਾ, 'ਮੁਰਸ਼ਦ'। ਤੇਰੇ ਤਰਕ ਨੇ ਆਪਣੀ ਤਰਕਹੀਣਤਾ ਨਾਲ ਮੈਨੂੰ ਚੱਕਰ ਵਿੱਚ ਪਾ ਦਿੱਤਾ ਹੈ।

***ਮੀਰਦਾਦ:*** ਇਸ ਵਿੱਚ ਹੈਰਾਨੀ ਵਾਲੀ ਕੋਈ ਗੱਲ ਨਹੀਂ, ਬੈਨੂਨ। ਤੈਨੂੰ 'ਨਿਆਕਾਰੀ', 'ਮੁਨਸਫ਼' ਜਾਂ 'ਜੱਜ' ਕਹਿ ਕੇ ਬੁਲਾਇਆ ਜਾਂਦਾ ਹੈ। ਤੂੰ ਕਿਸੇ ਮੁਆਮਲੇ ਦੇ ਤਰਕ-ਸੰਗਤ ਹੋਣ ਬਾਰੇ ਨਿਸ਼ਚਾ ਕਰ ਲੈਣ ਤੋਂ ਬਾਅਦ ਹੀ, ਆਪਣਾ ਫ਼ੈਸਲਾ ਦੇ ਸਕਦਾ ਹੈਂ। ਤੂੰ ਏਨੇ ਸਮੇਂ ਤਕ ਮੁਨਸਫ਼ ਰਿਹਾ ਹੈਂ ਤਾਂ ਵੀ ਤੈਨੂੰ ਅਜੇ ਤਕ ਇਹ ਪਤਾ ਨਹੀਂ ਲੱਗਾ ਕਿ 'ਤਰਕ' ਦਾ ਇੱਕੋ-ਇੱਕ ਮੰਤਵ ਮਨੁੱਖ ਦਾ 'ਤਰਕ' ਤੋਂ ਛੁਟਕਾਰਾ ਕਰਵਾਉਣਾ ਅਤੇ ਉਸ ਦੀ ਉਸ 'ਵਿਸ਼ਵਾਸ' ਵੱਲ ਅਗਵਾਈ ਕਰਨਾ ਹੈ, ਜੋ ਗਿਆਨ ਦਾ ਰਾਹ ਦਿਖਾਉਂਦਾ ਹੈ।

'ਤਰਕ' ਉਹ ਕੱਚਾਪਣ ਹੈ, ਜੋ 'ਗਿਆਨ' ਦੇ ਦਰਿਆਈ ਘੋੜੇ ਨੂੰ ਕਾਬੂ ਕਰਨ ਦੇ ਉਦੇਸ਼ ਨਾਲ ਆਪਣੇ ਬਰੀਕ ਜਾਲ ਬੁਣਦਾ ਰਹਿੰਦਾ ਹੈ। ਜਦ 'ਤਰਕ' ਜਵਾਨ ਹੁੰਦਾ ਹੈ ਤਾਂ ਉਹ ਆਪਣੇ ਬੁਣੇ ਜਾਲਾਂ ਨਾਲ ਹੀ ਆਪਣਾ ਗਲਾ ਘੁੱਟ ਲੈਂਦਾ ਹੈ। ਫਿਰ ਉਹ 'ਵਿਸ਼ਵਾਸ' ਦਾ ਚੋਲਾ ਪਾ ਲੈਂਦਾ ਹੈ, ਜੋ ਕਿ ਡੂੰਘਾ ਗਿਆਨ ਹੈ।

'ਤਰਕ' ਅਪਾਹਜਾਂ ਲਈ ਫੌਹੜੀ ਹੈ; ਪਰ ਤੇਜ਼ ਪੈਰਾਂ ਵਾਲਿਆਂ ਲਈ ਵਾਧੂ ਦਾ ਬੋਝ ਹੈ ਅਤੇ ਖੰਭਾਂ ਵਾਲਿਆਂ ਲਈ ਹੋਰ ਵੀ ਭਾਰਾ ਬੋਝ।

'ਤਰਕ' ਬਿਰਧ ਹੋ ਚੁੱਕਾ 'ਵਿਸ਼ਵਾਸ' ਹੈ, 'ਵਿਸ਼ਵਾਸ' ਪ੍ਰੌੜ੍ਹ ਹੋ ਚੁੱਕਾ 'ਤਰਕ' ਹੈ। ਬੈਨੂਨ, ਜਦ ਤੇਰਾ ਤਰਕ ਪ੍ਰੌੜ੍ਹ ਹੋ ਜਾਵੇਗਾ—ਅਤੇ ਉਹ ਛੇਤੀ ਹੀ ਪ੍ਰੌੜ੍ਹ ਹੋ ਜਾਏਗਾ— ਤੂੰ ਫਿਰ ਕਦੇ 'ਤਰਕ' ਦੀ ਗੱਲ ਨਹੀਂ ਕਰੇਂਗਾ।

*ਬੈਨੂਨ:* 'ਸਮੇਂ' ਦੇ ਹਾਲ ਤੋਂ ਉਹਦੇ ਧੁਰੇ ਵਿੱਚ ਦਾਖ਼ਲ ਹੋਣ ਲਈ ਸਾਨੂੰ ਆਪਣੀ ਹਉਂ ਨੂੰ ਮਾਰਨਾ ਪਵੇਗਾ। ਕੀ ਮਨੁੱਖ ਆਪਣੀ ਹੋਂਦ ਨੂੰ ਨਕਾਰ ਸਕਦਾ ਹੈ?

*ਮੀਰਦਾਦ:* ਬੇਸ਼ੱਕ। ਇਸ ਤਰ੍ਹਾਂ ਕਰਨ ਲਈ ਤੁਹਾਨੂੰ ਉਸ 'ਸ੍ਵੈ' ਨੂੰ ਨਕਾਰਨਾ ਪਵੇਗਾ, ਜਿਹੜੀ 'ਸਮੇਂ' ਦੇ ਹੱਥਾਂ ਦਾ ਖਿਡੌਣਾ ਹੈ ਅਤੇ ਇਸ ਤਰ੍ਹਾਂ ਉਸ 'ਸ੍ਵੈ' ਨੂੰ ਉਜਾਗਰ ਕਰਨਾ ਪਵੇਗਾ, ਜਿਸ ਉੱਤੇ 'ਸਮੇਂ' ਦੇ ਜਾਦੂ ਦਾ ਅਸਰ ਨਹੀਂ ਹੁੰਦਾ।

*ਬੈਨੂਨ:* ਕੀ ਇੱਕ ਸ੍ਵੈ ਨੂੰ ਨਕਾਰਨ ਨਾਲ, ਦੂਜੀ ਸ੍ਵੈ ਉਜਾਗਰ ਹੋ ਸਕਦੀ ਹੈ?

*ਮੀਰਦਾਦ:* ਹਾਂ, ਹੋ ਸਕਦੀ ਹੈ। ਸ੍ਵੈ ਨੂੰ ਨਕਾਰਨਾ, ਸੱਚੀ 'ਸ੍ਵੈ' ਨੂੰ ਉਜਾਗਰ ਕਰਨਾ ਹੈ। ਜਦੋਂ ਕੋਈ ਪਰਿਵਰਤਨ ਲਈ ਮਰਦਾ ਹੈ ਤਾਂ ਉਹ ਪਰਿਵਰਤਨ-ਮੁਕਤ ਹੋ ਜਾਂਦਾ ਹੈ। ਬਹੁਤੇ ਲੋਕ ਮਰਨ ਲਈ ਜਿਉਂਦੇ ਹਨ। ਖ਼ੁਸ਼ਕਿਸਮਤ ਹਨ ਉਹ ਲੋਕ, ਜਿਹੜੇ ਜਿਊਣ ਲਈ ਮਰਦੇ ਹਨ।

*ਬੈਨੂਨ:* ਪਰ ਮਨੁੱਖ ਨੂੰ ਆਪਣੀ ਵੱਖਰੀ ਪਛਾਣ ਬਹੁਤ ਪਿਆਰੀ ਹੈ। ਇਹ ਕਿਸ ਤਰ੍ਹਾਂ ਸੰਭਵ ਹੋਵੇਗਾ ਕਿ ਉਹ ਪਰਮੇਸ਼ਰ ਵਿੱਚ ਲੀਨ ਵੀ ਹੋ ਜਾਵੇ ਅਤੇ ਨਾਲ ਹੀ ਉਸ ਦੀ ਵੱਖਰੀ ਪਛਾਣ ਵੀ ਕਾਇਮ ਰਹੇ?

*ਮੀਰਦਾਦ:* ਕੀ ਕਿਸੇ ਨਦੀ, ਨਾਲੇ ਲਈ ਸਮੁੰਦਰ ਵਿੱਚ ਸਮਾ ਕੇ ਸਮੁੰਦਰ ਦੇ ਤੌਰ ਤੇ ਜਾਣਿਆ ਜਾਣਾ ਘਾਟੇਵੰਦਾ ਸੌਦਾ ਹੈ? 'ਮਨੁੱਖ' ਦਾ 'ਪਰਮੇਸ਼ਰ' ਵਿੱਚ ਆਪਣਾ ਨਿੱਜਤਵ ਲੀਨ ਕਰ ਦੇਣਾ ਅਸਲ ਵਿੱਚ ਮਨੁੱਖ ਦਾ ਆਪਣੇ ਪਰਛਾਵੇਂ ਨੂੰ ਗੁਆ ਦੇਣਾ ਅਤੇ ਆਪਣੀ ਪਰਛਾਵੇਂ-ਰਹਿਤ ਹੋਂਦ ਦਾ ਸਾਰ ਪ੍ਰਾਪਤ ਕਰ ਲੈਣਾ ਹੈ।

*ਮਿਕਾਸਟਰ:* 'ਮਨੁੱਖ' ਜੋ ਕਿ 'ਸਮੇਂ' ਦਾ ਜੀਵ ਹੈ, 'ਸਮੇਂ' ਦੀ ਪਕੜ ਤੋਂ ਕਿਵੇਂ ਮੁਕਤ ਹੋ ਸਕਦਾ ਹੈ?

*ਮੀਰਦਾਦ:* ਜਿਸ ਤਰ੍ਹਾਂ 'ਮੌਤ' ਤੁਹਾਨੂੰ 'ਮੌਤ' ਤੋਂ ਮੁਕਤ ਕਰੇਗੀ ਅਤੇ 'ਜੀਵਨ', 'ਜੀਵਨ' ਤੋਂ, ਉਸੇ ਤਰ੍ਹਾਂ 'ਸਮਾਂ' ਤੁਹਾਨੂੰ 'ਸਮੇਂ' ਤੋਂ ਮੁਕਤ ਕਰ ਦੇਵੇਗਾ।

'ਮਨੁੱਖ' ਪਰਿਵਰਤਨ ਤੋਂ ਏਨਾ ਅੱਕ-ਥੱਕ ਜਾਵੇਗਾ ਕਿ ਉਹਦਾ ਪੂਰਾ ਆਪਾ ਪਰਿਵਰਤਨ ਤੋਂ ਕਿਤੇ ਵੱਧ ਸ਼ਕਤੀਸ਼ਾਲੀ ਵਸਤੂ ਲਈ ਤੜਫੇਗਾ ਅਤੇ ਇਸ ਤੜਫ ਦੀ ਤੀਬਰਤਾ ਕਦੇ ਘਟੇਗੀ ਨਹੀਂ। ਫਿਰ ਨਿਸ਼ਚੇ ਹੀ ਉਹਨੂੰ ਆਪਣੇ ਅੰਦਰ ਹੀ ਉਹ ਚੀਜ਼ ਮਿਲ ਜਾਏਗੀ, ਜਿਸ ਲਈ ਉਹ ਤੜਫਦਾ ਹੈ।

ਖ਼ੁਸ਼ਕਿਸਮਤ ਹਨ ਉਹ ਜੋ ਤਰਸਦੇ ਹਨ, ਤੜਫਦੇ ਹਨ ਕਿਉਂਕਿ ਉਹ 'ਸੁਤੰਤਰਤਾ' ਦੇ ਬੂਹੇ ਉੱਤੇ ਪਹੁੰਚ ਚੁੱਕੇ ਹਨ। ਮੈਨੂੰ ਅਜਿਹੇ ਲੋਕਾਂ ਦੀ ਹੀ ਤਲਾਸ਼ ਹੈ ਅਤੇ ਮੇਰਾ ਉਪਦੇਸ਼ ਉਨ੍ਹਾਂ ਲਈ ਹੀ ਹੈ। ਕੀ ਮੈਂ ਤੁਹਾਡੀ ਵੇਦਨਾ-ਭਰੀ ਪੁਕਾਰ ਸੁਣ ਕੇ ਹੀ ਤੁਹਾਨੂੰ ਨਹੀਂ ਚੁਣਿਆਂ ?

ਬਦਕਿਸਮਤ ਹਨ ਉਹ ਲੋਕ ਜਿਹੜੇ 'ਸਮੇਂ' ਦੇ ਚੱਕਰ ਨਾਲ ਬੱਝੇ ਹੋਏ ਹਨ ਅਤੇ ਉਸ ਵਿੱਚੋਂ ਸੁਤੰਤਰਤਾ ਤੇ ਸ਼ਾਂਤੀ ਲੱਭਦੇ ਹਨ। ਹਾਲੇ ਉਨ੍ਹਾਂ ਦੀ ਜਨਮ ਲੈਣ ਦੀ ਮੁਸਕਰਾਹਟ ਦੂਰ ਨਹੀਂ ਹੋਈ ਹੁੰਦੀ ਕਿ ਉਨ੍ਹਾਂ ਨੂੰ ਮੌਤ ਉੱਤੇ ਰੋਣਾ ਪੈ ਜਾਂਦਾ ਹੈ। ਉਹ ਭਰਦੇ ਪਿੱਛੋਂ ਹਨ ਕਿ ਖ਼ਾਲੀ ਪਹਿਲੋਂ ਕਰ ਦਿੱਤੇ ਜਾਂਦੇ ਹਨ। ਉਹ ਅਮਨ ਦੀ ਘੁੱਗੀ ਨੂੰ ਪਿੱਛੋਂ ਫੜਦੇ ਹਨ ਕਿ ਉਹ ਉਨ੍ਹਾਂ ਦੇ ਹੱਥਾਂ ਵਿੱਚ ਜੰਗ ਦੀ ਗਿਰਝ ਪਹਿਲੋਂ ਹੀ ਬਣ ਜਾਂਦੀ ਹੈ। ਜਿੰਨਾ ਵੱਧ ਉਹ ਸੋਚਦੇ ਹਨ ਕਿ ਅਸੀਂ ਜਾਣਦੇ ਹਾਂ, ਅਸਲ ਵਿੱਚ ਓਨਾ ਹੀ ਥੋਥਾ ਉਨ੍ਹਾਂ ਦਾ ਗਿਆਨ ਹੁੰਦਾ ਹੈ। ਜਿੰਨਾ ਵੱਧ ਉਹ ਅੱਗੇ ਵੱਧਦੇ ਹਨ, ਓਨਾ ਹੀ ਵੱਧ ਪਿੱਛੇ ਹਟ ਜਾਂਦੇ ਹਨ। ਜਿੰਨਾ ਵੱਧ ਉਹ ਉੱਪਰ ਚੜ੍ਹਦੇ ਹਨ, ਓਨਾ ਵੱਧ ਹੇਠਾਂ ਡਿੱਗ ਪੈਂਦੇ ਹਨ।

ਅਜਿਹੇ ਲੋਕਾਂ ਲਈ ਮੇਰੇ ਸ਼ਬਦ ਅਸਪਸ਼ਟ ਅਤੇ ਪਰੇਸ਼ਾਨ ਕਰਨ ਵਾਲੀ ਬੁੜ-ਬੁੜ ਸਮਾਨ ਹੋਣਗੇ; ਉਨ੍ਹਾਂ ਨੂੰ ਇਹ ਸ਼ਬਦ ਪਾਗ਼ਲਖ਼ਾਨੇ ਵਿੱਚ ਕੀਤੀ ਪ੍ਰਾਰਥਨਾ ਪ੍ਰਤੀਤ ਹੋਣਗੇ; ਉਨ੍ਹਾਂ ਨੂੰ ਇਹ ਸ਼ਬਦ, ਅੰਨ੍ਹੇ ਦੇ ਸਾਹਮਣੇ ਬਾਲੀ ਗਈ ਮਸ਼ਾਲ ਜਿੰਨਾ ਲਾਭ ਪੁਚਾਉਣਗੇ। ਜਦ ਤਕ ਉਹ ਖ਼ੁਦ 'ਸੁਤੰਤਰਤਾ' ਲਈ ਤਰਸਣਾ, ਤੜਫਣਾ ਨਹੀਂ ਸ਼ੁਰੂ ਕਰਨਗੇ, ਉਹ ਮੇਰੇ ਸ਼ਬਦਾਂ ਵੱਲ ਧਿਆਨ ਨਹੀਂ ਦੇਣਗੇ।

*ਹਿਮਬਾਲ:* (ਰੋਂਦਿਆਂ ਹੋਇਆਂ), 'ਮੁਰਸ਼ਦ', ਤੂੰ ਮੇਰੇ ਕੰਨ ਹੀ ਨਹੀਂ ਖੋਲ੍ਹੇ, ਮੇਰਾ ਦਿਲ ਵੀ ਜਿੱਤ ਲਿਆ ਹੈ। ਕੱਲ੍ਹ ਵਾਲੇ ਬੋਲੇ ਤੇ ਅੰਨ੍ਹੇ ਹਿਮਬਾਲ ਨੂੰ ਖਿਮਾ ਕਰ ਦੇ।

*ਮੀਰਦਾਦ:* ਹਿਮਬਾਲ, ਆਪਣੇ ਅੱਥਰੂਆਂ ਨੂੰ ਰੋਕ। 'ਸਮੇਂ' ਤੇ 'ਸਥਾਨ' ਦੇ ਖੇਤਰਾਂ ਤੋਂ ਪਾਰਲੇ ਦਿਸਹੱਦਿਆਂ ਨੂੰ ਖੋਜਣ ਵਾਲੀ ਅੱਖ ਨੂੰ, ਅੱਥਰੂ ਸ਼ੋਭਾ ਨਹੀਂ ਦਿੰਦੇ।

ਜੋ ਲੋਕ 'ਸਮੇਂ' ਦੀਆਂ ਚਲਾਕ ਉਂਗਲਾਂ ਦੀਆਂ ਕੁਤ-ਕੁਤਾਰੀਆਂ ਉੱਤੇ ਹੱਸਦੇ ਹਨ, ਉਨ੍ਹਾਂ ਨੂੰ ਸਮੇਂ ਦੀਆਂ ਨਹੁੰਦਰਾਂ ਦੁਆਰਾ ਲੀਰੋ-ਲੀਰ ਕੀਤੀ ਆਪਣੀ ਚਮੜੀ ਉੱਤੇ ਰੋਣ ਦਿਓ।

ਜੋ ਲੋਕ 'ਜਵਾਨੀ' ਦੇ ਤੇਜ-ਪ੍ਰਤਾਪ ਨੂੰ ਦੇਖ ਕੇ ਗਾਉਂਦੇ ਅਤੇ ਨੱਚਦੇ ਹਨ, ਉਨ੍ਹਾਂ ਨੂੰ 'ਬੁਢਾਪੇ' ਦੀਆਂ ਝੁਰੜੀਆਂ ਪ੍ਰਗਟ ਹੋਣ ਤੇ ਲੜਖੜਾਉਣ ਤੇ ਸਿਸਕਣ ਦਿਓ।

'ਸਮੇਂ' ਦੇ ਮੇਲਿਆਂ ਵਿੱਚ ਭੰਗੜੇ ਪਾਉਣ ਵਾਲਿਆਂ ਨੂੰ, ਉਹਦੇ ਮਾਤਮਾਂ ਤੇ ਆਪਣੇ ਸਿਰ ਸੁਆਹ ਪਾਉਣ ਦਿਓ।

ਪਰ ਤੁਸੀਂ ਖ਼ੁਦ ਸਦਾ ਸ਼ਾਂਤ ਰਹੋ ਅਤੇ ਪਰਿਵਰਤਨ ਦੇ ਬਹੁਰੰਗੀ ਸ਼ੀਸ਼ੇ ਵਿੱਚ ਸਿਰਫ਼ ਪਰਿਵਰਤਨ-ਮੁਕਤ ਦੀ ਖੋਜ ਕਰੋ।

'ਸਮੇਂ' ਵਿੱਚ ਕੁਝ ਵੀ ਅਜਿਹਾ ਨਹੀਂ ਹੈ, ਜਿਸ ਲਈ ਅੱਥਰੂ ਵਹਾਏ ਜਾਣ। ਸਮੇਂ ਵਿੱਚ ਕੁਝ ਵੀ ਏਨਾ ਕੀਮਤੀ ਨਹੀਂ ਕਿ ਉਹਦੇ ਲਈ ਮੁਸਕਰਾਇਆ ਜਾਵੇ। ਹੱਸਦਾ ਚਿਹਰਾ ਅਤੇ ਰੋਂਦਾ ਚਿਹਰਾ, ਸਮਾਨ-ਰੂਪ ਵਿੱਚ ਕੋਝਾ ਅਤੇ ਕਰੂਪ ਹੁੰਦਾ ਹੈ।

ਜੇ ਤੁਸੀਂ ਅੱਥਰੂਆਂ ਦੇ ਖਾਰੇਪਣ ਤੋਂ ਬਚਣਾ ਚਾਹੁੰਦੇ ਹੋ ਤਾਂ ਫਿਰ ਹਾਸੇ ਦੀ ਕਰੂਪਤਾ ਤੋਂ ਬਚੋ।

ਜਦ ਅੱਥਰੂ ਭਾਪ ਬਣ ਕੇ ਉੱਡਦਾ ਹੈ ਤਾਂ ਮੁਸਕਰਾਹਟ ਬਣ ਜਾਂਦਾ ਹੈ। ਜਦ ਮੁਸਕਰਾਹਟ ਜੰਮ ਜਾਂਦੀ ਹੈ ਤਾਂ ਅੱਥਰੂ ਬਣ ਜਾਂਦੀ ਹੈ।

ਖ਼ੁਸ਼ੀ ਵਿੱਚ ਫੁੱਲੋ ਨਾ ਅਤੇ ਗ਼ਮੀ ਵਿੱਚ ਘੁਟਣ ਨਾ ਮਹਿਸੂਸ ਕਰੋ। ਦੋਹਾਂ ਵਿੱਚ ਇੱਕ-ਰਸ ਸ਼ਾਂਤ ਰਹੋ।

## ਅਸੀਂ ਮਰ ਕੇ ਕਿੱਥੇ ਜਾਂਦੇ ਹਾਂ ?

### 'ਪ੍ਰਸ਼ਚਿਤ' ਬਾਰੇ

*ਮਿਕਾਸਟਰ:* 'ਮੁਰਸ਼ਦ' ਅਸੀਂ ਮਰ ਕੇ ਕਿੱਥੇ ਜਾਂਦੇ ਹਾਂ ?

***ਮੀਰਦਾਦ:*** ਤੂੰ ਇਸ ਵੇਲੇ ਕਿੱਥੇ ਹੈਂ, ਮਿਕਾਸਟਰ ?

*ਮਿਕਾਸਟਰ:* 'ਪਰਬਤੀ-ਨਿਵਾਸ' 'ਤੇ।

***ਮੀਰਦਾਦ:*** ਕੀ ਤੂੰ ਸਮਝਦਾ ਹੈਂ ਕਿ ਇਹ 'ਪਰਬਤੀ-ਨਿਵਾਸ' ਤੇਰੇ ਸਮਾਉਣ ਲਈ ਬਹੁਤ ਵੱਡਾ ਹੈ ? ਕੀ ਤੂੰ ਸੋਚਦਾ ਹੈਂ ਕਿ 'ਧਰਤੀ' ਹੀ 'ਮਨੁੱਖ' ਦਾ ਇੱਕੋ-ਇੱਕ ਘਰ ਹੈ ?

ਬੇਸ਼ੱਕ ਤੁਹਾਡੇ ਸਰੀਰ 'ਸਮੇਂ' ਤੇ 'ਸਥਾਨ' ਦੇ ਘੇਰੇ ਵਿੱਚ ਹਨ ਕਿਉਂਕਿ ਉਨ੍ਹਾਂ ਵਿੱਚ 'ਸਮੇਂ' ਤੇ 'ਸਥਾਨ' ਦੀ ਹਰ ਚੀਜ਼ ਨੇ ਹਿੱਸਾ ਪਾਇਆ ਹੋਇਆ ਹੈ। ਤੁਹਾਡੇ ਸਰੀਰ ਦਾ ਜਿਹੜਾ ਅੰਸ਼ 'ਸੂਰਜ' ਤੋਂ ਲਿਆ ਗਿਆ ਹੈ, 'ਸੂਰਜ' ਵਿੱਚ ਜ਼ਿੰਦਾ ਹੈ। ਇਹਦਾ ਜਿੰਨਾ ਅੰਸ਼ 'ਧਰਤੀ' ਤੋਂ ਲਿਆ ਗਿਆ ਹੈ, ਉਹ 'ਧਰਤੀ' ਵਿੱਚ ਜ਼ਿੰਦਾ ਹੈ। ਦੂਸਰੇ ਗ੍ਰਹਿਆਂ ਅਤੇ ਉਨ੍ਹਾਂ ਵਿਚਲੀਆਂ ਰਾਹ-ਰਹਿਤ ਵਿੱਥਾਂ ਦੀ ਵੀ ਇਹੋ ਹਾਲਤ ਹੈ। ਸਿਰਫ਼ ਮੂਰਖ ਹੀ ਇਸ ਤਰ੍ਹਾਂ ਸੋਚਦੇ ਹਨ ਕਿ 'ਮਨੁੱਖ' ਦਾ ਇੱਕੋ-ਇੱਕ ਨਿਵਾਸ-ਸਥਾਨ 'ਧਰਤੀ' ਹੈ ਅਤੇ ਜਿਹੜੇ ਹੋਰ ਅਣਗਿਣਤ ਗ੍ਰਹਿ ਪੁਲਾੜ ਵਿੱਚ ਤੈਰ ਰਹੇ ਹਨ, ਉਹ ਸਿਰਫ਼ 'ਮਨੁੱਖ' ਲਈ ਗਹਿਣੇ-ਮਾਤਰ ਅਤੇ ਉਹਦੀਆਂ ਅੱਖਾਂ ਲਈ ਜੀਅ-ਪਰਚਾਵੇ ਦਾ ਸਾਧਨ-ਮਾਤਰ ਹਨ।

'ਪ੍ਰਭਾਤ ਦਾ ਤਾਰਾ', 'ਅਕਾਸ਼ ਗੰਗਾ', 'ਸਪਤਰਿਸ਼ੀ', ਇਸ 'ਧਰਤੀ' ਨਾਲੋਂ 'ਮਨੁੱਖ' ਦੇ ਘੱਟ ਘਰ ਨਹੀਂ ਹਨ। ਜਿੰਨੀ ਵਾਰ ਉਹ ਆਪਣੀ ਕੋਈ ਕਿਰਨ ਉਹਦੀ ਅੱਖ ਵਿੱਚ ਪਾਉਂਦੇ ਹਨ, ਉਹ ਉਸ ਨੂੰ ਆਪਣੇ ਵੱਲ ਚੁੱਕ ਲੈਂਦੇ ਹਨ। ਜਿੰਨੀ ਵਾਰ ਉਹ, ਉਨ੍ਹਾਂ ਦੇ ਹੇਠੋਂ ਲੰਘਦਾ ਹੈ, ਉਹ ਉਨ੍ਹਾਂ ਨੂੰ ਆਪਣੇ ਵੱਲ ਖਿੱਚਦਾ ਹੈ।

ਸਭ ਚੀਜ਼ਾਂ 'ਮਨੁੱਖ' ਵਿੱਚ ਸਮਾਈਆਂ ਹੋਈਆਂ ਹਨ ਅਤੇ 'ਮਨੁੱਖ' ਉਨ੍ਹਾਂ ਵਿੱਚ ਸਮਾਇਆ ਹੋਇਆ ਹੈ। ਸਾਰਾ 'ਬ੍ਰਹਿਮੰਡ ਇੱਕੋ ਸਰੀਰ ਹੈ। ਉਹਦੇ ਨਿੱਕੇ ਤੋਂ ਨਿੱਕੇ ਕਣ ਨਾਲ ਦਿਲ ਦੀ ਗੱਲ ਕਰਦੇ ਸਮੇਂ, ਤੁਸੀਂ ਸਾਰੇ ਬ੍ਰਹਿਮੰਡ ਨਾਲ ਗੱਲ ਕਰ ਰਹੇ ਹੁੰਦੇ ਹੋ।

ਜਿਸ ਤਰ੍ਹਾਂ ਤੁਸੀਂ ਜ਼ਿੰਦਾ ਰਹਿਣ ਲਈ ਨਿਰੰਤਰ ਮਰਦੇ ਰਹਿੰਦੇ ਹੋ, ਉਸੇ ਤਰ੍ਹਾਂ ਤੁਸੀਂ ਮਰ ਕੇ ਨਿਰੰਤਰ ਜ਼ਿੰਦਾ ਰਹਿੰਦੇ ਹੋ—ਜੇ ਇਸ ਸਰੀਰ ਵਿੱਚ ਨਹੀਂ ਤਾਂ ਕਿਸੇ ਹੋਰ ਸ਼ਕਲ ਵਾਲੇ ਸਰੀਰ ਵਿੱਚ। ਜਦ ਤਕ ਤੁਸੀਂ ਪਰਮੇਸ਼ਰ ਵਿੱਚ ਲੀਨ ਨਹੀਂ ਹੋ ਜਾਂਦੇ—ਕਹਿਣ ਦਾ ਭਾਵ ਹੈ ਕਿ ਜਦ ਤਕ ਤੁਸੀਂ ਹਰ ਤਰ੍ਹਾਂ ਦੇ ਪਰਿਵਰਤਨ ਉੱਤੇ ਜਿੱਤ ਪ੍ਰਾਪਤ ਨਹੀਂ ਕਰ ਲੈਂਦੇ—ਤੁਸੀਂ ਕਿਸੇ ਨਾ ਕਿਸੇ ਸਰੀਰ ਵਿੱਚ ਜ਼ਰੂਰ ਜ਼ਿੰਦਾ ਰਹਿੰਦੇ ਹੋ।

*ਮਿਕਾਸਟਰ:* ਕੀ ਅਸੀਂ ਇੱਕ ਸਰੀਰ ਤੋਂ ਦੂਜੇ ਸਰੀਰ ਵਿੱਚ ਜਾਂਦੇ ਹੋਏ, ਇਸ 'ਧਰਤੀ' ਉੱਤੇ ਵਾਪਸ ਆ ਜਾਂਦੇ ਹਾਂ?

***ਮੀਰਦਾਦ:*** ਦੁਹਰਾਉ 'ਸਮੇਂ' ਦਾ ਕਨੂੰਨ ਹੈ। ਜੋ ਕੁਝ 'ਸਮੇਂ' ਵਿੱਚ ਇੱਕ ਵਾਰ ਵਾਪਰਦਾ ਹੈ, ਉਹਦਾ ਬਾਰ-ਬਾਰ ਵਾਪਰਦੇ ਰਹਿਣਾ ਲਾਜ਼ਮੀ ਹੈ। ਜਿੱਥੋਂ ਤਕ ਮਨੁੱਖ ਦਾ ਸੰਬੰਧ ਹੈ, ਵਿਚਕਾਰਲਾ ਵਕਫ਼ਾ ਲੰਮਾ ਵੀ ਹੋ ਸਕਦਾ ਹੈ ਅਤੇ ਛੋਟਾ ਵੀ। ਇਹ ਮਨੁੱਖ ਦੀ ਦੁਹਰਾਓ ਪ੍ਰਤੀ ਇੱਛਾ ਅਤੇ ਸੰਕਲਪ ਦੀ ਪਰਬਲਤਾ ਉੱਤੇ ਨਿਰਭਰ ਹੁੰਦਾ ਹੈ।

ਜਦ ਤੁਸੀਂ ਜੀਵਨ ਕਹੇ ਜਾਂਦੇ ਚੱਕਰ ਵਿੱਚੋਂ ਬਾਹਰ ਨਿਕਲ ਕੇ ਮੌਤ ਅਖਵਾਉਂਦੇ ਚੱਕਰ ਵਿੱਚ ਦਾਖ਼ਲ ਹੋ ਜਾਂਦੇ ਹੋ ਅਤੇ 'ਧਰਤੀ' ਪ੍ਰਤੀ ਅਤ੍ਰਿਪਤ ਤ੍ਰਿਸ਼ਨਾਵਾਂ ਤੇ ਉਹਦੇ ਭੋਗਾਂ ਪ੍ਰਤੀ ਅਮਿੱਟ ਭੁੱਖ ਆਪਣੇ ਨਾਲ ਲੈ ਜਾਂਦੇ ਹੋ ਤਾਂ ਤੁਹਾਨੂੰ 'ਧਰਤੀ' ਦਾ ਚੁੰਬਕ ਮੁੜ ਆਪਣੀ ਛਾਤੀ ਵੱਲ ਖਿੱਚੇਗਾ। ਫਿਰ 'ਧਰਤੀ' ਤੁਹਾਨੂੰ ਆਪਣਾ ਦੁੱਧ ਚੁੰਘਾਏਗੀ ਤੇ 'ਸਮਾਂ' ਤੁਹਾਡਾ ਦੁੱਧ ਛੁਡਵਾਏਗਾ—ਇੱਕ ਤੋਂ ਬਾਅਦ ਦੂਸਰੇ ਜੀਵਨ ਅਤੇ ਇੱਕ ਤੋਂ ਬਾਅਦ ਦੂਸਰੀ ਮੌਤ ਤਕ ਇਹ ਸਿਲਸਿਲਾ ਤਦ ਤਕ ਚੱਲਦਾ ਰਹੇਗਾ, ਜਦ ਤਕ ਤੁਸੀਂ ਆਪਣੀ ਇੱਛਾ ਅਤੇ ਸੰਕਲਪ ਦੁਆਰਾ ਧਰਤੀ ਦੇ ਦੁੱਧ ਦਾ ਮੋਹ ਸਦਾ ਲਈ ਨਹੀਂ ਤਿਆਗ ਦਿਉਗੇ।

*ਅਬਿਮਾਰ:* 'ਮੁਰਸ਼ਦ', ਕੀ ਸਾਡੀ 'ਧਰਤੀ' ਦਾ ਤੇਰੇ ਉੱਤੇ ਵੀ ਪ੍ਰਭਾਵ ਪੈਂਦਾ ਹੈ, ਕਿਉਂਕਿ ਤੂੰ ਵੀ ਸਾਡੇ ਜਿਹਾ ਹੀ ਦਿਖਾਈ ਦਿੰਦਾ ਹੈਂ?

***ਮੀਰਦਾਦ:*** ਮੈਂ ਆਪਣੀ ਇੱਛਾ ਨਾਲ ਆਉਂਦਾ ਹਾਂ ਅਤੇ ਆਪਣੀ ਇੱਛਾ ਨਾਲ ਹੀ ਚਲਿਆ ਜਾਂਦਾ ਹਾਂ। ਮੈਂ ਇਸ 'ਧਰਤੀ' ਦੇ ਜੀਵਾਂ ਨੂੰ 'ਧਰਤੀ' ਦੇ ਬੰਧਨਾਂ ਤੋਂ ਮੁਕਤ ਕਰਵਾਉਣ ਲਈ ਆਉਂਦਾ ਹਾਂ।

*ਮਿਕੇਯਨ:* ਮੈਂ 'ਧਰਤੀ' ਤੋਂ ਸਦਾ ਲਈ ਨਾਤਾ ਤੋੜਨਾ ਚਾਹੁੰਦਾ ਹਾਂ। 'ਮੁਰਸ਼ਦ', ਮੈਂ ਇਹ ਕਿਸ ਤਰ੍ਹਾਂ ਕਰ ਸਕਦਾ ਹਾਂ ?

***ਮੀਰਦਾਦ:*** 'ਧਰਤੀ' ਅਤੇ ਉਸ ਦੇ ਸਭ ਬਾਲਕਾਂ ਨੂੰ ਪ੍ਰੇਮ ਕਰ ਕੇ। ਜਦ ਧਰਤੀ ਨਾਲ ਤੇਰੇ ਹਿਸਾਬ ਵਿੱਚ ਸਿਰਫ਼ ਪ੍ਰੇਮ ਹੀ ਬਾਕੀ ਰਹਿ ਜਾਵੇਗਾ ਤਾਂ 'ਧਰਤੀ' ਤੈਨੂੰ ਆਪਣੇ ਕਰਜ਼ੇ ਤੋਂ ਮੁਕਤ ਕਰ ਦੇਵੇਗੀ।

*ਮਿਕੇਯਨ:* ਪਰ ਪ੍ਰੇਮ ਤਾਂ ਮੋਹ ਹੈ ਅਤੇ ਮੋਹ ਇੱਕ ਬੰਧਨ ਹੁੰਦਾ ਹੈ।

***ਮੀਰਦਾਦ:*** ਨਹੀਂ, ਸਿਰਫ਼ 'ਪ੍ਰੇਮ' ਹੀ ਬੰਧਨ ਤੋਂ ਮੁਕਤ ਹੈ। ਜਦ ਤੁਸੀਂ ਹਰ ਚੀਜ਼ ਨੂੰ ਪ੍ਰੇਮ ਕਰਦੇ ਹੋ ਤਾਂ ਤੁਸੀਂ ਕਿਸੇ ਵੀ ਚੀਜ਼ ਨਾਲ ਬੱਝੇ ਹੋਏ ਨਹੀਂ ਹੁੰਦੇ।

*ਜ਼ੈਮੋਰਾ:* ਕੀ ਕੋਈ 'ਪ੍ਰੇਮ' ਦੁਆਰਾ ਆਪਣੇ 'ਪ੍ਰੇਮ' ਵਿਰੁੱਧ ਕੀਤੇ ਪਾਪਾਂ ਨੂੰ ਦੁਹਰਾਉਣ ਤੋਂ ਬਚ ਸਕਦਾ ਹੈ ਤੇ ਇਸ ਤਰ੍ਹਾਂ 'ਸਮੇਂ' ਦੇ ਪਹੀਏ ਨੂੰ ਰੋਕ ਸਕਦਾ ਹੈ ?

***ਮੀਰਦਾਦ:*** ਇਹ ਕਾਰਜ 'ਪ੍ਰਾਸ਼ਚਿਤ' ਦੁਆਰਾ ਹੁੰਦਾ ਹੈ। ਜਦੋਂ ਤੁਹਾਡੀ ਜੀਭ 'ਚੋਂ ਨਿਕਲੇ ਦੁਰ-ਬਚਨ ਵਾਪਸ ਆ ਕੇ ਦੇਖਣਗੇ ਕਿ ਤੁਹਾਡੀ ਜੀਭ ਪ੍ਰੇਮ ਭਰੀਆਂ ਅਸੀਸਾਂ ਨਾਲ ਭਰੀ ਹੋਈ ਹੈ, ਤਾਂ ਉਹ ਆਪਣੇ ਲਈ ਕੋਈ ਹੋਰ ਟਿਕਾਣਾ ਲੱਭਣਗੇ। ਇਸ ਤਰ੍ਹਾਂ 'ਪ੍ਰੇਮ' ਉਨ੍ਹਾਂ ਦੁਰ-ਬਚਨਾਂ ਦੇ ਦੁਹਰਾਉ ਦਾ ਰਾਹ ਰੋਕ ਦੇਵੇਗਾ।

ਜਦ ਵਾਸਨਾ-ਭਰੀ ਦ੍ਰਿਸ਼ਟੀ ਵਾਪਸ ਆ ਕੇ ਦੇਖੇਗੀ ਕਿ ਮਾਂ-ਅੱਖ 'ਪ੍ਰੇਮ' ਭਰੀਆਂ ਝਾਤਾਂ ਨਾਲ ਭਰੀ ਹੋਈ ਹੈ ਤਾਂ ਉਹ ਕਿਸੇ ਵਾਸਨਾ-ਭਰੀ ਅੱਖ ਦੀ ਤਲਾਸ਼ ਕਰੇਗੀ। ਇਸ ਤਰ੍ਹਾਂ ਪ੍ਰੇਮ ਉਸ ਵਾਸਨਾ-ਭਰੀ ਦ੍ਰਿਸ਼ਟੀ ਦੇ ਦੁਹਰਾਉ ਨੂੰ ਰੋਕ ਦੇਵੇਗਾ।

ਦੁਸ਼ਟ ਹਿਰਦੇ 'ਚੋਂ ਨਿਕਲੀ ਮੰਦੀ ਕਾਮਨਾ ਜਦੋਂ ਵਾਪਸ ਆ ਕੇ ਉਸ ਹਿਰਦੇ ਨੂੰ ਪ੍ਰੇਮ-ਭਰੀਆਂ ਕਾਮਨਾਵਾਂ ਨਾਲ ਛਲਕਦਾ ਦੇਖੇਗੀ ਤਾਂ ਉਹ ਕੋਈ ਹੋਰ ਆਲ੍ਹਣਾ ਢੂੰਡੇਗੀ। ਇਸ ਤਰ੍ਹਾਂ ਪ੍ਰੇਮ ਉਸ ਦੁਸ਼ਟ ਇੱਛਾ ਦੇ ਮੁੜ ਜਨਮ ਲੈਣ ਦੇ ਜਤਨ ਨੂੰ ਅਸਫਲ ਬਣਾ ਦੇਵੇਗਾ।

ਇਹ ਹੈ ਪ੍ਰਾਸ਼ਚਿਤ।

ਜਦ ਤੁਹਾਡੇ ਕੋਲ ਸਿਰਫ਼ 'ਪ੍ਰੇਮ' ਹੀ ਬਾਕੀ ਰਹਿ ਜਾਂਦਾ ਹੈ ਤਾਂ 'ਸਮਾਂ' ਤੁਹਾਡੇ ਲਈ 'ਪ੍ਰੇਮ' ਤੋਂ ਬਿਨਾਂ ਕੁਝ ਨਹੀਂ ਦੁਹਰਾ ਸਕਦਾ। ਜਦ ਹਰ ਥਾਂ ਅਤੇ ਹਰ ਸਮੇਂ ਇੱਕੋ ਚੀਜ਼ ਦੁਹਰਾਈ ਜਾਂਦੀ ਹੈ ਤਾਂ ਉਹ ਸਾਰੇ 'ਸਮੇਂ' ਤੇ 'ਸਥਾਨ' ਨੂੰ ਭਰ ਦੇਣ ਵਾਲੀ ਸਦੀਵਤਾ ਬਣ ਜਾਂਦੀ ਹੈ ਤੇ ਇਸ ਤਰ੍ਹਾਂ ਉਨ੍ਹਾਂ ਦੋਹਾਂ ਦਾ ਵਿਨਾਸ਼ ਕਰ ਦਿੰਦੀ ਹੈ।

*ਹਿਮਬਾਲ:* 'ਮੁਰਸ਼ਦ', ਇੱਕ ਗੱਲ ਹੋਰ ਮੇਰੇ ਦਿਲ ਨੂੰ ਬੇਚੈਨ ਅਤੇ ਮੇਰੀ ਬੁੱਧੀ ਨੂੰ ਧੁੰਦਲਾ ਕਰ ਰਹੀ ਹੈ। ਮੇਰੇ ਪਿਤਾ ਦੀ ਮੌਤ ਇਸ ਤਰ੍ਹਾਂ ਹੀ ਕਿਉਂ ਹੋਈ, ਕਿਸੇ ਹੋਰ ਤਰ੍ਹਾਂ ਕਿਉਂ ਨਾ ਹੋਈ ?

# ਪਵਿੱਤਰ ਰੱਬੀ ਰਜ਼ਾ

## ਜੋ ਕੁਝ 'ਜਿਵੇਂ' ਤੇ 'ਜਦੋਂ' ਵਾਪਰਦਾ ਹੈ ਕਿਉਂ ਵਾਪਰਦਾ ਹੈ।

*ਮੀਰਦਾਦ:* ਕਿੰਨੀ ਹੈਰਾਨੀ ਦੀ ਗੱਲ ਹੈ ਕਿ ਤੁਸੀਂ 'ਸਮੇਂ' ਤੇ 'ਸਥਾਨ' ਦੇ ਬਾਲਕ ਹੋ, ਪਰ ਤੁਹਾਨੂੰ ਹਾਲੇ ਤਕ ਇਹ ਪਤਾ ਨਹੀਂ ਲੱਗਾ ਕਿ 'ਸਮਾਂ', 'ਸਥਾਨ' ਦੀਆਂ ਤਖ਼ਤੀਆਂ ਤੇ ਉੱਕਰੀ ਹੋਈ ਸਰਬ-ਵਿਆਪਕ ਸਿਮ੍ਰਿਤੀ ਹੈ।

ਜੇ ਤੁਸੀਂ, ਗਿਆਨ-ਇੰਦਰੀਆਂ ਦੁਆਰਾ ਸੀਮਿਤ ਕੀਤੇ ਹੋਣ ਦੇ ਬਾਵਜੂਦ, ਆਪਣੇ ਜਨਮ ਤੋਂ ਆਪਣੀ ਮੌਤ ਦੇ ਵਿਚਕਾਰ ਦੀਆਂ ਕੁਝ ਖ਼ਾਸ ਗੱਲਾਂ ਨੂੰ ਯਾਦ ਰੱਖ ਸਕਦੇ ਹੋ ਤਾਂ 'ਸਮਾਂ' ਜਿਹੜਾ ਤੁਹਾਡੇ ਜਨਮ ਤੋਂ ਪਹਿਲਾਂ ਵੀ ਸੀ ਤੇ ਤੁਹਾਡੀ ਮੌਤ ਤੋਂ ਬਾਅਦ ਵੀ ਅਨਿਸ਼ਚਿਤ ਕਾਲ ਤੱਕ ਕਾਇਮ ਰਹੇਗਾ, ਕਿੰਨੀਆਂ ਵੱਧ ਗੱਲਾਂ ਨੂੰ ਯਾਦ ਰੱਖ ਸਕਦਾ ਹੈ।

ਮੈਂ ਤੁਹਾਨੂੰ ਕਹਿੰਦਾ ਹਾਂ ਕਿ ਸਮਾਂ ਹਰ ਗੱਲ ਨੂੰ ਯਾਦ ਰੱਖਦਾ ਹੈ। ਉਹ ਸਿਰਫ਼ ਉਨ੍ਹਾਂ ਗੱਲਾਂ ਨੂੰ ਹੀ ਨਹੀਂ ਯਾਦ ਰੱਖਦਾ, ਜਿਹੜੀਆਂ ਤੁਹਾਨੂੰ ਸਾਫ਼ ਤੌਰ ਤੇ ਯਾਦ ਹੋਣ, ਸਗੋਂ ਉਨ੍ਹਾਂ ਨੂੰ ਵੀ, ਜਿਨ੍ਹਾਂ ਬਾਰੇ ਤੁਸੀਂ ਬਿਲਕੁਲ ਅਣਜਾਣ ਹੋਵੋ।

'ਸਮਾਂ' ਕੁਝ ਵੀ ਨਹੀਂ ਭੁਲਾਉਂਦਾ—ਨਿੱਕੀ ਤੋਂ ਨਿੱਕੀ ਹਰਕਤ, ਛੋਟੇ ਤੋਂ ਛੋਟੇ ਸਾਹ ਜਾਂ ਨਿੱਕੀ ਤੋਂ ਨਿੱਕੀ ਮਨੋ-ਤਰੰਗ ਨੂੰ ਵੀ ਨਹੀਂ—ਇਸ ਲਈ ਉਹ ਸਭ ਕੁਝ, ਜਿਹੜਾ 'ਸਮੇਂ' ਦੀ ਸਿਮ੍ਰਿਤੀ ਉੱਤੇ ਉਕਰਿਆ ਹੁੰਦਾ ਹੈ, 'ਸਥਾਨ' ਵਿੱਚ ਮੌਜੂਦ ਚੀਜ਼ਾਂ ਉੱਤੇ ਡੂੰਘਾ ਉਕਰ ਦਿੱਤਾ ਜਾਂਦਾ ਹੈ।

ਜੇ ਤੁਹਾਡੇ ਅੰਦਰ ਪੜ੍ਹ ਸਕਣ ਵਾਲੀ ਸ਼ਕਤੀ ਅਤੇ ਅਰਥਾਂ ਨੂੰ ਸਮਝਣ ਵਾਲੀ ਸੂਖਮ-ਬੁੱਧੀ ਹੋਵੇ, ਤਾਂ ਉਹ ਧਰਤੀ ਜਿਸ ਉੱਤੇ ਤੁਸੀਂ ਤੁਰਦੇ ਹੋ, ਉਹ ਹਵਾ ਜਿਸ ਵਿੱਚ ਤੁਸੀਂ ਸਾਹ ਲੈਂਦੇ ਹੋ ਤੇ ਉਹ ਮਕਾਨ ਜਿਸ ਵਿੱਚ ਤੁਸੀਂ ਵਸਦੇ ਹੋ, ਤੁਹਾਡੀਆਂ

ਅਜੋਕੀਆਂ, ਬੀਤ ਚੁੱਕੀਆਂ ਤੇ ਆਉਣ ਵਾਲੀਆਂ ਜ਼ਿੰਦਗੀਆਂ ਦਾ ਸੂਖਮ ਤੋਂ ਸੂਖਮ ਲਿਖਤ ਵਿੱਚ ਆਇਆ ਵੇਰਵਾ ਵੀ ਬੜੀ ਅਸਾਨੀ ਨਾਲ ਤੁਹਾਡੇ ਸਾਹਮਣੇ ਪ੍ਰਗਟ ਕਰ ਸਕਦੇ ਹਨ।

ਜਿਸ ਤਰ੍ਹਾਂ ਮੌਤ ਵਿੱਚ, ਉਸੇ ਤਰ੍ਹਾਂ ਜੀਵਨ ਵਿੱਚ, ਜਿਸ ਤਰ੍ਹਾਂ 'ਧਰਤੀ' ਉੱਤੇ, ਉਸੇ ਤਰ੍ਹਾਂ 'ਧਰਤੀ' ਤੋਂ ਪਾਰ, ਤੁਸੀਂ ਕਦੇ ਇਕੱਲੇ ਨਹੀਂ ਹੁੰਦੇ, ਸਗੋਂ ਉਨ੍ਹਾਂ ਚੀਜ਼ਾਂ ਤੇ ਹਸਤੀਆਂ ਦੇ ਨਿਰੰਤਰ ਸਾਥ ਵਿੱਚ ਹੁੰਦੇ ਹੋ, ਜਿਨ੍ਹਾਂ ਦੀ ਤੁਹਾਡੇ ਜੀਵਨ ਅਤੇ ਮੌਤ ਵਿੱਚ ਭਾਈਵਾਲੀ ਹੈ। ਜਿਸ ਤਰ੍ਹਾਂ ਤੁਸੀਂ ਉਨ੍ਹਾਂ ਤੋਂ ਕੁਝ ਲੈਂਦੇ ਹੋ, ਉਸੇ ਤਰ੍ਹਾਂ ਉਹ ਤੁਹਾਡੇ ਤੋਂ ਕੁਝ ਲੈਂਦੇ ਹਨ; ਅਤੇ ਜਿਸ ਤਰ੍ਹਾਂ ਤੁਸੀਂ ਉਨ੍ਹਾਂ ਨੂੰ ਖੋਜਦੇ ਹੋ, ਉਸੇ ਤਰ੍ਹਾਂ ਉਹ ਤੁਹਾਨੂੰ ਖੋਜਦੇ ਹਨ।

ਹਰ ਚੀਜ਼ ਵਿੱਚ 'ਮਨੁੱਖ' ਦੀ ਇੱਛਾ ਸ਼ਾਮਲ ਹੈ ਅਤੇ 'ਮਨੁੱਖ' ਵਿੱਚ ਹਰ ਚੀਜ਼ ਦੀ ਇੱਛਾ ਸ਼ਾਮਲ ਹੈ। ਇਹ ਆਪਸੀ ਲੈਣ-ਦੇਣ ਨਿਰੰਤਰ ਚੱਲਦਾ ਰਹਿੰਦਾ ਹੈ। 'ਮਨੁੱਖ' ਦੀ ਦੁਰਬਲ ਸਿਮ੍ਰਤੀ ਬਹੁਤ ਘਟੀਆ ਮੁਨੀਮ ਹੈ। ਪਰ 'ਸਮੇਂ' ਦੀ ਅਚੂਕ ਸਿਮ੍ਰਤੀ ਇਸ ਤਰ੍ਹਾਂ ਦੀ ਨਹੀਂ ਹੈ। ਉਹ 'ਮਨੁੱਖ' ਦੇ ਆਪਣੇ ਸਾਥੀ 'ਮਨੁੱਖ' ਅਤੇ 'ਬ੍ਰਹਿਮੰਡ' ਦੀਆਂ ਹੋਰ ਸਭ ਹਸਤੀਆਂ ਨਾਲ ਸੰਬੰਧਾਂ ਦਾ ਬਿਲਕੁਲ ਸਹੀ ਹਿਸਾਬ ਰੱਖਦੀ ਹੈ ਤੇ ਉਸ ਨੂੰ ਇੱਕ ਜੀਵਨ ਤੋਂ ਬਾਅਦ ਦੂਜੇ ਜੀਵਨ ਵਿੱਚ, ਇੱਕ ਮੌਤ ਤੋਂ ਬਾਅਦ ਦੂਜੀ ਮੌਤ ਵਿੱਚ, ਹਰ ਪਲ ਆਪਣੇ ਹਿਸਾਬ ਦੇ ਭੁਗਤਾਨ ਲਈ ਮਜਬੂਰ ਕਰਦੀ ਹੈ।

ਬਿਜਲੀ ਕਦੇ ਉਸ ਉੱਪਰ ਨਹੀਂ ਡਿੱਗ ਸਕਦੀ, ਜੇ ਮਕਾਨ ਉਹਨੂੰ ਆਪਣੇ ਵੱਲ ਨਾ ਖਿੱਚੇ। ਮਕਾਨ ਆਪਣੀ ਬਰਬਾਦੀ ਲਈ ਓਨਾ ਹੀ ਜ਼ੁੰਮੇਵਾਰ ਹੁੰਦਾ ਹੈ, ਜਿੰਨੀ ਬਿਜਲੀ।

ਜਦ ਤਕ ਮਨੁੱਖ ਆਪ ਸਾਨ੍ਹ ਨੂੰ ਸਿੰਗ ਮਾਰਨ ਦਾ ਸੱਦਾ ਨਾ ਦੇਵੇ, ਸਾਨ੍ਹ ਉਸ ਨੂੰ ਸਿੰਗ ਨਹੀਂ ਮਾਰਦਾ। ਤੇ ਅਸਲ ਵਿੱਚ ਮਨੁੱਖ ਆਪਣਾ ਲਹੂ ਡੋਲ੍ਹੇ ਜਾਣ ਲਈ, ਸਾਨ੍ਹ ਤੋਂ ਵੱਧ ਜ਼ੁੰਮੇਵਾਰ ਹੁੰਦਾ ਹੈ।

ਕਤਲ ਹੋਣ ਵਾਲਾ ਵਿਅਕਤੀ, ਕਾਤਲ ਦੇ ਖ਼ੰਜਰ ਨੂੰ ਤੇਜ਼ ਕਰਦਾ ਹੈ, ਤੇ ਘਾਤਕ ਵਾਰ ਲਈ ਉਹ ਦੋਵੇਂ ਜ਼ੁੰਮੇਵਾਰ ਹੁੰਦੇ ਹਨ।

ਲੁੱਟਿਆ ਜਾਣ ਵਾਲਾ ਵਿਅਕਤੀ, ਲੁਟੇਰੇ ਦੀਆਂ ਇੱਛਾਵਾਂ ਨੂੰ ਸੇਧ ਦਿੰਦਾ ਹੈ ਤੇ ਡਾਕਾ ਉਹ ਮਿਲ ਕੇ ਮਾਰਦੇ ਹਨ।

ਹਾਂ, 'ਮਨੁੱਖ' ਆਪ ਆਪਣੀਆਂ ਮੁਸੀਬਤਾਂ ਨੂੰ ਸੱਦਾ ਦਿੰਦਾ ਹੈ ਤੇ ਬਾਅਦ ਵਿੱਚ ਆਪਣੇ ਦੁਖਦਾਈ ਮਹਿਮਾਨਾਂ ਵਿਰੁੱਧ ਗਿਲਾ ਕਰਦਾ ਹੈ। ਉਹ ਭੁੱਲ ਜਾਂਦਾ ਹੈ ਕਿ

ਉਸ ਨੇ ਸੱਦੇ-ਪੱਤਰ ਕਿਵੇਂ, ਕਦੋਂ ਅਤੇ ਕਿੱਥੇ ਲਿਖੇ ਅਤੇ ਘੱਲੇ ਸਨ। ਪਰ 'ਸਮਾਂ' ਕੁਝ ਨਹੀਂ ਭੁੱਲਦਾ। ਉਹ ਐਨ ਵਕਤ ਉੱਤੇ ਹਰ ਇੱਕ ਸੱਦਾ-ਪੱਤਰ ਠੀਕ ਪਤੇ ਉੱਤੇ ਅਤੇ ਸੱਦੇ ਗਏ ਪ੍ਰਾਹੁਣੇ ਨੂੰ, ਸੱਦਣ ਵਾਲੇ ਮੇਜ਼ਬਾਨ ਦੇ ਨਿਵਾਸ-ਸਥਾਨ ਉੱਤੇ ਪਹੁੰਚਾ ਦਿੰਦਾ ਹੈ।

ਮੈਂ ਤੁਹਾਨੂੰ ਕਹਿੰਦਾ ਹਾਂ ਕਿ ਕਿਸੇ ਮਹਿਮਾਨ ਬਾਰੇ ਗਿਲਾ-ਸ਼ਿਕਵਾ ਨਾ ਕਰੋ ਤਾਂ ਜੋ ਉਹ ਸੋਚੇ ਹੋਏ ਸਮੇਂ ਤੋਂ ਜ਼ਿਆਦਾ ਦੇਰ ਠਹਿਰ ਕੇ ਜਾਂ ਬਹੁਤੇ ਫੇਰੇ ਪਾ ਕੇ, ਆਪਣੇ ਸ੍ਵੈ ਮਾਣ ਨੂੰ ਵੱਜੀ ਸੱਟ ਦਾ ਬਦਲਾ ਲੈਣ ਉੱਤੇ ਨਾ ਉੱਤਰ ਆਵੇ।

ਬੇਸ਼ੱਕ ਉਨ੍ਹਾਂ ਦਾ ਰੰਗ-ਰੂਪ ਤੇ ਵਤੀਰਾ ਕੁਝ ਵੀ ਹੋਵੇ, ਆਪਣੇ ਸਭ ਮਹਿਮਾਨਾਂ ਨਾਲ ਪ੍ਰੇਮ ਅਤੇ ਦਇਆ ਦਾ ਵਰਤਾਉ ਕਰੋ ਕਿਉਂਕਿ ਉਹ ਅਸਲ ਵਿੱਚ ਤੁਹਾਡੇ ਲਹਿਣੇਦਾਰ ਹਨ। ਜਿਹੜੇ ਮਹਿਮਾਨ ਤੁਹਾਨੂੰ ਪਸੰਦ ਨਾ ਹੋਣ, ਉਨ੍ਹਾਂ ਦੀ ਹੋਰ ਵੱਧ ਆਉ-ਭਗਤ ਕਰੋ ਤਾਂ ਜੋ ਉਹ ਖ਼ੁਸ਼ੀ-ਖ਼ੁਸ਼ੀ ਅਤੇ ਧੰਨਵਾਦੀ ਮਹਿਸੂਸ ਕਰਦੇ ਹੋਏ, ਵਿਦਾ ਹੋਣ। ਅਤੇ ਜਦ ਉਹ ਦੁਬਾਰਾ ਤੁਹਾਡੇ ਘਰ ਆਉਣਗੇ ਤਾਂ ਲਹਿਣੇਦਾਰ ਬਣ ਕੇ ਨਹੀਂ, ਮਿੱਤਰ ਬਣ ਕੇ ਆਉਣਗੇ। ਹਰ ਮਹਿਮਾਨ ਨਾਲ ਅਜਿਹਾ ਸਲੂਕ ਕਰੋ ਜਿਸ ਤਰ੍ਹਾਂ ਉਹ ਵਿਸ਼ੇਸ਼ ਸਨਮਾਨ ਦਾ ਅਧਿਕਾਰੀ ਮੁੱਖ-ਮਹਿਮਾਨ ਹੋਵੇ, ਤਾਂ ਜੋ ਤੁਸੀਂ ਉਹਦਾ ਵਿਸ਼ਵਾਸ ਜਿੱਤ ਲਵੋ ਅਤੇ ਉਹਦੇ ਆਉਣ ਦੇ ਗੁਪਤ ਮਨੋਰਥ ਨੂੰ ਜਾਣ ਲਵੋ।

ਸਿਰ ਪਈ ਬਿਪਤਾ ਨੂੰ ਐਉਂ ਸਵੀਕਾਰ ਕਰੋ ਜਿਸ ਤਰ੍ਹਾਂ ਉਹ ਇੱਕ ਰਹਿਮਤ ਹੋਵੇ ਕਿਉਂਕਿ ਇੱਕ ਵਾਰ ਉਸ ਦੇ ਸਹੀ ਅਰਥ ਸਮਝ ਲਏ ਜਾਣ ਤਾਂ ਬਿਪਤਾ ਛੇਤੀ ਹੀ ਰਹਿਮਤ ਵਿੱਚ ਬਦਲ ਜਾਂਦੀ ਹੈ, ਜਦ ਕਿ ਗ਼ਲਤ ਸਮਝੀ ਗਈ ਰਹਿਮਤ, ਛੇਤੀ ਹੀ ਬਿਪਤਾ ਦਾ ਰੂਪ ਧਾਰ ਲੈਂਦੀ ਹੈ।

ਤੁਹਾਡੀ ਅਸਥਿਰ ਸਿਮ੍ਰਿਤੀ, ਸਾਫ਼ ਦਿਖਾਈ ਦੇ ਰਹੇ ਛੇਕਾਂ ਤੇ ਵਿੱਥਾਂ ਦਾ ਭਰਮ-ਜਾਲ ਹੈ। ਤੁਸੀਂ ਆਪਣੇ ਜਨਮ ਤੇ ਮੌਤ, ਉਨ੍ਹਾਂ ਦੇ ਸਮੇਂ ਤੇ ਸਥਾਨ, ਏਥੋਂ ਤੱਕ ਕਿ ਉਨ੍ਹਾਂ ਦੇ ਆਉਣ ਦੀ ਵਿਧੀ ਦੀ ਵੀ, ਖ਼ੁਦ ਚੋਣ ਕਰਦੇ ਹੋ।

ਬਹੁਤ ਬੁੱਧੀਮਾਨ ਹੋਣ ਦਾ ਦਾਹਵਾ ਕਰਨ ਵਾਲੇ ਲੋਕ ਐਲਾਨ ਕਰਦੇ ਹਨ ਕਿ ਮਨੁੱਖ ਦਾ ਆਪਣੇ ਜਨਮ ਤੇ ਮੌਤ ਵਿੱਚ ਕੋਈ ਹੱਥ ਨਹੀਂ ਹੁੰਦਾ। ਆਲਸੀ ਲੋਕ ਜਿਹੜੇ 'ਸਮੇਂ' ਤੇ 'ਸਥਾਨ' ਨੂੰ ਆਪਣੀ ਤੰਗ ਅਤੇ ਟੇਢੀ ਨਜ਼ਰ ਨਾਲ ਦੇਖਦੇ ਹਨ 'ਸਮੇਂ' ਤੇ 'ਸਥਾਨ' ਵਿੱਚ ਵਾਪਰਨ ਵਾਲੀਆਂ ਬਹੁਤੀਆਂ ਘਟਨਾਵਾਂ ਨੂੰ ਹਾਦਸੇ, ਸੰਜੋਗ ਜਾਂ ਮੌਕਾ-ਮੇਲ ਮੰਨ ਕੇ ਭੁਲਾ ਦਿੰਦੇ ਹਨ। ਮੇਰੇ ਸਾਥੀਓ! ਉਨ੍ਹਾਂ ਦੇ ਝੂਠੇ ਮਾਣ ਤੇ ਧੋਖੇ ਤੋਂ ਸਚੇਤ ਰਹੋ।

'ਸਮੇਂ' ਤੇ 'ਸਥਾਨ' ਵਿੱਚ ਹਾਦਸੇ, ਸੰਜੋਗ ਜਾਂ ਮੌਕਾ-ਮੇਲ ਲਈ ਕੋਈ ਥਾਂ ਨਹੀਂ ਹੈ। ਜੋ ਕੁਝ ਵਾਪਰਦਾ ਹੈ, 'ਰੱਬੀ ਰਜ਼ਾ' ਜਾਂ ਪਰਮੇਸ਼ਰ ਦੀ ਇੱਛਾ ਦੇ ਅਧੀਨ ਵਾਪਰਦਾ ਹੈ। ਉਹ ਰਜ਼ਾ ਜਾਂ ਇੱਛਾ ਕਿਸੇ ਗੱਲ ਵਿੱਚ ਗ਼ਲਤੀ ਨਹੀਂ ਕਰਦੀ ਅਤੇ ਨਾ ਹੀ ਕਿਸੇ ਗੱਲ ਦੀ ਅਣਦੇਖੀ ਕਰਦੀ ਹੈ।

ਜਿਸ ਤਰ੍ਹਾਂ ਮੀਂਹ ਦੀਆਂ ਬੂੰਦਾਂ ਆਪਣੇ ਆਪ ਨੂੰ ਝਰਨਿਆਂ ਵਿੱਚ ਇਕੱਤਰ ਕਰ ਲੈਂਦੀਆਂ ਹਨ, ਅਤੇ ਝਰਨੇ ਅੱਗੇ ਵਗ ਕੇ ਨਾਲਿਆਂ ਤੇ ਨਦੀਆਂ ਵਿੱਚ ਬਦਲ ਜਾਂਦੇ ਹਨ, ਨਦੀਆਂ-ਨਾਲੇ ਵੱਡੇ ਦਰਿਆਵਾਂ ਦਾ ਰੂਪ ਧਾਰ ਲੈਂਦੇ ਹਨ, ਦਰਿਆ ਸਮੁੰਦਰਾਂ ਵਿੱਚ ਜਾ ਸਮਾਉਂਦੇ ਹਨ ਅਤੇ ਸਮੁੰਦਰ ਮਹਾਂ ਸਾਗਰ ਵਿੱਚ ਮਿਲ ਜਾਂਦੇ ਹਨ, ਉਸੇ ਤਰ੍ਹਾਂ ਸਜੀਵ ਜਾਂ ਨਿਰਜੀਵ, ਹਰ ਚੀਜ਼ ਦੀ ਇੱਛਾ ਆਪਣੇ ਆਪ ਨੂੰ ਪਰਮੇਸ਼ਰ ਦੀ ਇੱਛਾ ਵਿੱਚ ਲੀਨ ਕਰ ਦਿੰਦੀ ਹੈ।

ਮੈਂ ਤੁਹਾਨੂੰ ਕਹਿੰਦਾ ਹਾਂ ਕਿ ਹਰ ਚੀਜ਼ ਦੀ ਆਪਣੀ ਇੱਛਾ ਹੁੰਦੀ ਹੈ। ਏਥੋਂ ਤੱਕ ਕਿ ਪੱਥਰ ਦੀ ਵੀ, ਜੋ ਦੇਖਣ ਨੂੰ ਬਿਲਕੁਲ ਬੋਲਾ, ਗੂੰਗਾ ਤੇ ਬੇਜਾਨ ਪ੍ਰਤੀਤ ਹੁੰਦਾ ਹੈ, ਇੱਛਾ ਤੋਂ ਖ਼ਾਲੀ ਨਹੀਂ ਹੁੰਦਾ। ਨਹੀਂ ਤਾਂ ਉਹ ਹੋਂਦ ਵਿੱਚ ਹੀ ਨਾ ਆਉਂਦਾ ਅਤੇ ਨਾ ਉਹ ਕਿਸੇ ਚੀਜ਼ ਨੂੰ ਪ੍ਰਭਾਵਿਤ ਕਰਦਾ ਤੇ ਨਾ ਕੋਈ ਚੀਜ਼ ਉਸ ਨੂੰ ਪ੍ਰਭਾਵਿਤ ਹੀ ਕਰ ਸਕਦੀ। ਇੱਛਾ ਕਰਨ ਅਤੇ ਹੋਂਦ ਬਾਰੇ ਉਹਦੀ ਚੇਤਨਾ, ਮਾਤਰਾ ਵਿੱਚ ਮਨੁੱਖ ਤੋਂ ਵੱਖਰੀ ਹੋ ਸਕਦੀ ਹੈ, ਮੂਲ-ਰੂਪ ਵਿੱਚ ਨਹੀਂ।

ਤੁਸੀਂ ਕਿਸੇ ਇੱਕ ਦਿਨ ਦੇ ਕਿੰਨੇ ਕੁ ਅੰਸ਼ ਜਾਂ ਭਾਗ ਬਾਰੇ ਸਚੇਤ ਹੋਣ ਦਾ ਦਾਹਵਾ ਕਰ ਸਕਦੇ ਹੋ ? ਨਿਰਸੰਦੇਹ ਉਸ ਦੇ ਬਹੁਤ ਛੋਟੇ ਅੰਸ਼ ਜਾਂ ਭਾਗ ਬਾਰੇ।

ਜੇ ਤੁਸੀਂ ਬੁੱਧੀ, ਸਿਮ੍ਰਤੀ, ਭਾਵਾਂ ਤੇ ਵਿਚਾਰਾਂ ਨੂੰ ਅੰਕਿਤ ਕਰਨ ਵਿੱਚ ਏਨੇ ਨਿਪੁੰਨ ਹੋਣ ਦੇ ਬਾਵਜੂਦ, ਕਿਸੇ ਇੱਕ ਦਿਨ ਦੇ ਵਡੇਰੇ ਭਾਗ ਪ੍ਰਤੀ ਅਚੇਤ ਹੋ ਤਾਂ ਫਿਰ ਕਿਸੇ ਪੱਥਰ ਦੇ ਆਪਣੇ ਜੀਵਨ ਤੇ ਇੱਛਾ ਪ੍ਰਤੀ ਏਨਾ ਅਚੇਤ ਹੋਣ ਪ੍ਰਤੀ ਕਿਉਂ ਹੈਰਾਨ ਹੁੰਦੇ ਹੋ ?

ਅਤੇ ਜਿਸ ਤਰ੍ਹਾਂ ਤੁਸੀਂ ਜਿਊਣ ਤੇ ਤੁਰਨ-ਫਿਰਨ ਬਾਰੇ ਸਚੇਤ ਹੋਏ ਬਿਨਾਂ, ਏਨਾ ਕੁਝ ਜੀ ਤੇ ਤੁਰ ਫਿਰ ਲੈਂਦੇ ਹੋ, ਉਸੇ ਤਰ੍ਹਾਂ ਤੁਸੀਂ ਆਪਣੀ ਇੱਛਾ ਦੀ ਵਰਤੋਂ ਪ੍ਰਤੀ ਸਚੇਤ ਹੋਏ ਬਿਨਾਂ, ਉਹਦੀ ਬਹੁਤ ਸਾਰੀ ਵਰਤੋਂ ਕਰ ਲੈਂਦੇ ਹੋ। ਪਰ ਪਰਮੇਸ਼ਰ ਦੀ ਇੱਛਾ ਤੁਹਾਡੀ ਅਗਿਆਨਤਾ ਤੇ ਬ੍ਰਹਿਮੰਡ ਦੇ ਹਰ ਜੀਵ ਦੀ ਅਗਿਆਨਤਾ ਪ੍ਰਤੀ ਪੂਰੀ ਤਰ੍ਹਾਂ ਸਚੇਤ ਜਾਂ ਗਿਆਨਵਾਨ ਹੈ।

ਪਰਮੇਸ਼ਰ ਦੀ ਰਜ਼ਾ ਦੀ ਰੀਤ ਹੈ ਕਿ ਉਹ 'ਸਮੇਂ' ਦੇ ਹਰ ਛਿਣ ਅਤੇ 'ਸਥਾਨ' ਦੇ ਹਰ ਬਿੰਦੂ ਉੱਤੇ ਆਪਣੇ ਆਪ ਨੂੰ ਵੰਡਦੀ ਰਹਿੰਦੀ ਹੈ ਤੇ ਇਸ ਤਰ੍ਹਾਂ ਕਰਦਿਆਂ ਉਹ ਹਰ ਮਨੁੱਖ ਤੇ ਹਰ ਚੀਜ਼ ਨੂੰ ਉਹ ਕੁਝ ਵਾਪਸ ਵੰਡਦੀ ਰਹਿੰਦੀ ਹੈ—ਨਾ ਉਸ ਤੋਂ

ਘੱਟ ਨਾ ਉਸ ਤੋਂ ਵੱਧ—ਜਿਸ ਦੀ ਉਸ ਨੇ ਸਚੇਤ ਜਾਂ ਅਚੇਤ ਤੌਰ ਤੇ ਇੱਛਾ ਕੀਤੀ ਹੋਵੇ। ਪਰ ਲੋਕਾਂ ਨੂੰ ਇਸ ਗੱਲ ਦਾ ਗਿਆਨ ਨਹੀਂ ਹੈ। ਪਰਮੇਸ਼ਰ ਦੀ ਇੱਛਾ ਦੇ ਭਰੇ ਹੋਏ ਥੈਲੇ ਵਿੱਚੋਂ ਜੋ ਕੁਝ ਉਨ੍ਹਾਂ ਦੇ ਹਿੱਸੇ ਆਉਂਦਾ ਹੈ, ਉਸ ਨੂੰ ਦੇਖ ਕੇ ਉਹ ਅਕਸਰ ਨਿਰਾਸ਼ ਹੋ ਜਾਂਦੇ ਹਨ। ਉਹ ਟੁੱਟੇ ਹੋਏ ਦਿਲ ਨਾਲ ਸ਼ਿਕਵੇ-ਸ਼ਿਕਾਇਤਾਂ ਕਰਦੇ ਹਨ ਅਤੇ ਆਪਣੀ ਨਿਰਾਸ਼ਾ ਲਈ ਬੇਵਫ਼ਾ ਤਕਦੀਰ ਜਾਂ ਹੋਣੀ ਨੂੰ ਦੋਸ਼ ਦਿੰਦੇ ਹਨ।

ਓ ਸਾਧੂਓ! ਪ੍ਰਾਲਬਧ ਜਾਂ ਤਕਦੀਰ ਨੂੰ ਬੇਵਫ਼ਾ ਨਹੀਂ ਕਿਹਾ ਜਾ ਸਕਦਾ ਕਿਉਂਕਿ ਪ੍ਰਾਲਬਧ ਪਰਮੇਸ਼ਰ ਦੀ ਇੱਛਾ ਦਾ ਹੀ ਦੂਜਾ ਨਾਂ ਹੈ। ਇਹ 'ਮਨੁੱਖ' ਦੀ ਇੱਛਾ ਹੈ ਜੋ ਬਹੁਤ ਚੰਚਲ, ਅਨਿਸ਼ਚਿਤ ਤੇ ਬੇਨੇਮੀ ਹੈ। ਇਸ ਨੂੰ ਆਪਣੇ ਮਾਰਗ ਅਤੇ ਦਿਸ਼ਾ ਬਾਰੇ ਕੁਝ ਪਤਾ ਨਹੀਂ ਹੁੰਦਾ। ਅੱਜ ਇਹ ਪੂਰਬ ਵੱਲ ਦੌੜਦੀ ਹੈ ਤਾਂ ਕੱਲ੍ਹ ਨੂੰ ਪੱਛਮ ਵੱਲ। ਇਹ ਇੱਕ ਥਾਂ ਕਿਸੇ ਚੀਜ਼ ਦੇ ਚੰਗਾ ਹੋਣ ਦੀ ਮੋਹਰ ਲਾ ਦਿੰਦੀ ਹੈ ਤਾਂ ਦੂਜੀ ਥਾਂ ਉਸੇ ਨੂੰ ਬੁਰਾ ਕਹਿ ਕੇ ਨਿੰਦਣਾ ਸ਼ੁਰੂ ਕਰ ਦਿੰਦੀ ਹੈ। ਇਹ ਇੱਕ ਪਲ ਕਿਸੇ ਨੂੰ ਦੋਸਤ ਦੇ ਤੌਰ ਤੇ ਪ੍ਰਵਾਨ ਕਰ ਲੈਂਦੀ ਹੈ ਤਾਂ ਦੂਜੇ ਪਲ ਉਸੇ ਨੂੰ ਦੁਸ਼ਮਣ ਕਹਿ ਕੇ ਉਹਦੇ ਨਾਲ ਲੜਨਾ ਸ਼ੁਰੂ ਕਰ ਦਿੰਦੀ ਹੈ।

ਮੇਰੇ ਸਾਥੀਓ! ਤੁਹਾਡੀ ਇੱਛਾ ਚੰਚਲ ਨਹੀਂ ਹੋਣੀ ਚਾਹੀਦੀ। ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਤੁਹਾਡੇ ਸਭ ਪਦਾਰਥਾਂ ਤੇ ਸਭ ਮਨੁੱਖਾਂ ਨਾਲ ਸੰਬੰਧਾਂ ਦਾ ਨਿਰਣਾ, ਇਸ ਗੱਲ ਉੱਤੇ ਨਿਰਭਰ ਹੈ ਕਿ ਤੁਸੀਂ ਉਨ੍ਹਾਂ ਤੋਂ ਕੀ ਚਾਹੁੰਦੇ ਹੋ ਤੇ ਉਹ ਤੁਹਾਡੇ ਤੋਂ ਕੀ ਚਾਹੁੰਦੇ ਹਨ। ਜੋ ਤੁਸੀਂ ਉਨ੍ਹਾਂ ਤੋਂ ਚਾਹੁੰਦੇ ਹੋ, ਉਸ ਤੋਂ ਹੀ ਇਸ ਗੱਲ ਦਾ ਫ਼ੈਸਲਾ ਹੋਵੇਗਾ ਕਿ ਉਹ ਤੁਹਾਡੇ ਤੋਂ ਕੀ ਚਾਹੁੰਦੇ ਹਨ।

ਇਸ ਲਈ ਮੈਂ ਪਹਿਲਾਂ ਵੀ ਤੁਹਾਨੂੰ ਕਹਿ ਚੁੱਕਾ ਹਾਂ ਅਤੇ ਹੁਣ ਫਿਰ ਕਹਿੰਦਾ ਹਾਂ: ਇਸ ਗੱਲ ਦਾ ਧਿਆਨ ਰੱਖੋ ਕਿ ਤੁਸੀਂ ਕਿਸ ਤਰ੍ਹਾਂ ਸਾਹ ਲੈਂਦੇ ਹੋ, ਕਿਸ ਤਰ੍ਹਾਂ ਬੋਲਦੇ ਹੋ, ਕੀ ਚਾਹੁੰਦੇ ਹੋ, ਕੀ ਸੋਚਦੇ ਹੋ, ਕੀ ਕਰਦੇ ਹੋ ਕਿਉਂਕਿ ਹਰ ਸਾਹ, ਹਰ ਸ਼ਬਦ, ਹਰ ਵਿਚਾਰ ਅਤੇ ਹਰ ਕਰਮ ਵਿੱਚ ਤੁਹਾਡੀ ਇੱਛਾ ਛੁਪੀ ਹੁੰਦੀ ਹੈ। ਅਤੇ ਜੋ ਕੁਝ ਤੁਹਾਡੇ ਤੋਂ ਛੁਪਿਆ ਹੁੰਦਾ ਹੈ, ਉਹ ਪਰਮੇਸ਼ਰ ਦੀ ਇੱਛਾ ਸਾਹਮਣੇ ਸਦਾ ਪ੍ਰਗਟ ਹੁੰਦਾ ਹੈ।

ਕਿਸੇ ਤੋਂ ਅਜਿਹੇ ਸੁਖ ਦੀ ਇੱਛਾ ਨਾ ਕਰੋ, ਜਿਹੜਾ ਉਸ ਲਈ ਦੁੱਖ ਦਾ ਕਾਰਨ ਹੋਵੇ, ਤਾਂ ਜੋ ਤੁਹਾਡਾ ਸੁਖ ਤੁਹਾਨੂੰ ਉਸ ਤੋਂ ਵੱਧ ਦੁਖੀ ਨਾ ਕਰ ਦੇਵੇ।

ਕਿਸੇ ਤੋਂ ਅਜਿਹੀ ਭਲਾਈ ਦੀ ਕਾਮਨਾ ਨਾ ਕਰੋ, ਜਿਹੜੀ ਉਹਦੇ ਲਈ ਬੁਰਾਈ ਬਣ ਜਾਵੇ ਤਾਂ ਜੋ ਤੁਸੀਂ ਆਪਣੇ ਲਈ ਹੀ ਬੁਰਾਈ ਦੀ ਕਾਮਨਾ ਨਾ ਕਰ ਰਹੇ ਹੋਵੋ।

ਬਲਕਿ ਤੁਸੀਂ ਸਭ ਇਨਸਾਨਾਂ ਤੇ ਸਭ ਪਦਾਰਥਾਂ ਤੋਂ ਉਨ੍ਹਾਂ ਦੇ ਪ੍ਰੇਮ ਦੀ ਇੱਛਾ ਕਰੋ ਕਿਉਂਕਿ ਇਸ ਨਾਲ ਤੁਹਾਡੇ ਪਰਦੇ ਉੱਠਣਗੇ ਤੇ ਤੁਹਾਡੇ ਹਿਰਦੇ ਅੰਦਰ

'ਗਿਆਨ' ਉਤਪੰਨ ਹੋਵੇਗਾ। ਇਸ ਤਰ੍ਹਾਂ ਤੁਸੀਂ ਆਪਣੀ ਇੱਛਾ ਨੂੰ ਪਰਮੇਸ਼ਰ ਦੀ ਇੱਛਾ ਦੇ ਅਦਭੁਤ ਰਹੱਸ ਦੀ ਪਛਾਣ ਕਰਵਾਉਣ ਵਿੱਚ ਸਫਲ ਹੋ ਜਾਵੋਗੇ।

ਜਦ ਤਕ ਤੁਹਾਨੂੰ ਸਭ ਪਦਾਰਥਾਂ ਬਾਰੇ ਗਿਆਨ ਨਾ ਹੋ ਜਾਵੇ, ਤੁਹਾਨੂੰ ਆਪਣੇ ਅੰਦਰ ਉਨ੍ਹਾਂ ਦੀ ਇੱਛਾ ਤੇ ਉਨ੍ਹਾਂ ਦੇ ਅੰਦਰ ਆਪਣੀ ਇੱਛਾ ਦਾ ਗਿਆਨ ਨਹੀਂ ਹੋ ਸਕਦਾ।

ਜਦ ਤਕ ਤੁਹਾਨੂੰ ਸਭ ਪਦਾਰਥਾਂ ਦੇ ਅੰਦਰ ਆਪਣੀ ਇੱਛਾ ਅਤੇ ਆਪਣੇ ਅੰਦਰ ਉਨ੍ਹਾਂ ਦੀ ਇੱਛਾ ਦਾ ਗਿਆਨ ਨਹੀਂ ਹੋ ਜਾਂਦਾ, ਤਦ ਤਕ ਤੁਸੀਂ ਪਰਮੇਸ਼ਰ ਦੀ ਇੱਛਾ ਦੇ ਰਹੱਸਾਂ ਨੂੰ ਨਹੀਂ ਜਾਣ ਸਕਦੇ।

ਅਤੇ ਜਦ ਤਕ ਤੁਹਾਨੂੰ ਪਰਮੇਸ਼ਰ ਦੀ ਰਜ਼ਾ ਦੇ ਰਹੱਸਾਂ ਦਾ ਗਿਆਨ ਨਾ ਹੋ ਜਾਵੇ, ਤੁਹਾਨੂੰ ਆਪਣੀ ਇੱਛਾ ਨੂੰ ਪਰਮੇਸ਼ਰ ਦੀ ਇੱਛਾ ਦੇ ਵਿਰੁੱਧ ਨਹੀਂ ਖੜ੍ਹਾ ਕਰਨਾ ਚਾਹੀਦਾ, ਕਿਉਂਕਿ ਉਸ ਸੂਰਤ ਵਿੱਚ ਹਾਰ ਹਰ ਹਾਲਤ ਵਿੱਚ ਤੁਹਾਡੀ ਹੀ ਹੋਵੇਗੀ। ਹਰ ਟਾਕਰੇ ਵਿੱਚ ਤੁਹਾਡਾ ਸਰੀਰ ਜ਼ਖ਼ਮੀ ਹੋਵੇਗਾ ਅਤੇ ਹਿਰਦਾ ਕੁੜੱਤਣ ਨਾਲ ਭਰਦਾ ਜਾਵੇਗਾ। ਫਿਰ ਤੁਸੀਂ ਬਦਲਾ ਲੈਣ ਦਾ ਜਤਨ ਕਰੋਗੇ, ਜਿਸ ਦਾ ਨਤੀਜਾ ਇਹ ਹੋਵੇਗਾ ਕਿ ਤੁਹਾਡੇ ਜ਼ਖ਼ਮਾਂ ਵਿੱਚ ਹੋਰ ਜ਼ਖ਼ਮ ਸ਼ਾਮਲ ਹੋ ਜਾਣਗੇ ਅਤੇ ਤੁਹਾਡੀ ਕੁੜੱਤਣ ਦਾ ਪਿਆਲਾ ਭਰ ਕੇ ਉੱਛਲਨਾ ਸ਼ੁਰੂ ਹੋ ਜਾਵੇਗਾ।

ਮੈਂ ਤੁਹਾਨੂੰ ਕਹਿੰਦਾ ਹਾਂ ਕਿ ਜੇ ਤੁਸੀਂ ਹਾਰ ਨੂੰ ਜਿੱਤ ਵਿੱਚ ਬਦਲਣਾ ਚਾਹੁੰਦੇ ਹੋ ਤਾਂ ਪਰਮੇਸ਼ਰ ਦੀ ਇੱਛਾ ਨੂੰ ਪ੍ਰਵਾਨ ਕਰੋ। ਉਨ੍ਹਾਂ ਸਭ ਪਦਾਰਥਾਂ ਨੂੰ, ਜੋ ਉਹਦੇ ਰਹੱਸਮਈ ਥੈਲੇ ਵਿੱਚੋਂ ਤੁਹਾਡੇ ਲਈ ਨਿਕਲਣ, ਬਿਨਾਂ ਕਿਸੇ ਸ਼ਿਕਾਇਤ ਦੇ ਸਵੀਕਾਰ ਕਰੋ। ਉਨ੍ਹਾਂ ਨੂੰ ਸ਼ੁਕਰਾਨੇ-ਭਰੇ ਦਿਲ ਨਾਲ ਅਤੇ ਇਸ ਵਿਸ਼ਵਾਸ ਨਾਲ ਪ੍ਰਵਾਨ ਕਰੋ ਕਿ ਉਹ ਪਰਮੇਸ਼ਰ ਦੀ ਇੱਛਾ ਵਿੱਚ ਤੁਹਾਡਾ ਉਚਿਤ ਅਤੇ ਨਿਸ਼ਚਿਤ ਹਿੱਸਾ ਹਨ। ਉਨ੍ਹਾਂ ਨੂੰ ਉਨ੍ਹਾਂ ਦਾ ਮੁੱਲ ਤੇ ਅਰਥ ਸਮਝਣ ਦੀ ਦ੍ਰਿੜ੍ਹ ਭਾਵਨਾ ਨਾਲ ਸਵੀਕਾਰ ਕਰੋ।

ਜਦੋਂ ਇੱਕ ਵਾਰ ਤੁਹਾਨੂੰ ਆਪਣੀ ਇੱਛਾ ਦੀ ਗੁਪਤ ਕਾਰਜ-ਵਿਧੀ ਦੀ ਸਮਝ ਆ ਜਾਵੇਗੀ ਤਾਂ ਤੁਸੀਂ ਪਰਮੇਸ਼ਰ ਦੀ ਇੱਛਾ ਨੂੰ ਵੀ ਸਮਝਣ ਲੱਗ ਪਵੋਗੇ।

ਜਿਸ ਗੱਲ ਦੀ ਤੁਹਾਨੂੰ ਸਮਝ ਨਹੀਂ ਲਗਦੀ, ਉਸ ਨੂੰ ਸਵੀਕਾਰ ਕਰ ਲਵੋ ਤਾਂ ਜੋ ਉਹ ਉਸ ਨੂੰ ਜਾਣਨ ਵਿੱਚ, ਤੁਹਾਡੀ ਸਹਾਇਤਾ ਕਰੇ। ਜੇ ਉਸ ਦੇ ਵਿਰੁੱਧ ਰੋਸ ਪ੍ਰਗਟ ਕਰੋਗੇ ਤਾਂ ਉਹ ਤੁਹਾਡੇ ਲਈ ਇੱਕ ਅਬੁੱਝ ਬੁਝਾਰਤ ਬਣੀ ਰਹੇਗੀ।

ਆਪਣੀ ਰਜ਼ਾ ਨੂੰ ਪਰਮੇਸ਼ਰ ਦੀ ਇੱਛਾ ਦੀ ਦਾਸੀ ਬਣਾ ਕੇ ਰੱਖੋ, ਜਦ ਤਕ ਦੈਵੀ-ਗਿਆਨ ਪਰਮੇਸ਼ਰ ਦੀ ਇੱਛਾ ਨੂੰ, ਤੁਹਾਡੀ ਇੱਛਾ ਦੀ ਦਾਸੀ ਨਾ ਬਣਾ ਦੇਵੇ।

ਇਹ ਸਿੱਖਿਆ ਮੈਂ 'ਨੂਹ' ਨੂੰ ਦਿੱਤੀ ਸੀ।
ਉਹੀ ਸਿੱਖਿਆ ਮੈਂ ਤੁਹਾਨੂੰ ਦੇ ਰਿਹਾ ਹਾਂ।

## ਜ਼ੈਮੋਰਾ ਨੂੰ ਆਪਣੇ ਭੇਦ ਤੋਂ ਸੁਰਖ਼ਰੂ ਕਰਨਾ
## ਮੀਰਦਾਦ ਜ਼ੈਮੋਰਾ ਨੂੰ ਉਹਦੇ ਭੇਦ ਤੋਂ ਸੁਰਖ਼ਰੂ ਕਰਦਾ ਹੈ ਤੇ ਮਰਦ ਤੇ ਔਰਤਾਂ, ਵਿਆਹ, ਬ੍ਰਹਮਚਰਜ ਤੇ ਆਤਮ-ਵਿਜਈ ਦੀ ਗੱਲ ਕਰਦਾ ਹੈ।

***ਮੀਰਦਾਦ:*** ਨਰੌਂਦਾ, ਮੇਰੀ ਭਰੋਸੇਯੋਗ ਸਿਮ੍ਰਿਤੀ! ਇਹ ਕੁਮੋਦਨੀ ਦੇ ਫੁੱਲ ਤੈਨੂੰ ਕੀ ਕਹਿ ਰਹੇ ਹਨ?

*ਨਰੌਂਦਾ:* ਮੈਨੂੰ ਤਾਂ ਉਹ ਕੁਝ ਵੀ ਕਹਿੰਦੇ ਸੁਣਾਈ ਨਹੀਂ ਦਿੰਦੇ, ਮੇਰੇ 'ਮੁਰਸ਼ਦ'।

***ਮੀਰਦਾਦ:*** ਮੈਂ ਉਨ੍ਹਾਂ ਨੂੰ ਕਹਿੰਦਿਆਂ ਸੁਣਦਾ ਹਾਂ, 'ਅਸੀਂ ਨਰੌਂਦਾ ਨੂੰ ਪਿਆਰ ਕਰਦੇ ਹਾਂ ਤੇ ਆਪਣੇ ਪਿਆਰ ਦੇ ਪ੍ਰਮਾਣ ਵੱਜੋਂ ਬੜੀ ਖ਼ੁਸ਼ੀ ਨਾਲ ਆਪਣੀਆਂ ਸੁਗੰਧਿਤ ਆਤਮਾਵਾਂ ਉਹਨੂੰ ਪੇਸ਼ ਕਰਦੇ ਹਾਂ। ਨਰੌਂਦਾ, ਮੇਰੇ ਵਫ਼ਾਦਾਰ ਦਿਲ! ਤੈਨੂੰ ਇਸ ਸਰੋਵਰ ਦੇ ਪਾਣੀ ਕੀ ਕਹਿੰਦੇ ਹਨ?

*ਨਰੌਂਦਾ:* ਮੈਨੂੰ ਤਾਂ ਉਨ੍ਹਾਂ ਦਾ ਕਿਹਾ ਕੁਝ ਵੀ ਸੁਣਾਈ ਨਹੀਂ ਦਿੰਦਾ, ਮੇਰੇ 'ਮੁਰਸ਼ਦ।'

***ਮੀਰਦਾਦ:*** ਮੈਨੂੰ ਉਹ ਕਹਿੰਦੇ ਸੁਣਾਈ ਦਿੰਦੇ ਹਨ: 'ਅਸੀਂ ਨਰੌਂਦਾ ਨੂੰ ਪਿਆਰ ਕਰਦੇ ਹਾਂ, ਇਸ ਲਈ ਅਸੀਂ ਉਹਦੀ ਅਤੇ ਉਹਦੇ ਲਾਡਲੇ ਕੁਮੋਦਨੀ ਦੇ ਫੁੱਲਾਂ ਦੀ ਪਿਆਸ ਬੁਝਾਉਂਦੇ ਹਾਂ।'

ਨਰੌਂਦਾ! ਮੇਰੇ ਸਦਾ ਜਾਗਦੇ ਨੇਤਰ: ਇਹ ਅੱਜ ਦਾ ਦਿਨ, ਉਨ੍ਹਾਂ ਸਭ ਚੀਜ਼ਾਂ ਸਮੇਤ, ਜਿਨ੍ਹਾਂ ਨੂੰ ਉਹ ਆਪਣੀਆਂ ਧੁੱਪ-ਨ੍ਹਾਤੀਆਂ ਬਾਹਵਾਂ ਵਿੱਚ ਕੋਮਲਤਾ ਨਾਲ ਝੂਟੇ ਦੇ ਰਿਹਾ ਹੈ, ਤੈਨੂੰ ਕੀ ਕਹਿੰਦਾ ਹੈ?

*ਨਰੌਂਦਾ:* ਮੈਨੂੰ ਤਾਂ ਉਹਦੀ ਕੋਈ ਗੱਲ ਸੁਣਾਈ ਨਹੀਂ ਦਿੰਦੀ, ਮੇਰੇ 'ਮੁਰਸ਼ਦ।'

*ਮੀਰਦਾਦ:* ਮੈਂ ਉਹਨੂੰ ਕਹਿੰਦਿਆਂ ਸੁਣਦਾ ਹਾਂ, 'ਮੈਂ ਨਰੌਂਦਾ ਨੂੰ ਪਿਆਰ ਕਰਦਾ ਹਾਂ, ਇਸ ਲਈ ਮੈਂ ਉਹਨੂੰ ਆਪਣੇ ਪਿਆਰੇ ਪਰਵਾਰ ਸਮੇਤ, ਆਪਣੀਆਂ ਧੁੱਪ ਵਿੱਚ ਨ੍ਹਾਤੀਆਂ ਬਾਹਵਾਂ ਵਿੱਚ ਕੋਮਲਤਾ ਨਾਲ ਝੂਟੇ ਦੇ ਰਿਹਾ ਹਾਂ।'

ਜਦ ਪਿਆਰ ਕਰਨ ਲਈ ਅਤੇ ਪਿਆਰ ਪ੍ਰਾਪਤ ਕਰਨ ਲਈ ਏਨਾ ਕੁਝ ਹੋਵੇ ਤਾਂ ਕੀ ਨਰੌਂਦਾ ਦਾ ਜੀਵਨ ਏਨਾ ਭਰਪੂਰ ਨਹੀਂ ਹੈ ਕਿ ਉਹਦੇ ਵਿੱਚ ਵਿਅਰਥ ਦੇ ਸੁਪਨਿਆਂ ਅਤੇ ਵਿਚਾਰਾਂ ਲਈ ਆਲ੍ਹਣਾ ਬਣਾਉਣ ਅਤੇ ਆਂਡੇ ਦੇਣ ਲਈ ਕੋਈ ਥਾਂ ਬਾਕੀ ਨਾ ਰਹੇ ?

ਸੱਚ-ਮੁੱਚ 'ਮਨੁੱਖ', 'ਬ੍ਰਹਿਮੰਡ' ਦਾ ਲਾਡਲਾ ਹੈ। ਸਭ ਚੀਜ਼ਾਂ ਉਸ ਨੂੰ ਲਾਡ ਲਡਾ ਕੇ ਪ੍ਰਸੰਨ ਹੁੰਦੀਆਂ ਹਨ। ਪਰ ਅਜਿਹੇ ਲੋਕ ਬਹੁਤ ਘੱਟ ਹਨ, ਜਿਨ੍ਹਾਂ ਨੂੰ ਇਹ ਲਾਡ-ਪਿਆਰ ਵਿਗਾੜ ਨਾ ਦੇਵੇ ਅਤੇ ਅਜਿਹੇ ਲੋਕ ਹੋਰ ਵੀ ਘੱਟ ਹਨ, ਜਿਹੜੇ ਲਾਡ ਲਡਾਉਣ ਵਾਲੇ ਹੱਥਾਂ ਨੂੰ ਦੰਦੀਆਂ ਨਾ ਵੱਢਣ।

ਜਿਹੜੇ ਲੋਕ ਵਿਗੜੇ ਨਹੀਂ ਹਨ, ਉਨ੍ਹਾਂ ਨੂੰ ਸੱਪ ਦਾ ਜ਼ਹਿਰ ਵੀ ਪ੍ਰੇਮ-ਭਰਿਆ ਚੁੰਮਣ ਪ੍ਰਤੀਤ ਹੁੰਦਾ ਹੈ, ਪਰ ਵਿਗੜਿਆਂ ਹੋਇਆਂ ਲਈ ਪ੍ਰੇਮ-ਭਰਿਆ ਚੁੰਮਣ ਵੀ ਸੱਪ ਦਾ ਡੰਗ ਹੁੰਦਾ ਹੈ। ਕਿਉਂ ਜ਼ੈਮੋਰਾ, ਇਸੇ ਤਰ੍ਹਾਂ ਨਹੀਂ ਹੈ ?

*ਨਰੌਂਦਾ:* 'ਮੁਰਸ਼ਦ' ਇਸ ਤਰ੍ਹਾਂ ਗੱਲਾਂ ਕਰ ਰਿਹਾ ਸੀ, ਜਦੋਂ ਧੁੱਪ ਵਿੱਚ ਖਿੜੀ ਹੋਈ ਇੱਕ ਸੁਨਹਿਰੀ ਦੁਪਿਹਰ ਸਮੇਂ, ਜ਼ੈਮੋਰਾ ਅਤੇ ਮੈਂ 'ਬੇੜੀ' ਦੀ ਫੁਲਵਾੜੀ ਵਿੱਚ ਫੁੱਲਾਂ ਦੀਆਂ ਕਿਆਰੀਆਂ ਨੂੰ ਪਾਣੀ ਦੇ ਰਹੇ ਸੀ। ਜ਼ੈਮੋਰਾ, ਜਿਹੜਾ ਕਿ ਸਾਰਾ ਸਮਾਂ ਖੋਇਆ-ਖੋਇਆ, ਉਦਾਸ ਤੇ ਢਹਿੰਦੀਆਂ ਕਲਾਂ ਵਿੱਚ ਰਿਹਾ ਸੀ, 'ਮੁਰਸ਼ਦ' ਦਾ ਸਵਾਲ ਸੁਣ ਕੇ ਚੌਂਕ ਗਿਆ ਮਾਨੋਂ ਕੋਈ ਸੁੱਤਾ ਹੋਇਆ ਜਾਗ ਪਿਆ ਹੋਵੇ।

*ਜ਼ੈਮੋਰਾ:* ਜੋ ਕੁਝ 'ਮੁਰਸ਼ਦ' ਕਹਿੰਦਾ ਹੈ, ਜ਼ਰੂਰ ਸੱਚ ਹੋਵੇਗਾ।

*ਮੀਰਦਾਦ:* ਜ਼ੈਮੋਰਾ, ਮੈਂ ਜੋ ਕੁਝ ਕਿਹਾ ਹੈ, ਕੀ ਉਹ ਤੇਰੇ ਉੱਤੇ ਠੀਕ ਨਹੀਂ ਢੁੱਕਦਾ ? ਕੀ ਤੈਨੂੰ ਬਹੁਤ ਸਾਰੇ ਪ੍ਰੇਮ-ਭਰੇ ਚੁੰਮਣਾਂ ਦੀ ਜ਼ਹਿਰ ਨਹੀਂ ਚੜ੍ਹ ਗਈ ? ਕੀ ਤੈਨੂੰ ਜ਼ਹਿਰ ਦਾ ਸ਼ਿਕਾਰ ਹੋਏ ਪ੍ਰੇਮ ਦੀ ਯਾਦ ਦੁਖੀ ਨਹੀਂ ਕਰ ਰਹੀ ?

*ਜ਼ੈਮੋਰਾ:* (ਅੱਖਾਂ ਵਿੱਚੋਂ ਅੱਥਰੂਆਂ ਦੀ ਧਾਰ ਵਗਾਉਂਦਿਆਂ ਅਤੇ, 'ਮੁਰਸ਼ਦ' ਦੇ ਪੈਰਾਂ 'ਤੇ ਡਿੱਗਦੇ ਹੋਏ) ਓਹ, 'ਮੁਰਸ਼ਦ'! ਤੇਰੀ ਅੱਖ ਤੋਂ ਆਪਣੇ ਦਿਲ ਦੀਆਂ ਸਭ ਤੋਂ ਅੰਦਰਲੀਆਂ ਤਹਿਆਂ ਵਿੱਚ ਵੀ ਆਪਣਾ ਭੇਤ ਛੁਪਾ ਸਕਣਾ, ਮੇਰੇ ਲਈ ਹੀ ਨਹੀਂ, ਹਰ ਕਿਸੇ ਲਈ ਇੱਕ ਬੱਚਿਆਂ ਵਾਲੀ ਵਿਅਰਥ ਹਰਕਤ ਅਤੇ ਫੋਕਾ ਹੰਕਾਰ ਹੋਵੇਗਾ।

*ਮੀਰਦਾਦ:* (ਜ਼ੈਮੋਰਾ ਨੂੰ ਚੁੱਕ ਕੇ ਛਾਤੀ ਨਾਲ ਲਾਉਂਦੇ ਹੋਏ) ਉਸ ਭੇਤ ਨੂੰ ਇਨ੍ਹਾਂ ਫੁੱਲਾਂ ਤੋਂ ਵੀ ਛੁਪਾਉਣਾ ਬਚਪਨਾ ਤੇ ਵਿਅਰਥ ਦਾ ਹੰਕਾਰ ਹੈ!

*ਜ਼ੈਮੋਰਾ:* ਮੈਨੂੰ ਪਤਾ ਹੈ, ਅਜੇ ਮੇਰਾ ਮਨ ਨਿਰਮਲ ਨਹੀਂ ਹੋਇਆ ਕਿਉਂਕਿ ਜਿਹੜੇ ਸੁਪਨੇ ਮੈਨੂੰ ਪਿਛਲੀ ਰਾਤ ਆਏ ਸਨ, ਉਹ ਅਪਵਿੱਤਰ ਸਨ। ਅੱਜ ਮੈਂ ਆਪਣੇ ਮਨ ਨੂੰ ਨਿਰਮਲ ਕਰ ਲਵਾਂਗਾ। ਅੱਜ ਮੈਂ ਇਹਨੂੰ, ਮੇਰੇ 'ਮੁਰਸ਼ਦ', ਤੇਰੇ ਸਾਹਮਣੇ, ਇਨ੍ਹਾਂ ਕੁਮੋਦਨੀ ਦੇ ਫੁੱਲਾਂ ਸਾਹਮਣੇ ਤੇ ਪੌਦਿਆਂ ਦੀਆਂ ਜੜ੍ਹਾਂ ਵਿੱਚ ਰੀਂਗ ਰਹੇ ਗੰਡੋਇਆਂ ਸਾਹਮਣੇ, ਬਿਲਕੁਲ ਸਾਫ਼ ਕਰ ਦਿਆਂਗਾ। ਜਿਹੜਾ ਭੇਤ ਆਪਣੇ ਬੋਝ ਨਾਲ ਮੇਰਾ ਸਾਹ ਘੁੱਟ ਰਿਹਾ ਹੈ, ਮੈਂ ਆਪਣੀ ਆਤਮਾ ਤੋਂ ਉਸ ਨੂੰ ਲਾਹ ਕੇ ਪਰੇ ਸੁੱਟ ਦਿਆਂਗਾ। ਇਹ ਹਲਕੀ-ਹਲਕੀ ਚੱਲ ਰਹੀ ਪੌਣ, ਬੇਸ਼ੱਕ ਉਸ ਭੇਤ ਨੂੰ ਉੱਡਾ ਕੇ, ਸੰਸਾਰ ਦੇ ਹਰ ਜੀਵ ਕੋਲ ਪਹੁੰਚਾ ਦੇਵੇ, ਮੈਨੂੰ ਇਸ ਦੀ ਕੋਈ ਚਿੰਤਾ ਨਹੀਂ।

ਜਵਾਨੀ ਦੀ ਉਮਰ ਵਿੱਚ ਮੈਂ ਇੱਕ ਮੁਟਿਆਰ ਨਾਲ ਪ੍ਰੇਮ ਕੀਤਾ ਸੀ। ਉਹ ਪ੍ਰਭਾਤ ਦੇ ਤਾਰੇ ਤੋਂ ਵੀ ਸੋਹਣੀ ਸੀ। ਉਹ ਮੇਰੀਆਂ ਪਲਕਾਂ ਨੂੰ ਨੀਂਦ ਜਿੰਨੀ ਮਿੱਠੀ ਲੱਗਦੀ ਸੀ ਤੇ ਉਹਦਾ ਨਾਂ ਉਸ ਤੋਂ ਵੀ ਵੱਧ ਮਿੱਠਾ ਲੱਗਦਾ ਸੀ। ਜਦ ਤੂੰ ਸਾਨੂੰ ਪ੍ਰਾਰਥਨਾ ਅਤੇ ਲਹੂ ਦੇ ਵੇਗ ਬਾਰੇ ਉਪਦੇਸ਼ ਦਿੱਤਾ ਤਾਂ ਮੈਂ ਸਮਝਦਾ ਹਾਂ ਕਿ ਤੇਰੇ ਸ਼ਬਦਾਂ ਦਾ ਕਲਿਆਣਕਾਰੀ ਰਸ, ਸਭ ਤੋਂ ਪਹਿਲੋਂ ਮੈਂ ਹੀ ਪੀਤਾ ਸੀ ਕਿਉਂਕਿ ਮੇਰਾ ਲਹੂ ਹੋਗਲਾ—ਉਸ ਮੁਟਿਆਰ ਦਾ ਨਾਂ ਹੋਗਲਾ ਸੀ—ਦੇ ਪਿਆਰ ਦੀ ਕਮਾਨ ਦੇ ਅਧੀਨ ਸੀ ਅਤੇ ਮੈਨੂੰ ਪਤਾ ਹੈ ਕਿ ਉੱਤਮ ਕਮਾਨ ਹੇਠ ਆਇਆ ਲਹੂ ਕੀ ਕੁਝ ਕਰ ਸਕਦਾ ਹੈ।

ਹੋਗਲਾ ਦੇ ਪਿਆਰ ਸਦਕਾ ਸਦੀਵਤਾ ਮੈਨੂੰ ਆਪਣੀ ਮਲਕੀਅਤ ਪ੍ਰਤੀਤ ਹੁੰਦੀ ਸੀ। ਮੈਂ ਉਹਨੂੰ ਵਿਆਹ ਦੀ ਮੁੰਦਰੀ ਦੀ ਤਰ੍ਹਾਂ ਪਹਿਨਦਾ ਸੀ ਅਤੇ ਮੈਂ 'ਮੌਤ' ਨੂੰ ਸੰਜੋਅ ਵਾਂਗ ਸੀਨੇ ਉੱਤੇ ਸਜਾਇਆ ਹੋਇਆ ਸੀ। ਮੈਨੂੰ ਇਉਂ ਮਹਿਸੂਸ ਹੁੰਦਾ ਸੀ, ਜਿਵੇਂ ਮੈਂ ਸਾਰੇ ਬੀਤੇ ਦਿਨਾਂ ਤੋਂ ਉਮਰ ਵਿੱਚ ਵੱਡਾ ਅਤੇ ਜਨਮ ਲੈਣ ਵਾਲੀ ਆਖ਼ਰੀ ਕੱਲ੍ਹ ਤੋਂ ਛੋਟਾ ਹੋਵਾਂ। ਮੈਨੂੰ ਲੱਗਦਾ ਸੀ ਕਿ ਮੇਰੀਆਂ ਬਾਹਵਾਂ ਨੇ ਅਕਾਸ਼ਾਂ ਨੂੰ ਥੰਮ੍ਹਿਆ ਹੋਇਆ ਹੈ ਤੇ ਮੇਰੇ ਪੈਰ ਧਰਤੀ ਨੂੰ ਧੱਕ ਕੇ ਤੋਰਦੇ ਸਨ ਅਤੇ ਮੇਰੇ ਦਿਲ ਵਿੱਚ ਅਨੇਕ ਸੂਰਜ ਲਟ-ਲਟ ਬਲ ਰਹੇ ਹਨ।

ਪਰ ਹੋਗਲਾ ਦੀ ਮੌਤ ਹੋ ਗਈ ਅਤੇ ਜ਼ੈਮੋਰਾ, ਅੱਗ ਵਿੱਚ ਲਟ-ਲਟ ਬਲਦਾ ਅਮਰ ਪੰਛੀ ਕੁਕਨੂਸ*, ਰਾਖ ਦਾ ਢੇਰ ਬਣ ਕੇ ਰਹਿ ਗਿਆ। ਰਾਖ ਦੇ ਉਸ

---

* ਮਿਸਰ ਦੇ ਮਿਥਿਹਾਸ ਵਿੱਚ ਫ਼ੀਨਿਕਸ ਜਾਂ ਕੁਕਨੂਸ ਨਾਮੀ ਪੰਛੀ ਦਾ ਜ਼ਿਕਰ ਹੈ। ਕਿਹਾ ਜਾਂਦਾ ਹੈ ਕਿ ਜਦ ਉਹ ਲੰਮੀ ਉਮਰ ਭੋਗ ਕੇ ਅੱਗ ਵਿੱਚ ਸੜ ਜਾਂਦਾ ਹੈ ਤਾਂ ਉਹਦੀ ਰਾਖ ਵਿੱਚੋਂ ਇੱਕ ਨਵਾਂ ਕੁਕਨੂਸ ਜਨਮ ਲੈ ਲੈਂਦਾ ਹੈ।

ਠੰਡੇ ਬੇਜਾਨ ਢੇਰ ਵਿੱਚੋਂ, ਕਿਸੇ ਨਵੇਂ ਕੁਕਨੂਸ ਨੇ ਜਨਮ ਨਾ ਲਿਆ। ਨਿਡਰ ਬਬਰਸ਼ੇਰ ਜ਼ੈਮੋਰਾ, ਇੱਕ ਸਹਿਮਿਆ ਹੋਇਆ ਸੈਹਾ ਬਣ ਕੇ ਰਹਿ ਗਿਆ। ਜਿਹੜਾ ਜ਼ੈਮੋਰਾ ਅਕਾਸ਼ ਦਾ ਥੰਮ੍ਹ ਹੁੰਦਾ ਸੀ, ਹੁਣ ਗੰਦੇ ਛੱਪੜ ਵਿੱਚ ਡਿੱਗਾ ਉਸ ਦਾ ਅਭਾਗਾ ਖੰਡਰ ਸੀ।

ਜ਼ੈਮੋਰਾ ਦਾ ਜਿੰਨਾ ਕੁ ਭਾਗ ਬਚਾਇਆ ਜਾ ਸਕਦਾ ਸੀ, ਮੈਂ ਉਸ ਨੂੰ ਸਮੇਟਿਆ ਅਤੇ ਇਸ ਆਸ ਨਾਲ ਇਸ 'ਬੇੜੀ' ਵਿੱਚ ਆ ਗਿਆ ਕਿ ਮੈਂ ਆਪਣੇ ਆਪ ਨੂੰ ਇਹਦੀਆਂ ਜਲ-ਪਰਲੋ ਨਾਲ ਸੰਬੰਧਿਤ ਪ੍ਰਾਚੀਨ ਸਿਮ੍ਰਤੀਆਂ ਦੇ ਪਰਛਾਵਿਆਂ ਵਿੱਚ ਜ਼ਿੰਦਾ ਦੱਬ ਦਿਆਂਗਾ। ਖ਼ੁਸ਼-ਕਿਸਮਤੀ ਨਾਲ ਮੈਂ ਏਥੇ ਠੀਕ ਉਸ ਸਮੇਂ ਪਹੁੰਚਿਆ ਜਦੋਂ ਇੱਕ ਸਾਥੀ ਸੰਸਾਰ ਤੋਂ ਚਲਾਣਾ ਕਰ ਗਿਆ ਸੀ ਅਤੇ ਮੈਨੂੰ ਉਹਦੀ ਥਾਂ ਮਿਲ ਗਈ।

ਪੰਦਰਾਂ ਸਾਲ ਤਕ ਜ਼ੈਮੋਰਾ ਦੇ ਸਾਥੀ ਉਹਨੂੰ ਇਸ 'ਬੇੜੀ' ਵਿੱਚ ਦੇਖਦੇ ਤੇ ਸੁਣਦੇ ਰਹੇ, ਪਰ ਉਹ ਨਾ ਹੀ ਜ਼ੈਮੋਰਾ ਦਾ ਭੇਤ ਸੁਣ ਸਕੇ ਅਤੇ ਨਾ ਹੀ ਦੇਖ ਸਕੇ। ਹੋ ਸਕਦਾ ਹੈ ਕਿ 'ਬੇੜੀ' ਦੀਆਂ ਪੁਰਾਤਨ ਦੀਵਾਰਾਂ ਦੇ ਧੁੰਦਲੇ ਗਲਿਆਰੇ, ਉਸ ਭੇਤ ਤੋਂ ਅਗਿਆਤ ਨਾ ਹੋਣ। ਸ਼ਾਇਦ ਇਸ ਬਗ਼ੀਚੇ ਦੇ ਬਿਰਛਾਂ, ਫੁੱਲਾਂ ਤੇ ਪੰਛੀਆਂ ਨੂੰ ਉਹਦਾ ਕੁਝ ਗਿਆਨ ਹੋਵੇ। ਪਰ ਮੇਰੇ 'ਮੁਰਸ਼ਦ', ਮੇਰੀ ਰਬਾਬ ਦੀਆਂ ਤਰਬਾਂ, ਤੈਨੂੰ ਮੇਰੀ ਹੋਗਲਾ ਬਾਰੇ, ਮੇਰੇ ਨਾਲੋਂ ਵੀ ਵੱਧ ਜਾਣੂ ਕਰਵਾ ਸਕਦੀਆਂ ਹਨ।

ਜਦੋਂ ਤੇਰੇ ਸ਼ਬਦਾਂ ਨੇ ਜ਼ੈਮੋਰਾ ਦੀ ਸੁਆਹ ਨੂੰ ਗਰਮਾਉਣਾ ਤੇ ਹਿਲਾਉਣਾ ਸ਼ੁਰੂ ਹੀ ਕੀਤਾ ਸੀ ਅਤੇ ਮੈਨੂੰ ਇੱਕ ਨਵੇਂ ਜ਼ੈਮੋਰਾ ਦੇ ਜਨਮ ਬਾਰੇ ਵਿਸ਼ਵਾਸ ਹੋ ਚਲਿਆ ਸੀ ਤਾਂ ਮੇਰੇ ਸੁਪਨਿਆਂ ਵਿੱਚ ਹੋਗਲਾ ਆ ਪਹੁੰਚੀ, ਜਿਸ ਨਾਲ ਮੇਰਾ ਲਹੂ ਉਬਾਲੇ ਖਾਣ ਲੱਗ ਪਿਆ ਅਤੇ ਉਸ ਨੇ ਮੈਨੂੰ ਵਰਤਮਾਨ ਯਥਾਰਥ ਦੇ ਉਦਾਸ ਟਿੱਬਿਆਂ ਉੱਤੇ ਇੱਕ ਬੁਝੀ ਹੋਈ ਮਸ਼ਾਲ ਤੇ ਮਿਰਤਕ ਅਨੰਦ ਦੇ ਰਾਖ ਦੇ ਢੇਰ ਦੇ ਰੂਪ ਵਿੱਚ ਹੇਠਾਂ ਸੁੱਟ ਦਿੱਤਾ।

ਹਾਏ ਹੋਗਲਾ! ਹਾਏ ਹੋਗਲਾ!!

'ਮੁਰਸ਼ਦ', ਮੈਂ ਖਿਮਾਂ ਦਾ ਜਾਚਕ ਹਾਂ। ਮੇਰੇ ਕੋਲੋਂ ਆਪਣੇ ਹੰਝੂ ਨਹੀਂ ਰੋਕੇ ਜਾਂਦੇ। ਮਨੁੱਖ ਦਾ ਸੁਭਾਅ ਤਾਂ ਨਹੀਂ ਬਦਲ ਸਕਦਾ। ਮੇਰੀ ਨਿਰਬਲਤਾ ਉੱਤੇ ਤਰਸ ਖਾਓ, ਜ਼ੈਮੋਰਾ ਉੱਤੇ ਤਰਸ ਕਰੋ।

ਮੀਰਦਾਦ: ਤਰਸ ਨੂੰ ਤਾਂ ਖ਼ੁਦ ਤਰਸ ਦੀ ਲੋੜ ਹੈ। 'ਮੀਰਦਾਦ' ਕੋਲ ਤਰਸ ਨਹੀਂ ਹੈ। ਹਾਂ, ਮੀਰਦਾਦ ਕੋਲ ਪ੍ਰੇਮ ਬਹੁਤ ਹੈ ਅਤੇ ਉਸ ਕੋਲ ਸਭ ਚੀਜ਼ਾਂ ਲਈ ਪ੍ਰੇਮ ਹੈ, ਮਨੁੱਖ ਦੀ ਨਿਰਬਲਤਾ ਲਈ ਵੀ। ਉਹਦੇ ਕੋਲ 'ਆਤਮਾ' ਲਈ ਹੋਰ ਵੀ ਵੱਧ ਪ੍ਰੇਮ

ਹੈ, ਜਿਹੜੀ ਸਰੀਰ ਦਾ ਕੋਝਾ ਰੂਪ ਧਾਰ ਲੈਂਦੀ ਹੈ ਤਾਂ ਜੋ ਉਸ ਨੂੰ ਆਪਣੀ ਅਰੂਪਤਾ ਵਿੱਚ ਢਾਲ ਸਕੇ। ਅਤੇ ਮੀਰਦਾਦ ਦਾ ਪ੍ਰੇਮ, ਜ਼ੈਮੋਰਾ ਨੂੰ, ਉਹਦੀ ਰਾਖ ਵਿੱਚੋਂ ਮੁੜ ਖੜ੍ਹਾ ਕਰ ਕੇ, ਉਹਨੂੰ ਇੱਕ ਆਤਮ-ਵਿਜਈ ਵਿੱਚ ਬਦਲ ਦੇਵੇਗਾ।

ਮੈਂ ਆਤਮ-ਵਿਜਈ ਬਣਨ ਦਾ ਉਪਦੇਸ਼ ਦਿੰਦਾ ਹਾਂ—ਇੱਕ ਐਸਾ ਮਨੁੱਖ ਬਣਨ ਦਾ ਜੋ ਇੱਕ ਹੋ ਚੁੱਕਾ ਹੋਵੇ ਅਤੇ ਆਪਣੇ ਆਪ ਦਾ ਸੁਆਮੀ ਹੋਵੇ।

ਇਸਤਰੀ ਦੇ ਪ੍ਰੇਮ ਦਾ ਬੰਦੀ ਬਣਿਆ ਹੋਇਆ, ਪੁਰਸ਼ ਤੇ ਪੁਰਸ਼ ਦੇ ਪ੍ਰੇਮ ਦੀ ਬੰਦੀ ਬਣਾਈ ਹੋਈ ਇਸਤਰੀ, ਦੋਵੇਂ ਸਮਾਨ-ਰੂਪ ਵਿੱਚ 'ਸੁਤੰਤਰਤਾ' ਦੇ ਵਡਮੁੱਲੇ ਤਾਜ ਦੇ ਅਧਿਕਾਰੀ ਨਹੀਂ ਹੁੰਦੇ। ਪਰ ਜੇ ਪ੍ਰੇਮ, ਪੁਰਸ਼ ਤੇ ਇਸਤਰੀ ਨੂੰ ਇੱਕ ਕਰ ਦੇਵੇ, ਉਨ੍ਹਾਂ ਦੀ ਵੱਖਰੀ ਪਛਾਣ ਖ਼ਤਮ ਹੋ ਜਾਵੇ ਤਾਂ ਉਹ ਇਸ ਇਨਾਮ ਦੇ ਹੱਕਦਾਰ ਬਣ ਜਾਂਦੇ ਹਨ।

ਉਹ ਪ੍ਰੇਮ, 'ਪ੍ਰੇਮ' ਨਹੀਂ ਜਿਹੜਾ ਪ੍ਰੇਮੀ ਨੂੰ ਆਪਣਾ ਦਾਸ ਬਣਾ ਲੈਂਦਾ ਹੈ।

ਉਹ ਪ੍ਰੇਮ, 'ਪ੍ਰੇਮ' ਨਹੀਂ ਜਿਹੜਾ ਲਹੂ ਅਤੇ ਮਾਸ ਉੱਤੇ ਪਲਦਾ ਹੈ।

ਉਹ ਪ੍ਰੇਮ, 'ਪ੍ਰੇਮ' ਨਹੀਂ ਜਿਹੜਾ ਇਸਤਰੀ ਨੂੰ ਸਿਰਫ਼ ਇਸ ਲਈ ਪੁਰਸ਼ ਵੱਲ ਖਿੱਚਦਾ ਹੈ ਤਾਂ ਜੋ ਹੋਰ ਇਸਤਰੀਆਂ ਤੇ ਪੁਰਸ਼ ਪੈਦਾ ਕੀਤੇ ਜਾਣ ਅਤੇ ਇਸ ਤਰ੍ਹਾਂ ਉਨ੍ਹਾਂ ਨੂੰ ਸਥਾਈ ਰੂਪ ਵਿੱਚ ਮਨੁੱਖੀ ਕਮਜ਼ੋਰੀ ਦਾ ਦਾਸ ਬਣਾ ਦਿੱਤਾ ਜਾਵੇ।

ਮੈਂ ਆਤਮ-ਵਿਜਈ ਬਣਨ ਦਾ ਉਪਦੇਸ਼ ਦਿੰਦਾ ਹਾਂ—ਅਮਰ ਪੰਛੀ 'ਕੁਕਨੂਸ' ਪੰਛੀ ਵਰਗਾ 'ਮਨੁੱਖ' ਬਣਨ ਦਾ, ਜਿਹੜਾ ਏਨਾ ਸੁਤੰਤਰ ਹੈ ਕਿ ਉਹ ਪੁਰਸ਼ ਨਹੀਂ ਹੋ ਸਕਦਾ ਅਤੇ ਏਨਾ ਨਿਰਮਲ ਹੈ ਕਿ ਉਹਦਾ ਇਸਤਰੀ ਹੋਣਾ ਸੰਭਵ ਨਹੀਂ।

ਜਿਸ ਤਰ੍ਹਾਂ 'ਜੀਵਨ' ਦੇ ਵਧੇਰੇ ਸੰਘਣੇ ਖੇਤਰਾਂ ਵਿੱਚ ਨਰ ਤੇ ਮਾਦਾ ਇੱਕ ਹੁੰਦੇ ਹਨ, ਉਸੇ ਤਰ੍ਹਾਂ ਉਹ 'ਜੀਵਨ' ਦੇ ਵਧੇਰੇ ਸੂਖਮ ਖੇਤਰਾਂ ਵਿੱਚ ਵੀ ਇੱਕ ਹੁੰਦੇ ਹਨ। ਉਨ੍ਹਾਂ ਦੇ ਵਿਚਕਾਰਲੀ ਵਿੱਥ ਸਦੀਵਤਾ ਦਾ ਇੱਕ ਛੋਟਾ ਜਿਹਾ ਖੰਡ ਹੁੰਦੀ ਹੈ, ਜਿਸ ਉੱਤੇ 'ਦ੍ਵੈਤ' ਦਾ ਭਰਮ ਛਾਇਆ ਹੁੰਦਾ ਹੈ। ਉਹ ਲੋਕ ਜਿਨ੍ਹਾਂ ਦੀ ਨਜ਼ਰ ਨਾ ਅੱਗੇ ਦੇਖ ਸਕਦੀ ਹੈ, ਨਾ ਪਿੱਛੇ, ਉਹ ਸਦੀਵਤਾ ਦੇ ਇੱਕ ਖੰਡ ਨੂੰ ਹੀ ਸਦੀਵਤਾ ਸਮਝਣ ਦੇ ਭਰਮ ਦਾ ਸ਼ਿਕਾਰ ਹੋ ਜਾਂਦੇ ਹਨ। ਉਹ 'ਦ੍ਵੈਤ' ਦੇ ਭਰਮ ਨੂੰ ਇਸ ਤਰ੍ਹਾਂ ਚਿੰਬੜੇ ਰਹਿੰਦੇ ਹਨ ਜਿਵੇਂ ਕਿ ਉਹ ਹੀ 'ਜੀਵਨ' ਦਾ ਮੂਲ-ਤੱਤ ਅਤੇ ਸਾਰ ਹੋਵੇ। ਉਹ ਇਹ ਨਹੀਂ ਸਮਝਦੇ ਕਿ 'ਜੀਵਨ' ਦਾ ਨਿਯਮ 'ਏਕਤਾ' ਹੈ।

'ਦ੍ਵੈਤ', 'ਸਮੇਂ' ਵਿੱਚ ਆਉਣ ਵਾਲੀ ਇੱਕ ਅਵਸਥਾ ਹੈ, ਇੱਕ ਪੜਾਉ ਹੈ। ਜਿਸ ਤਰ੍ਹਾਂ ਦ੍ਵੈਤ ਏਕਤਾ ਵਿੱਚੋਂ ਨਿਕਲਦੀ ਹੈ, ਉਸੇ ਤਰ੍ਹਾਂ ਇਹ 'ਏਕਤਾ' ਵੱਲ ਲੈ

ਜਾਂਦੀ ਹੈ। ਜਿੰਨੀ ਛੇਤੀ ਤੁਸੀਂ ਇਸ ਅਵਸਥਾ ਜਾਂ ਪੜਾਉ ਨੂੰ ਪਾਰ ਕਰ ਲਵੋਗੇ, ਓਨੀ ਛੇਤੀ ਤੁਸੀਂ ਆਪਣੀ ਸੁਤੰਤਰਤਾ ਨੂੰ ਗਲ ਲਾ ਲਓਗੇ।

ਪੁਰਸ਼ ਤੇ ਇਸਤਰੀ ਕੀ ਹਨ ? ਬੱਸ ਇੱਕ 'ਮਾਨਵ', ਜਿਹੜਾ ਆਪਣੀ ਏਕਤਾ ਵੱਲੋਂ ਅਚੇਤ ਹੈ ਅਤੇ ਜਿਸ ਨੂੰ 'ਦ੍ਵੈਤ' ਦਾ ਜ਼ਹਿਰ ਪੀਣ ਲਈ ਮਜਬੂਰ ਕੀਤਾ ਗਿਆ ਹੈ ਤਾਂ ਜੋ ਉਹ 'ਅਦ੍ਵੈਤ' ਜਾਂ ਏਕਤਾ ਦੇ ਅੰਮ੍ਰਿਤ ਲਈ ਤੜਫਦਾ ਰਹੇ ਤੇ ਦ੍ਰਿੜ੍ਹ ਨਿਸ਼ਚੇ ਨਾਲ ਉਹਦੀ ਤਲਾਸ਼ ਕਰੇ; ਤੇ ਤਲਾਸ਼ ਕਰ ਕੇ ਉਹਨੂੰ ਪ੍ਰਾਪਤ ਕਰ ਲਵੇ ਅਤੇ ਉਹਦੀ ਸ੍ਰੇਸ਼ਟ ਸਵਾਧੀਨਤਾ ਪ੍ਰਤੀ ਸਚੇਤ ਰਹਿੰਦਾ ਹੋਇਆ, ਉਹਨੂੰ ਵੱਸ ਵਿੱਚ ਰੱਖੇ।

ਘੋੜੇ ਨੂੰ ਘੋੜੀ ਕੋਲ ਹਿਣਕਣ ਦਿਓ ਤੇ ਹਰਨੀ ਨੂੰ ਕਾਲੇ ਹਰਨ ਨੂੰ ਸੱਦਣ ਦਿਓ। ਕੁਦਰਤ ਖ਼ੁਦ ਉਨ੍ਹਾਂ ਨੂੰ ਇਹਦੇ ਲਈ ਪ੍ਰੇਰਿਤ ਕਰਦੀ ਹੈ, ਅਸ਼ੀਰਵਾਦ ਦਿੰਦੀ ਹੈ ਤੇ ਉਨ੍ਹਾਂ ਦੇ ਇਸ ਕਰਮ ਦੀ ਪ੍ਰਸ਼ੰਸਾ ਕਰਦੀ ਹੈ ਕਿਉਂਕਿ ਉਨ੍ਹਾਂ ਨੂੰ ਸੰਤਾਨ ਦੀ ਉਤਪਤੀ ਕਰਨ ਤੋਂ ਉਚੇਰੀ ਕਿਸੇ ਤਕਦੀਰ ਦੀ ਸੋਝੀ ਨਹੀਂ ਹੈ।

ਜਿਹੜੇ ਪੁਰਸ਼ ਅਤੇ ਇਸਤਰੀਆਂ ਅਜੇ ਤੱਕ ਘੋੜੇ ਤੇ ਘੋੜੀ, ਹਿਰਨੀ ਤੇ ਹਿਰਨ ਤੋਂ ਬਹੁਤਾ ਅੱਗੇ ਨਹੀਂ ਲੰਘ ਸਕੇ, ਉਨ੍ਹਾਂ ਨੂੰ ਵਾਸ਼ਨਾ ਦੀ ਹਨੇਰੀ ਇਕੱਲ ਵਿੱਚ, ਇੱਕ-ਦੂਜੇ ਨੂੰ ਢੂੰਡਣ ਦਿਓ। ਉਨ੍ਹਾਂ ਨੂੰ ਸੌਣ-ਕਮਰੇ ਦੀ ਵਿਲਾਸਤਾ ਵਿੱਚ ਵਿਹਾਉਤਾ ਜੀਵਨ ਦੀ ਖ਼ੁੱਲ੍ਹ ਦਾ ਰਲਾ ਪਾ ਲੈਣ ਦਿਉ। ਉਨ੍ਹਾਂ ਨੂੰ ਆਪਣੀਆਂ ਕਮਰਾਂ ਦੀ ਜਣਨ-ਸ਼ਕਤੀ ਅਤੇ ਆਪਣੀਆਂ ਕੁੱਖਾਂ ਦੇ ਉਪਜਾਊਪਣ ਉੱਤੇ ਪ੍ਰਸੰਨ ਹੋ ਲੈਣ ਦਿਉ। ਉਨ੍ਹਾਂ ਨੂੰ ਆਪਣੀ ਨਸਲ ਵਧਾ ਲੈਣ ਦਿਉ। 'ਕੁਦਰਤ' ਖ਼ੁਦ ਉਨ੍ਹਾਂ ਦੀ ਪ੍ਰੇਰਿਕ ਤੇ ਦਾਈ ਬਣ ਕੇ ਖ਼ੁਸ਼ ਹੈ। 'ਕੁਦਰਤ' ਖ਼ੁਦ ਉਨ੍ਹਾਂ ਲਈ ਫੁੱਲਾਂ ਦੀਆਂ ਸੇਜਾਂ ਵਿਛਾਉਂਦੀ ਹੈ, ਪਰ ਨਾਲ ਹੀ ਉਹ ਉਨ੍ਹਾਂ ਫੁੱਲਾਂ ਵਿੱਚ ਕੰਡੇ ਖਿਲਾਰਨਾ ਵੀ ਨਹੀਂ ਭੁੱਲਦੀ।

ਆਤਮ-ਵਿਜਈ ਬਣਨ ਜਾਂ ਦੈਵੀ-ਗਿਆਨ ਪ੍ਰਾਪਤ ਕਰਨ ਦੇ ਚਾਹਵਾਨ ਔਰਤਾਂ ਅਤੇ ਮਰਦਾਂ ਨੂੰ ਇਹ ਗਿਆਨ ਹੋਣਾ ਚਾਹੀਦਾ ਹੈ ਕਿ ਮਰਦ ਅਤੇ ਔਰਤ ਵਾਲੇ ਵੱਖ-ਵੱਖ ਸਰੀਰ ਹੋਣ ਦੇ ਬਾਵਜੂਦ, ਉਹ ਅਸਲ ਵਿੱਚ ਇੱਕ ਹਨ। ਇਹ ਗਿਆਨ ਸਰੀਰ ਦੇ ਸਰੀਰ ਨਾਲ ਸੰਪਰਕ ਦੁਆਰਾ ਨਹੀਂ, ਸਰੀਰਿਕ ਸੰਬੰਧਾਂ ਤੋਂ ਸੁਤੰਤਰ ਹੋਣ ਦੀ ਦ੍ਰਿੜ੍ਹ ਇੱਛਾ ਨਾਲ ਪ੍ਰਾਪਤ ਕਰਨਾ ਚਾਹੀਦਾ ਹੈ। ਉਨ੍ਹਾਂ ਨੂੰ ਪੂਰਨ ਏਕਤਾ ਅਤੇ ਦੈਵੀ-ਗਿਆਨ ਦੀ ਪ੍ਰਾਪਤੀ ਰਾਹੀਂ, ਸਰੀਰਿਕ ਸੰਬੰਧਾਂ ਦੁਆਰਾ ਖੜ੍ਹੀਆਂ ਕੀਤੀਆਂ ਹਰ ਕਿਸਮ ਦੀਆਂ ਰੁਕਾਵਟਾਂ ਨੂੰ ਦ੍ਰਿੜ੍ਹਤਾਪੂਰਵਕ ਦੂਰ ਕਰਨਾ ਚਾਹੀਦਾ ਹੈ।

ਤੁਸੀਂ ਲੋਕਾਂ ਨੂੰ ਆਮ ਤੌਰ ਤੇ ਮਨੁੱਖ ਦੀ ਪ੍ਰਕ੍ਰਿਤੀ ਬਾਰੇ ਇਸ ਤਰ੍ਹਾਂ ਗੱਲਾਂ ਕਰਦੇ ਸੁਣਦੇ ਹੋ, ਜਿਸ ਤਰ੍ਹਾਂ ਉਹ ਕੋਈ ਠੋਸ ਤੱਤ ਹੋਵੇ, ਜਿਸ ਨੂੰ ਪੂਰੀ ਤਰ੍ਹਾਂ

ਤੋਲਿਆ-ਨਾਪਿਆ ਜਾ ਚੁੱਕਾ ਹੋਵੇ; ਜਿਸ ਦੇ ਲੱਛਣ ਨਿਸ਼ਚਿਤ ਕੀਤੇ ਜਾਂ ਚੁੱਕੇ ਹੋਣ; ਜਿਸ ਬਾਰੇ ਪੂਰੀ ਛਾਣ-ਬੀਣ ਕਰ ਲਈ ਗਈ ਹੋਵੇ; ਜਿਸ ਦੀ ਸੀਮਾ ਪੂਰੀ ਤਰ੍ਹਾਂ ਨਿਰਧਾਰਿਤ ਕਰ ਦਿੱਤੀ ਗਈ ਹੋਵੇ। ਲੋਕ ਉਸ ਨੂੰ 'ਕਾਮ-ਵਾਸਨਾ' ਦਾ ਨਾਂ ਦੇ ਦਿੰਦੇ ਹਨ।

ਲੋਕ ਅਕਸਰ ਇਹ ਕਹਿੰਦੇ ਹਨ ਕਿ ਕਾਮ ਦੇ ਮਨੋਵੇਗਾਂ ਨੂੰ ਸੰਤੁਸ਼ਟ ਕਰਨਾ 'ਮਨੁੱਖੀ ਸੁਭਾਅ' ਵਿੱਚ ਸ਼ਾਮਲ ਹੈ। ਉਹ ਕਹਿੰਦੇ ਹਨ ਕਿ ਕਾਮਨਾ ਦੇ ਪ੍ਰਚੰਡ ਪ੍ਰਵਾਹ ਨੂੰ ਕਾਬੂ ਵਿੱਚ ਕਰ ਕੇ ਕਾਮ-ਵਾਸਨਾ ਉੱਤੇ ਵਿਜੇ ਪ੍ਰਾਪਤ ਕਰਨ ਦਾ ਸਾਧਨ ਬਣਾਉਣਾ, ਮਨੁੱਖੀ ਸੁਭਾਅ ਦੇ ਵਿਰੁੱਧ ਹੈ ਅਤੇ ਇਸ ਤਰ੍ਹਾਂ ਕਰਨਾ ਦੁੱਖ ਨੂੰ ਨਿਉਂਦਾ ਦੇਣਾ ਹੈ। ਲੋਕਾਂ ਨੂੰ ਇਸ ਤਰ੍ਹਾਂ ਦੀਆਂ ਅਰਥਹੀਣ, ਬੇ-ਤੁਕੀਆਂ ਗੱਲਾਂ ਕਰਦੇ ਰਹਿਣ ਦਿਓ। ਉਨ੍ਹਾਂ ਦੀਆਂ ਇਸ ਤਰ੍ਹਾਂ ਦੀਆਂ ਗੱਲਾਂ ਵੱਲ ਧਿਆਨ ਨਾ ਦਿਓ।

'ਇਨਸਾਨ' ਬਹੁਤ ਵਿਸ਼ਾਲ ਹੈ ਅਤੇ ਉਹਦੀ ਪ੍ਰਕਿਰਤੀ ਹਰ ਤਰ੍ਹਾਂ ਦੇ ਤੋਲ-ਨਾਪ ਤੋਂ ਪਰੇ ਤੇ ਉੱਪਰ ਹੈ; ਉਹਦੀ ਪ੍ਰਤਿਭਾ ਬਹੁਪੱਖੀ ਹੈ ਅਤੇ ਉਹਦੀ ਸ਼ਕਤੀ ਦੀ ਕੋਈ ਸੀਮਾ ਨਹੀਂ। ਉਨ੍ਹਾਂ ਲੋਕਾਂ ਤੋਂ ਸਾਵਧਾਨ ਰਹੋ, ਜਿਹੜੇ ਉਹਦੀਆਂ ਹੱਦਾਂ ਨਿਸ਼ਚਿਤ ਕਰਨ ਦਾ ਜਤਨ ਕਰਦੇ ਹਨ।

ਇਹ ਠੀਕ ਹੈ ਕਿ ਕਾਮ-ਵਾਸਨਾ ਦੇ ਬਦਲੇ ਮਨੁੱਖ ਨੂੰ ਬਹੁਤ ਭਾਰਾ ਕਰ ਜਾਂ ਟੈਕਸ ਅਦਾ ਕਰਨਾ ਪੈਂਦਾ ਹੈ, ਪਰ ਉਸ ਨੂੰ ਇਹ ਕਰ ਥੋੜ੍ਹੇ ਸਮੇਂ ਲਈ ਹੀ ਅਦਾ ਕਰਨਾ ਪੈਂਦਾ ਹੈ। ਤੁਹਾਡੇ ਵਿੱਚੋਂ ਕੌਣ ਸਦਾ ਲਈ ਕਿਸੇ ਦਾ ਦਾਸ ਜਾਂ ਕਰ ਦੇਣ ਵਾਲਾ ਬਣਿਆ ਰਹਿਣਾ ਚਾਹੇਗਾ? ਕਿਹੜਾ ਅਜਿਹਾ ਦਾਸ ਹੈ, ਜਿਹੜਾ ਆਪਣੇ ਰਾਜਾ ਦਾ ਜੂਲਾ ਉਤਾਰ ਕੇ, ਕਰ ਦਿੰਦੇ ਰਹਿਣ ਦੀ ਗ਼ੁਲਾਮੀ ਤੋਂ ਮੁਕਤ ਹੋਣ ਦਾ ਸੁਪਨਾ ਨਾ ਲੈਂਦਾ ਹੋਵੇ?

'ਮਨੁੱਖ' ਕਿਸੇ ਦਾ ਦਾਸ ਬਣਨ ਵਾਸਤੇ ਨਹੀਂ ਪੈਦਾ ਹੋਇਆ—ਆਪਣੀ ਮਰਦਾਨਗੀ ਦਾ ਦਾਸ ਬਣਨ ਵਾਸਤੇ ਵੀ ਨਹੀਂ। 'ਮਨੁੱਖ' ਸਦਾ, ਹਰ ਕਿਸਮ ਦੀ ਗ਼ੁਲਾਮੀ ਤੋਂ ਅਜ਼ਾਦ ਹੋਣ ਲਈ ਤੜਫਦਾ ਰਹਿੰਦਾ ਹੈ ਅਤੇ ਅਜ਼ਾਦੀ ਉਹਨੂੰ ਹਰ ਹਾਲਤ ਵਿੱਚ ਮਿਲ ਜਾਵੇਗੀ।

ਜੋ ਕੋਈ ਆਤਮ-ਵਿਜਈ ਬਣਨ ਦਾ ਦ੍ਰਿੜ੍ਹ ਨਿਸ਼ਚਾ ਕਰ ਲੈਂਦਾ ਹੈ, ਉਹਦੇ ਲਈ ਖ਼ੂਨ ਦੇ ਰਿਸ਼ਤੇ ਦੇ ਕੀ ਅਰਥ ਹਨ? ਇਹ ਰਿਸ਼ਤਾ ਸਿਰਫ਼ ਇੱਕ ਬੰਧਨ ਹੈ, ਜਿਸ ਨੂੰ ਦ੍ਰਿੜ੍ਹ ਨਿਸ਼ਚੇ ਨਾਲ ਤੋੜਨਾ ਜ਼ਰੂਰੀ ਹੈ।

ਆਤਮ-ਵਿਜਈ ਹਰ ਖ਼ੂਨ ਨਾਲ ਆਪਣੇ ਖ਼ੂਨ ਦਾ ਰਿਸ਼ਤਾ ਮਹਿਸੂਸ ਕਰਦਾ ਹੈ, ਇਸ ਲਈ ਉਹ ਕਿਸੇ ਖ਼ਾਸ ਖ਼ੂਨ ਨਾਲ ਨਹੀਂ ਬੱਝਾ ਹੁੰਦਾ।

ਜਿਹੜੇ ਤਾਂਘਦੇ ਨਹੀਂ, ਤੜਫਦੇ ਨਹੀਂ, ਉਨ੍ਹਾਂ ਨੂੰ ਆਪਣੀ ਨਸਲ ਵਿੱਚ ਵਾਧਾ ਕਰ ਲੈਣ ਦਿਓ। ਤਾਂਘਣ ਵਾਲਿਆਂ ਨੇ ਇੱਕ ਹੋਰ ਨਸਲ ਵਿੱਚ ਵਾਧਾ ਕਰਨਾ ਹੈ, ਆਤਮ-ਵਿਜਈਆਂ ਦੀ ਨਸਲ ਵਿੱਚ।

ਆਤਮ-ਵਿਜਈਆਂ ਦੀ ਨਸਲ ਕਮਰ ਅਤੇ ਕੁੱਖ ਤੋਂ ਜਨਮ ਨਹੀਂ ਲੈਂਦੀ। ਇਹ ਅਜਿਹੇ ਸ਼ੀਲਵੰਤ ਹਿਰਦਿਆਂ ਤੋਂ ਜਨਮ ਲੈਂਦੀ ਹੈ, ਜਿਨ੍ਹਾਂ ਦਾ ਖ਼ੂਨ ਵਿਜੈ ਪਾਉਣ ਦੇ ਨਿਰਭੈ ਦ੍ਰਿੜ੍ਹ ਨਿਸ਼ਚੇ ਦੀ ਕਮਾਣ ਅਧੀਨ ਹੁੰਦਾ ਹੈ।

ਮੈਨੂੰ ਪਤਾ ਹੈ ਕਿ ਤੁਸੀਂ ਅਤੇ ਸੰਸਾਰ ਦੇ ਤੁਹਾਡੇ ਵਰਗੇ ਹੋਰ ਬਹੁਤ ਸਾਰੇ ਲੋਕਾਂ ਨੇ ਬ੍ਰਹਮਚਰਜ ਦੀ ਸੌਂਹ ਚੁੱਕੀ ਹੋਈ ਹੈ, ਪਰ ਜਿਵੇਂ ਕਿ ਜ਼ੈਮੋਰਾ ਦਾ ਬੀਤੀ ਰਾਤ ਦਾ ਸੁਪਨਾ ਸਾਖੀ ਭਰਦਾ ਹੈ, ਤੁਸੀਂ ਬ੍ਰਹਮਚਰਜ ਤੋਂ ਬਹੁਤ ਦੂਰ ਹੋ।

ਬ੍ਰਹਮਚਾਰੀ ਉਹ ਨਹੀਂ ਹੁੰਦੇ ਜਿਹੜੇ ਸਾਧੂਆਂ ਵਾਲਾ ਬਾਣਾ ਧਾਰਨ ਕਰ ਲੈਂਦੇ ਹਨ ਅਤੇ ਆਪਣੇ ਆਪ ਨੂੰ ਮੋਟੀਆਂ ਕੰਧਾਂ ਅਤੇ ਲੋਹੇ ਦੇ ਭਾਰੇ ਦਰਵਾਜ਼ਿਆਂ ਪਿੱਛੇ ਬੰਦ ਕਰ ਲੈਂਦੇ ਹਨ। ਅਨੇਕ ਸਾਧੂ ਅਤੇ ਸਾਧਵੀਆਂ ਬਹੁਤ ਦੁਰਾਚਾਰੀ ਲੋਕਾਂ ਤੋਂ ਵੀ ਵੱਧ ਦੁਰਾਚਾਰੀ ਹੁੰਦੇ ਹਨ, ਬੇਸ਼ੱਕ ਉਨ੍ਹਾਂ ਦੇ ਸਰੀਰ ਇਹ ਸੱਚੀ ਸੌਂਹ ਚੁੱਕ ਸਕਦੇ ਹਨ ਕਿ ਉਨ੍ਹਾਂ ਨੇ ਕਦੇ ਕਿਸੇ ਦੂਜੇ ਸਰੀਰ ਨਾਲ ਸੰਪਰਕ ਨਹੀਂ ਕੀਤਾ। ਅਸਲ ਬ੍ਰਹਮਚਾਰੀ ਉਹ ਹਨ, ਜਿਨ੍ਹਾਂ ਦੇ ਮਨ ਨਿਰਮਲ ਹਨ, ਜਿਨ੍ਹਾਂ ਦੀ ਸੋਚ ਨਿਰਮਲ ਹੈ, ਭਾਵੇਂ ਉਹ ਮਠਾਂ ਜਾਂ ਕੁਟੀਆਂ ਵਿੱਚ ਬੈਠੇ ਹੋਣ ਜਾਂ ਖੁੱਲ੍ਹੇ ਬਜ਼ਾਰਾਂ ਵਿੱਚ।

ਮੇਰੇ 'ਸਾਥੀਓ'! 'ਇਸਤਰੀ' ਦਾ ਸਤਿਕਾਰ ਕਰੋ ਤੇ ਉਹਦੀ ਨਿਰਮਲਤਾ ਨੂੰ ਸਵੀਕਾਰ ਕਰੋ—ਆਪਣੀ ਨਸਲ ਦੀ ਮਾਤਾ, ਪਤਨੀ ਜਾਂ ਪ੍ਰੇਮਿਕਾ ਦੇ ਤੌਰ ਤੇ ਨਹੀਂ ਸਗੋਂ ਮਰਦ ਦੀ ਸਾਥਣ ਦੇ ਤੌਰ ਤੇ, ਸਾਂਝੇ ਜੀਵਨ ਤੇ ਲੰਮੀ ਮੁਸ਼ੱਕਤ ਦੀ ਪੀੜਾ ਵਿੱਚ ਉਹਦੀ ਬਰਾਬਰ ਦੀ ਭਾਈਵਾਲ ਦੇ ਤੌਰ ਤੇ। ਉਸ ਤੋਂ ਬਿਨਾਂ ਮਰਦ 'ਦ੍ਵੈਤ' ਦਾ ਖੰਡ ਪਾਰ ਨਹੀਂ ਕਰ ਸਕਦਾ। ਮਰਦ ਨੂੰ ਇਸਤਰੀ ਵਿੱਚ ਆਪਣੀ ਏਕਤਾ ਮਿਲੇਗੀ ਅਤੇ ਇਸਤਰੀ ਨੂੰ ਮਰਦ ਵਿੱਚ, ਆਪਣੀ 'ਦ੍ਵੈਤ' ਤੋਂ ਸੁਤੰਤਰਤਾ ਪ੍ਰਾਪਤ ਹੋਵੇਗੀ। ਵਕਤ ਆਉਣ ਤੇ ਇਹ ਜੋੜੇ ਮਿਲ ਕੇ ਇੱਕ ਹੋ ਜਾਣਗੇ। 'ਆਤਮ-ਵਿਜਈ' ਵੀ ਇੱਕ ਹੋ ਜਾਵੇਗਾ ਜਿਹੜਾ ਨਾ ਮਰਦ ਹੁੰਦਾ ਹੈ, ਨਾ ਇਸਤਰੀ; ਜਿਹੜਾ ਪੂਰਨ 'ਮਨੁੱਖ' ਹੁੰਦਾ ਹੈ।

ਮੈਂ 'ਆਤਮ-ਵਿਜਈ' ਬਣਨ ਦਾ ਉਪਦੇਸ਼ ਦਿੰਦਾ ਹਾਂ—ਅਜਿਹਾ 'ਮਨੁੱਖ' ਬਣਨ ਦਾ ਜਿਹੜਾ ਪੂਰੀ ਤਰ੍ਹਾਂ ਇੱਕ ਅਤੇ ਆਪਣੇ ਆਪ ਦਾ ਸੁਆਮੀ ਹੋਵੇ ਅਤੇ ਇਸ ਤੋਂ ਪਹਿਲੋਂ ਕਿ ਮੀਰਦਾਦ ਚੋਲਾ ਛੱਡ ਜਾਵੇ, ਤੁਸੀਂ ਸਾਰੇ ਆਤਮ-ਵਿਜਈ ਬਣ ਜਾਉਗੇ।

*ਜ਼ੈਮੋਰਾ:* ਤੇਰੇ ਮੂੰਹੋਂ ਸਾਨੂੰ ਛੱਡ ਕੇ ਚਲੇ ਜਾਣ ਦੀ ਗੱਲ ਸੁਣ ਕੇ ਮੇਰਾ ਦਿਲ ਬਹੁਤ ਦੁਖੀ ਹੁੰਦਾ ਹੈ। ਮਾਲਕ ਨਾ ਕਰੇ ਜੇ ਅਜਿਹਾ ਦਿਨ ਕਦੇ ਆ ਹੀ ਗਿਆ, ਜਦੋਂ ਅਸੀਂ ਤੈਨੂੰ ਲੱਭੀਏ ਅਤੇ ਤੂੰ ਸਾਨੂੰ ਨਾ ਮਿਲੇਂ ਤਾਂ ਜ਼ੈਮੋਰਾ ਅਵੱਸ਼ ਹੀ ਆਪਣੇ ਜੀਵਨ ਦਾ ਅੰਤ ਕਰ ਲਵੇਗਾ।

***ਮੀਰਦਾਦ:*** ਜ਼ੈਮੋਰਾ! ਤੂੰ ਬਹੁਤ ਕੁਝ ਕਰਨ ਵਿੱਚ ਆਪਣੀ ਮਰਜ਼ੀ ਪੂਰੀ ਕਰ ਸਕਦਾ ਹੈਂ, ਤੂੰ ਬਾਕੀ ਸਭ ਗੱਲਾਂ ਬਾਰੇ ਆਪਣੀ ਮਰਜ਼ੀ ਪੁਗਾ ਸਕਦਾ ਹੈਂ, ਪਰ ਇੱਕ ਗੱਲ ਬਾਰੇ ਕਦੇ ਵੀ ਤੇਰੀ ਮਰਜ਼ੀ ਨਹੀਂ ਪੁੱਗ ਸਕਦੀ ਅਤੇ ਉਹ ਹੈ ਆਪਣੀ ਰਜ਼ਾ (ਆਪਣੇ ਆਪੇ ਜਾਂ ਆਤਮਾ) ਦਾ ਅੰਤ ਕਰ ਸਕਣਾ ਕਿਉਂਕਿ ਉਹ ਰਜ਼ਾ 'ਜੀਵਨ' ਦੀ ਰਜ਼ਾ ਹੈ, ਰੱਬ ਦੀ ਰਜ਼ਾ ਹੈ। 'ਜੀਵਨ' 'ਹੋਂਦ' ਹੈ, ਉਹ ਕਦੇ ਆਪਣੀ ਰਜ਼ਾ ਨਾਲ ਉਸ ਨੂੰ ਨੇਸਤੀ ਜਾਂ ਅਣਹੋਂਦ ਵਿੱਚ ਨਹੀਂ ਬਦਲ ਸਕਦਾ। ਰਜ਼ਾ ਸਿਰਫ਼ ਹੋਂਦ ਦੀ ਹੁੰਦੀ ਹੈ, ਅਣਹੋਂਦ ਦੀ ਨਹੀਂ। ਪਰਮੇਸ਼ਰ ਵੀ ਜ਼ੈਮੋਰਾ ਦਾ ਅੰਤ ਨਹੀਂ ਕਰ ਸਕਦਾ।

ਜਿੱਥੋਂ ਤੱਕ ਮੇਰੇ ਤੁਹਾਨੂੰ ਛੱਡ ਕੇ ਚਲੇ ਜਾਣ ਦਾ ਸੰਬੰਧ ਹੈ, ਅਜਿਹਾ ਦਿਨ ਜ਼ਰੂਰ ਆਵੇਗਾ, ਜਦ ਤੁਸੀਂ ਦੇਹ-ਰੂਪ ਵਿੱਚ ਮੈਨੂੰ ਲੱਭੋਗੇ ਤਾਂ ਮੈਂ ਤੁਹਾਨੂੰ ਨਹੀਂ ਮਿਲਾਂਗਾ ਕਿਉਂਕਿ ਮੇਰੇ ਕੋਲ ਇਸ 'ਧਰਤੀ' ਤੋਂ ਬਿਨਾਂ ਕਿਤੇ ਹੋਰ ਵੀ ਬਹੁਤ ਸਾਰਾ ਕੰਮ ਕਰਨ ਵਾਲਾ ਹੈ। ਪਰ ਮੈਂ ਕਿਤੇ ਵੀ ਆਪਣਾ ਕੰਮ ਅਧੂਰਾ ਛੱਡ ਕੇ ਨਹੀਂ ਜਾਂਦਾ। ਇਸ ਲਈ ਪ੍ਰਸੰਨ-ਚਿੱਤ ਰਹੋ। ਮੀਰਦਾਦ ਤਦ ਤੱਕ ਤੁਹਾਥੋਂ ਜੁਦਾ ਨਹੀਂ ਹੋਵੇਗਾ, ਜਦ ਤੱਕ ਉਹ ਤੁਹਾਨੂੰ ਆਤਮ-ਵਿਜਈ ਨਹੀਂ ਬਣਾ ਦਿੰਦਾ— ਅਜਿਹੇ ਮਾਨਵ ਨਹੀਂ ਬਣਾ ਦਿੰਦਾ ਜਿਹੜੇ ਏਕਤਾ ਪ੍ਰਾਪਤ ਕਰ ਚੁੱਕੇ ਹੋਣ ਅਤੇ ਪੂਰੀ ਤਰ੍ਹਾਂ ਆਪਣੇ ਸੁਆਮੀ ਬਣ ਚੁੱਕੇ ਹੋਣ।

ਜਦ ਤੁਸੀਂ ਆਪਣੇ ਆਪ ਦੇ ਸੁਆਮੀ ਬਣ ਜਾਓਗੇ ਤੇ ਪੂਰਨ ਏਕਤਾ ਪ੍ਰਾਪਤ ਕਰ ਲਵੋਗੇ ਤਦ ਮੀਰਦਾਦ ਤੁਹਾਨੂੰ ਨਿਰੰਤਰ ਆਪਣੇ ਹਿਰਦੇ ਵਿੱਚ ਨਿਵਾਸ ਕਰਦਾ ਮਿਲੇਗਾ ਅਤੇ ਉਹਦਾ ਨਾਂ ਕਦੇ ਵੀ ਤੁਹਾਡੀ ਸਿਮ੍ਰਿਤੀ ਵਿੱਚ ਧੁੰਦਲਾ ਨਹੀਂ ਹੋਵੇਗਾ।

ਇਹ ਸਿੱਖਿਆ ਮੈਂ 'ਨੂਹ' ਨੂੰ ਦਿੱਤੀ ਸੀ।
ਉਹੀ ਸਿੱਖਿਆ ਮੈਂ ਤੁਹਾਨੂੰ ਦੇ ਰਿਹਾ ਹਾਂ।

## ਮੀਰਦਾਦ ਸਿਮ-ਸਿਮ ਦਾ ਰੋਗ ਦੂਰ ਕਰਦਾ ਹੈ ਅਤੇ ਬੁਢਾਪੇ ਦੀ ਗੱਲ ਕਰਦਾ ਹੈ।

*ਨਰੌਂਦਾ:* 'ਬੇੜੀ' ਦੇ ਅਸਤਬਲਾਂ ਦੀ ਸਭ ਤੋਂ ਬੁੱਢੀ ਗਊ ਸਿਮ-ਸਿਮ, ਪੰਜ ਦਿਨਾਂ ਤੋਂ ਬਿਮਾਰ ਸੀ ਅਤੇ ਖਾਣ-ਪੀਣ ਵਾਲੀ ਕਿਸੇ ਚੀਜ਼ ਨੂੰ ਮੂੰਹ ਨਹੀਂ ਸੀ ਲਾਉਂਦੀ। ਇਹ ਦੇਖਦੇ ਹੋਏ ਸ਼ਮਦਾਮ ਨੇ ਇੱਕ ਬੁੱਚੜ ਨੂੰ ਬੁਲਵਾ ਭੇਜਿਆ। ਉਹਨੇ ਸੋਚਿਆ ਕਿ ਬਜਾਏ ਇਸ ਦੇ ਕਿ ਗਊ ਮਰ ਜਾਏ ਤੇ ਉਹ ਕਿਸੇ ਕੰਮ ਦੀ ਨਾ ਰਹੇ, ਉਸ ਨੂੰ ਮਾਰ ਕੇ ਉਹਦੇ ਮਾਸ ਤੇ ਖੱਲ ਦਾ ਮੁੱਲ ਵੱਟ ਲੈਣ ਵਿੱਚ ਵਧੇਰੇ ਸਮਝਦਾਰੀ ਹੋਵੇਗੀ।

ਜਦ 'ਮੁਰਸ਼ਦ' ਨੇ ਇਹ ਗੱਲ ਸੁਣੀ ਤਾਂ ਉਹ ਬਹੁਤ ਡੂੰਘੀ ਸੋਚ ਵਿੱਚ ਪੈ ਗਿਆ ਅਤੇ ਇਕਦਮ ਸਿੱਧਾ ਅਸਤਬਲ ਵਿੱਚ ਸਿਮ-ਸਿਮ ਦੀ ਖੁਰਲੀ 'ਤੇ ਚਲਾ ਗਿਆ। ਉਹਦੇ 'ਸੱਤ ਸਾਥੀ' ਵੀ ਉਹਦੇ ਪਿੱਛੇ-ਪਿੱਛੇ ਓਥੇ ਪਹੁੰਚ ਗਏ।

ਸਿਮ-ਸਿਮ ਉਦਾਸ ਅਤੇ ਅਹਿੱਲ ਖੜ੍ਹੀ ਸੀ। ਉਹਦਾ ਸਿਰ ਹੇਠਾਂ ਲਮਕਿਆ ਹੋਇਆ ਸੀ, ਅੱਖਾਂ ਅੱਧ-ਮੀਟੀਆਂ ਸਨ, ਉਹਦੇ ਮੋਟੇ ਵਾਲਾਂ ਵਿੱਚੋਂ ਚਮਕ ਅਲੋਪ ਹੋ ਚੁੱਕੀ ਸੀ। ਉਹ ਕਦੇ-ਕਦੇ ਕਿਸੇ ਢੀਠ ਮੱਖੀ ਨੂੰ ਉਡਾਉਣ ਲਈ ਆਪਣਾ ਕੰਨ ਜ਼ਰਾ ਕੁ ਹਿਲਾ ਲੈਂਦੀ ਸੀ। ਉਹਦਾ ਢਿੱਲਾ, ਭਾਰੀ ਤੇ ਖ਼ਾਲੀ ਲੇਵਾ, ਉਹਦੇ ਪੱਟਾਂ ਵਿਚਕਾਰ ਲਟਕ ਰਿਹਾ ਸੀ ਕਿਉਂਕਿ ਸਿਮ-ਸਿਮ ਨੂੰ ਆਪਣੇ ਲੰਮੇ ਤੇ ਉਪਜਾਊ ਜੀਵਨ ਦੇ ਅੰਤਿਮ ਪੜਾਅ ਵਿੱਚ, ਮਾਂ ਦੇ ਧਰਮ ਦੀ ਮਿੱਠੀ ਪੀੜ ਨਸੀਬ ਨਹੀਂ ਸੀ ਹੋਈ। ਉਹਦੇ ਕੂਲ੍ਹਿਆਂ ਦੀਆਂ ਹੱਡੀਆਂ ਬਾਹਰ ਨਿਕਲੀਆਂ ਹੋਈਆਂ ਸਨ, ਕੁਰੂਪ ਤੇ ਨਿਰਾਸ, ਜਿਵੇਂ ਉਹ ਕਬਰ ਦੇ ਦੋ ਪੱਥਰ ਹੋਣ। ਉਹਦੀਆਂ ਪਸਲੀਆਂ ਤੇ ਕੰਗਰੋਟ ਦੀਆਂ ਹੱਡੀਆਂ ਅਸਾਨੀ ਨਾਲ ਵੱਖ-ਵੱਖ ਗਿਣੀਆਂ ਜਾ ਸਕਦੀਆਂ ਸਨ। ਉਹਦੀ ਆਕੜੀ ਹੋਈ ਲੰਮੀ, ਪਤਲੀ ਤੇ ਸਿੱਧੀ ਪੂਛ, ਜਿਸ ਦੇ ਸਿਰੇ ਤੇ ਵਾਲਾਂ ਦਾ ਭਾਰੀ ਗੁੱਛਾ ਸੀ, ਹੇਠਾਂ ਲਟਕ ਰਹੀ ਸੀ।

'ਮੁਰਸ਼ਦ' ਬਿਮਾਰ ਗਊ ਦੇ ਕੋਲ ਗਿਆ ਤੇ ਉਹਨੂੰ ਅੱਖਾਂ ਤੇ ਸਿੰਗਾਂ ਦੇ ਵਿਚਕਾਰ ਅਤੇ ਠੋਡੀ ਤੋਂ ਹੇਠ ਪਲੋਸਣਾ ਸ਼ੁਰੂ ਕਰ ਦਿੱਤਾ। ਕਦੇ-ਕਦੇ ਉਹ ਉਹਦੀ ਪਿੱਠ ਅਤੇ ਢਿੱਡ ਉੱਤੇ ਵੀ ਹੱਥ ਫੇਰ ਦਿੰਦਾ ਸੀ। ਇਸ ਤਰ੍ਹਾਂ ਕਰਦੇ ਹੋਏ ਉਹ ਨਿਰੰਤਰ ਉਸ ਨਾਲ ਇਸ ਤਰ੍ਹਾਂ ਗੱਲਾਂ ਕਰੀ ਜਾਂਦਾ ਸੀ, ਜਿਵੇਂ ਉਹ ਗਊ ਕੋਈ ਇਨਸਾਨ ਹੋਵੇ:

***ਮੀਰਦਾਦ:*** ਤੇਰੀ ਜੁਗਾਲੀ ਕਿੱਥੇ ਚਲੀ ਗਈ, ਮੇਰੀ ਖੁੱਲ੍ਹ-ਦਿਲੀ ਸਿਮ-ਸਿਮ? ਸਿਮ-ਸਿਮ ਏਨਾ ਕੁਝ ਦੇ ਚੁੱਕੀ ਹੈ ਕਿ ਉਹਨੇ ਜੁਗਾਲੀ ਕਰਨ ਲਈ ਆਪਣੇ ਕੋਲ ਕੁਝ ਵੀ ਬਚਾ ਕੇ ਨਹੀਂ ਰੱਖਿਆ। ਅਤੇ ਸਿਮ-ਸਿਮ ਨੇ ਹਾਲੇ ਬਹੁਤ ਕੁਝ ਦੇਣਾ ਹੈ। ਉਹਦਾ ਬਰਫ਼-ਚਿੱਟਾ ਦੁੱਧ, ਗੂੜ੍ਹੀ ਲਾਲ ਭਾਅ ਮਾਰਦਾ ਹੋਇਆ, ਅੱਜ ਤੱਕ ਸਾਡੀਆਂ ਨਸਾਂ ਵਿੱਚ ਵਹਿ ਰਿਹਾ ਹੈ। ਉਹਦੇ ਬਲਵਾਨ ਵੱਛੇ ਸਾਡੇ ਖੇਤਾਂ ਵਿੱਚ ਭਾਰੇ ਹਲ ਵਾਹ ਰਹੇ ਹਨ ਅਤੇ ਅਨੇਕ ਭੁੱਖੇ ਮੂੰਹਾਂ ਵਿੱਚ ਅੰਨ ਪਾਉਣ ਵਿੱਚ ਸਾਡੀ ਸਹਾਇਤਾ ਕਰ ਰਹੇ ਹਨ। ਉਹਦੀਆਂ ਛੈਲ ਵਹਿੜਾਂ ਆਪਣੇ ਬੱਚਿਆਂ ਨਾਲ ਸਾਡੀਆਂ ਚਰਾਂਦਾ ਨੂੰ ਭਾਗ ਲਾ ਰਹੀਆਂ ਹਨ। ਏਥੋਂ ਤੱਕ ਕਿ ਉਹਦਾ ਗੋਹਾ ਵੀ ਸਾਡੇ ਬਾਗ਼ ਦੀਆਂ ਰਸਭਰੀਆਂ ਸਬਜ਼ੀਆਂ ਤੇ ਬਗ਼ੀਚੀ ਦੇ ਸੁਆਦਲੇ ਫਲਾਂ ਦੇ ਰੂਪ ਵਿੱਚ ਸਾਡੀ ਰਸੋਈ ਦੀ ਬਰਕਤ ਬਣਿਆ ਹੋਇਆ ਹੈ।

ਸਾਡੀਆਂ ਖੱਡਾਂ ਤੇ ਕੰਦਰਾਂ ਵਿੱਚ ਅਜੇ ਵੀ ਚੰਗੀ ਸਿਮ-ਸਿਮ ਦੇ ਜੀ-ਭਰਵੇਂ ਰੰਭਣ (ਅੜਿੰਗਣ) ਦੀ ਗੂੰਜ ਸੁਣਾਈ ਦਿੰਦੀ ਹੈ। ਉਹਦੇ ਮਿਹਰਬਾਨ ਤੇ ਪਿਆਰੇ ਚਿਹਰੇ ਦਾ ਪਰਛਾਵਾਂ ਅੱਜ ਵੀ ਸਾਡੇ ਚਸ਼ਮਿਆਂ ਵਿੱਚ ਪੈ ਰਿਹਾ ਹੈ। ਸਾਡੀ ਧਰਤੀ ਨੇ ਅੱਜ ਤੱਕ ਉਹਦੇ ਖੁਰਾਂ ਦੀ ਅਮਿਟ ਛਾਪ ਨੂੰ ਬੜੀ ਸਾਵਧਾਨੀ ਨਾਲ ਛਾਤੀ ਨਾਲ ਲਾਇਆ ਹੋਇਆ ਹੈ।

ਸਾਡੇ ਘਾਹ ਸਿਮ-ਸਿਮ ਦਾ ਭੋਜਨ ਬਣ ਕੇ ਬਹੁਤ ਪ੍ਰਸੰਨ ਹੁੰਦੇ ਹਨ। ਸਿਮ-ਸਿਮ ਨੂੰ ਪਲੋਸ ਕੇ ਸਾਡੀ ਧੁੱਪ ਨੂੰ ਸੁਖ ਪ੍ਰਾਪਤ ਹੁੰਦਾ ਹੈ। ਸਾਡੀ ਸਮੀਰ ਉਹਦੇ ਕੂਲੇ ਤੇ ਲਿਸ਼ਕਦੇ ਪਿੰਡੇ ਉਤੋਂ ਰੁਮਕ ਕੇ ਬਹੁਤ ਪ੍ਰਸੰਨ ਹੁੰਦੀ ਹੈ। ਮੀਰਦਾਦ ਸਿਮ-ਸਿਮ ਦਾ ਧੰਨਵਾਦੀ ਹੈ ਕਿ ਉਸ ਨੇ ਉਸ ਨੂੰ ਆਪਣੇ 'ਬੁਢਾਪੇ' ਦਾ ਰੇਗਿਸਤਾਨ ਪਾਰ ਕਰ ਕੇ, ਹੋਰ ਸੂਰਜਾਂ ਤੇ ਸਮੀਰਾਂ ਦੀ ਧਰਤੀ ਦੀਆਂ ਚਰਾਂਦਾਂ ਵਿੱਚ ਜਾਣ ਲਈ ਉਹਦਾ ਪਥ-ਪ੍ਰਦਰਸ਼ਕ ਬਣਨ ਦਾ ਮੌਕਾ ਦਿੱਤਾ ਹੈ।

ਸਿਮ-ਸਿਮ ਨੇ ਬਹੁਤ ਕੁਝ ਦਿੱਤਾ ਹੈ, ਤੇ ਬਹੁਤ ਕੁਝ ਲਿਆ ਹੈ, ਪਰ ਸਿਮ-ਸਿਮ ਨੇ ਅਜੇ ਬਹੁਤ ਕੁਝ ਦੇਣਾ ਤੇ ਬਹੁਤ ਕੁਝ ਲੈਣਾ ਹੈ।

*ਮਿਕਾਸਟਰ:* ਮੁਰਸ਼ਦ, ਤੂੰ ਸਿਮ-ਸਿਮ ਨਾਲ ਇਸ ਤਰ੍ਹਾਂ ਗੱਲਾਂ ਕਰ ਰਿਹਾ ਹੈਂ ਜਿਵੇਂ ਉਹਦੇ ਵਿੱਚ ਮਨੁੱਖ ਵਾਲੀ ਬੁੱਧੀ ਹੋਵੇ ਅਤੇ ਉਹ ਤੇਰੇ ਸ਼ਬਦਾਂ ਦੇ ਅਰਥ ਸਮਝ ਸਕਦੀ ਹੋਵੇ।

***ਮੀਰਦਾਦ:*** ਐ ਨੇਕ-ਦਿਲ ਮਿਕਾਸਟਰ! ਮਹੱਤਤਾ ਸ਼ਬਦਾਂ ਦੀ ਨਹੀਂ, ਉਨ੍ਹਾਂ ਦੇ ਵਿੱਚ ਥਰਕਦੇ ਭਾਵਾਂ ਦੀ ਹੁੰਦੀ ਹੈ। ਭਾਵਾਂ ਦੀ ਥਰਕਣ ਦਾ ਅਹਿਸਾਸ ਪਸ਼ੂਆਂ ਨੂੰ ਵੀ ਹੁੰਦਾ ਹੈ। ਇਹੋ ਨਹੀਂ, ਮੈਨੂੰ ਤਾਂ ਨਿਮਾਣੀ ਸਿਮ-ਸਿਮ ਦੀਆਂ ਅੱਖਾਂ ਦੇ ਰੂਪ ਵਿੱਚ ਇੱਕ ਇਸਤਰੀ ਆਪਣੇ ਵੱਲ ਦੇਖ ਰਹੀ ਨਜ਼ਰ ਆਉਂਦੀ ਹੈ।

*ਮਿਕਾਸਟਰ:* ਬੁੱਢੀ ਤੇ ਮਰਨ ਕਿਨਾਰੇ ਖੜ੍ਹੀ ਸਿਮ-ਸਿਮ ਨਾਲ ਇਸ ਤਰ੍ਹਾਂ ਗੱਲਾਂ ਕਰਨ ਦਾ ਕੀ ਲਾਭ ਹੈ? ਕੀ ਤੈਨੂੰ ਆਸ ਹੈ ਕਿ ਤੂੰ ਇਸ ਤਰ੍ਹਾਂ ਬੁਢਾਪੇ ਦੁਆਰਾ ਮਚਾਈ ਜਾਣ ਵਾਲੀ ਤਬਾਹੀ ਨੂੰ ਰੋਕ ਦੇਵੇਂਗਾ ਅਤੇ ਸਿਮ-ਸਿਮ ਦੀ ਉਮਰ ਲੰਮੀ ਕਰ ਦੇਵੇਂਗਾ?

***ਮੀਰਦਾਦ:*** 'ਬੁਢਾਪਾ' ਮਨੁੱਖ ਅਤੇ ਪਸ਼ੂ ਦੋਹਾਂ ਲਈ ਬਹੁਤ ਦਰਦਨਾਕ ਬੋਝ ਹੈ। ਮਨੁੱਖਾਂ ਨੇ ਇਸ ਨੂੰ ਆਲਸੀ ਬੇਰਹਿਮੀ ਨਾਲ ਹੋਰ ਵੀ ਦਰਦਨਾਕ ਬਣਾ ਲਿਆ ਹੈ। ਉਹ ਨਵੇਂ ਜੰਮੇ ਬੱਚੇ ਵੱਲ ਬਹੁਤਾ ਧਿਆਨ ਦਿੰਦੇ ਹਨ ਅਤੇ ਉਸ ਉੱਤੇ ਬਹੁਤਾ ਪਿਆਰ ਨਿਛਾਵਰ ਕਰਦੇ ਹਨ, ਪਰ ਉਹ ਬੁਢਾਪੇ ਦੇ ਮਾਰੇ ਹੋਏ ਇਨਸਾਨ ਵੱਲ ਧਿਆਨ ਘੱਟ ਦਿੰਦੇ ਹਨ ਅਤੇ ਉਹਦੇ ਪ੍ਰਤੀ ਲਾਪਰਵਾਹੀ ਬਹੁਤੀ ਵਰਤਦੇ ਹਨ। ਉਹ ਉਸ ਨਾਲ ਹਮਦਰਦੀ ਘਟ ਕਰਦੇ ਹਨ ਅਤੇ ਬੇਰੁਖੀ ਵੱਧ ਦਿਖਾਉਂਦੇ ਹਨ। ਉਹ ਇੱਕ ਦੁੱਧ ਚੁੰਘਦੇ ਬੱਚੇ ਦੇ ਜਵਾਨ ਹੋ ਜਾਣ ਲਈ, ਓਨੇ ਹੀ ਬੇਚੈਨ ਰਹਿੰਦੇ ਹਨ, ਜਿੰਨੇ ਇੱਕ ਬਿਰਧ ਦੇ ਕਬਰ ਵਿੱਚ ਚਲੇ ਜਾਣ ਲਈ ਉਤਾਵਲੇ ਹੁੰਦੇ ਹਨ।

ਬਹੁਤ ਛੋਟੀ ਤੇ ਬਹੁਤ ਵੱਡੀ ਉਮਰ ਵਾਲੇ ਲੋਕ ਇੱਕੋ ਜਿਹੇ ਲਾਚਾਰ ਤੇ ਬੇਵੱਸ ਹੁੰਦੇ ਹਨ, ਪਰ ਬੱਚਿਆਂ ਦੀ ਬੇਬਸੀ ਜ਼ਬਰਦਸਤੀ ਸਭ ਤੋਂ ਪਿਆਰ ਅਤੇ ਸਹਾਇਤਾ ਪ੍ਰਾਪਤ ਕਰ ਲੈਂਦੀ ਹੈ ਜਦੋਂ ਕਿ ਬਿਰਧਾਂ ਦੀ ਬੇਬਸੀ, ਵਿਰਲੇ ਲੋਕਾਂ ਦੀ ਅਣਚਾਹੀ ਸਹਾਇਤਾ ਪ੍ਰਾਪਤ ਕਰਨ ਵਿੱਚ ਸਫਲ ਹੁੰਦੀ ਹੈ। ਅਸਲੀਅਤ ਇਹ ਹੈ ਕਿ ਬਿਰਧ ਨਿਆਣਿਆਂ ਤੋਂ ਵੱਧ ਹਮਦਰਦੀ ਦੇ ਪਾਤਰ ਹੁੰਦੇ ਹਨ।

ਜਦ ਸ਼ਬਦਾਂ ਨੂੰ ਉਸ ਕੰਨ ਵਿੱਚ ਦਾਖ਼ਲ ਹੋਣ ਲਈ ਦੇਰ ਤਕ ਜ਼ੋਰ ਨਾਲ ਖਟ-ਖਟ ਕਰਨੀ ਪਵੇ, ਜਿਹੜਾ ਕੰਨ ਕਿਸੇ ਸਮੇਂ ਨਿੰਮ੍ਹੀ ਤੋਂ ਨਿੰਮ੍ਹੀ ਫੁਸਫੁਸ ਦੇ ਪ੍ਰਤੀ ਵੀ ਚੇਤਨ ਤੇ ਚੌਕੰਨਾ ਰਿਹਾ ਹੋਵੇ,

ਜਦ ਉਹ ਅੱਖ, ਜਿਹੜੀ ਕਦੇ ਅਤੀ ਨਿਰਮਲ ਸੀ, ਅਜਬ ਕਿਸਮ ਦੇ ਧੱਬਿਆਂ ਅਤੇ ਪਰਛਾਵਿਆਂ ਦੇ ਨਾਚ ਦਾ ਅਖਾੜਾ ਬਣ ਜਾਵੇ,

ਜਦ ਉਹ ਪੈਰ ਜਿਸ ਨੂੰ ਕਿਸੇ ਸਮੇਂ ਖੰਭ ਲੱਗੇ ਹੋਏ ਸਨ, ਸਿੱਕੇ ਦਾ ਥੋਬਾ ਬਣ ਜਾਵੇ ਅਤੇ ਉਹ ਹੱਥ ਜਿਹੜਾ ਜੀਵਨ ਨੂੰ ਸੱਚੇ ਵਿੱਚ ਢਾਲਦਾ ਸੀ, ਆਪ ਟੁੱਟੇ ਸੱਚੇ ਦਾ ਰੂਪ ਧਾਰ ਲਵੇ,

ਜਦ ਗੋਡਿਆਂ ਦੇ ਜੋੜ ਢਿੱਲੇ ਹੋ ਜਾਣ ਅਤੇ ਸਿਰ ਗਰਦਨ ਉੱਤੇ ਰੱਖੀ ਕਠ-ਪੁਤਲੀ ਬਣ ਕੇ ਰਹਿ ਜਾਏ,

ਜਦੋਂ ਚੱਕੀ ਦੇ ਪੁੜ ਘਸ ਜਾਣ ਤੇ ਚੱਕੀ-ਘਰ ਸੁਨਸਾਨ ਗੁਫਾ ਬਣ ਕੇ ਰਹਿ ਜਾਵੇ*,

ਜਦ ਉੱਠਣ ਲੱਗੇ ਡਿੱਗ ਪੈਣ ਦੇ ਡਰ ਨਾਲ ਪਸੀਨੇ ਛੁੱਟਦੇ ਹੋਣ ਅਤੇ ਬੈਠਣ ਲੱਗੇ ਮਨ ਵਿੱਚ ਇਹ ਦੁੱਖਦਾਈ ਸੰਸਾ ਹੋਵੇ ਕਿ ਪਤਾ ਨਹੀਂ ਮੁੜ ਉੱਠਿਆ ਜਾਵੇਗਾ ਕਿ ਨਹੀਂ,

ਜਦ ਖਾਂਦੇ-ਪੀਂਦੇ ਖਾਣ-ਪੀਣ ਦੇ ਸਿੱਟਿਆਂ ਦੀ ਕਲਪਨਾ ਨਾਲ ਸਾਹ ਸੁੱਕ ਜਾਵੇ ਅਤੇ ਕੁਝ ਵੀ ਨਾ ਖਾਣ-ਪੀਣ ਦੀ ਹਾਲਤ ਵਿੱਚ ਡਰਾਉਣੀ 'ਮੌਤ' ਸ਼ਿਕਾਰ ਲਈ ਤੁਰੀ ਆਉਂਦੀ ਦਿਖਾਈ ਦੇਵੇ,

ਮੇਰੇ ਸਾਥੀਓ! ਜਦੋਂ 'ਬੁਢਾਪਾ' ਇਨਸਾਨ ਨੂੰ ਦਬੋਚ ਲਵੇ ਤਾਂ ਉਹ ਸਮਾਂ ਹੁੰਦਾ ਹੈ, ਜਦ ਉਸ ਨੂੰ ਕੰਨ ਤੇ ਅੱਖਾਂ ਦਿੱਤੀਆਂ ਜਾਣ; ਉਸ ਨੂੰ ਹੱਥ ਤੇ ਪੈਰ ਦਿੱਤੇ ਜਾਣ; ਉਹਦੀ ਖੁਰਦੀ ਜਾਂਦੀ ਸ਼ਕਤੀ ਨੂੰ ਪਿਆਰ ਨਾਲ ਪੁਸ਼ਟ ਕੀਤਾ ਜਾਵੇ ਤਾਂ ਜੋ ਉਸ ਨੂੰ ਮਹਿਸੂਸ ਹੋਵੇ ਕਿ ਮੈਂ ਆਪਣੇ ਢਲਦੇ ਸਾਲਾਂ ਵਿੱਚ ਵੀ 'ਜੀਵਨ' ਨੂੰ ਉਸ ਤੋਂ ਰੱਤੀ ਭਰ ਵੀ ਘੱਟ ਪਿਆਰਾ ਨਹੀਂ ਹਾਂ, ਜਿੰਨਾ ਮੈਂ ਆਪਣੇ ਬਚਪਨ ਅਤੇ ਜਵਾਨੀ ਦੇ ਦਿਨਾਂ ਵਿੱਚ ਸੀ।

ਬੇਸ਼ੱਕ 80 ਸਾਲ ਅਨੰਤਕਾਲ ਵਿੱਚ ਅੱਖ ਦੇ ਪਲਕਾਰੇ ਤੋਂ ਵੱਧ ਨਹੀਂ ਹੁੰਦੇ, ਪਰ ਜਿਹੜਾ ਵਿਅਕਤੀ 80 ਸਾਲ ਆਪਣੇ ਆਪ ਨੂੰ ਬੀਜਦਾ ਰਿਹਾ ਹੋਵੇ, ਉਹ ਅੱਖ ਦੇ ਪਲਕਾਰੇ ਤੋਂ ਬਹੁਤ ਵੱਧ ਹੁੰਦਾ ਹੈ। ਉਹ ਉਨ੍ਹਾਂ ਸਭ ਲਈ ਭੋਜਨ ਦੀ ਸਮੱਗਰੀ ਹੁੰਦਾ ਹੈ, ਜਿਹੜੇ ਉਹਦੇ ਜੀਵਨ ਦੀ ਫ਼ਸਲ ਕੱਟਦੇ ਹਨ ਅਤੇ ਉਹ ਕਿਹੜਾ ਜੀਵਨ ਹੈ, ਜਿਸ ਦੀ ਫ਼ਸਲ ਸਾਰੇ ਨਹੀਂ ਵੱਢਦੇ, ਸਮੇਟਦੇ?

ਕੀ ਤੁਸੀਂ ਇਸ ਪਲ ਵਿੱਚ ਵੀ ਹਰ ਉਸ ਔਰਤ ਤੇ ਮਰਦ ਦਾ ਜੀਵਨ ਨਹੀਂ ਵੱਢ ਰਹੇ, ਜੋ ਕਦੇ ਵੀ ਇਸ 'ਧਰਤੀ' ਉੱਤੇ ਚੱਲੇ ਸਨ? ਤੁਹਾਡੀ ਬੋਲੀ, ਉਨ੍ਹਾਂ ਦੀ ਬੋਲੀ ਦੀ ਫ਼ਸਲ ਤੋਂ ਬਿਨਾਂ ਹੋਰ ਕੀ ਹੈ? ਤੁਹਾਡੇ ਵਿਚਾਰ ਉਨ੍ਹਾਂ ਦੁਆਰਾ ਬੀਜੇ ਗਏ ਵਿਚਾਰਾਂ ਦੇ ਸਿੱਟੇ ਤੋਂ ਵੱਧ ਹੋਰ ਕੀ ਹਨ? ਕੀ ਤੁਹਾਡੇ ਵਸਤਰ ਤੇ ਮਕਾਨ, ਤੁਹਾਡਾ

* ਇਸ਼ਾਰਾ ਮੂੰਹ ਦੇ ਦੰਦਾਂ ਤੋਂ ਸੱਖਣੇ ਹੋ ਜਾਣ ਵੱਲ ਹੈ।

ਭੋਜਨ, ਤੁਹਾਡੇ ਔਜ਼ਾਰ ਜਾਂ ਸੰਦ, ਤੁਹਾਡੇ ਕਾਨੂੰਨ, ਤੁਹਾਡੇ ਰੀਤੀ-ਰਿਵਾਜ, ਉਨ੍ਹਾਂ ਲੋਕਾਂ ਦੇ ਵਸਤਰ, ਮਕਾਨ, ਭੋਜਨ, ਔਜ਼ਾਰ, ਕਾਨੂੰਨ ਅਤੇ ਰੀਤੀ-ਰਿਵਾਜ ਨਹੀਂ ਹਨ, ਜਿਹੜੇ ਤੁਹਾਡੇ ਤੋਂ ਪਹਿਲੋਂ ਆਏ ਅਤੇ ਚਲੇ ਗਏ ?

ਤੁਸੀਂ ਇੱਕੋ ਸਮੇਂ ਇੱਕ ਹੀ ਚੀਜ਼ ਦੀ ਫ਼ਸਲ ਨਹੀਂ ਕੱਟਦੇ ਬਲਕਿ ਸਭ ਚੀਜ਼ਾਂ ਦੀ ਫ਼ਸਲ ਕੱਟਦੇ ਹੋ ਅਤੇ ਹਰ ਸਮੇਂ ਕੱਟਦੇ ਹੋ। ਬੀਜਣ ਵਾਲੇ ਵੀ ਤੁਸੀਂ ਹੋ, ਫ਼ਸਲ ਵੀ ਤੁਸੀਂ ਹੋ, ਵੱਢਣ ਵਾਲੇ ਵੀ ਤੁਸੀਂ ਹੋ, ਖੇਤ ਅਤੇ ਖਲਵਾੜੇ ਵੀ ਤੁਸੀਂ ਹੋ। ਜੇ ਤੁਹਾਡੀ ਫ਼ਸਲ ਖ਼ਰਾਬ ਹੈ ਤਾਂ ਤੁਸੀਂ ਉਸ ਬੀਜ ਵੱਲ ਦੇਖੋ, ਜਿਹੜਾ ਤੁਸੀਂ ਦੂਜਿਆਂ ਵਿੱਚ ਬੀਜਿਆ ਹੈ ਅਤੇ ਉਸ ਬੀਜ ਨੂੰ ਵੀ ਜਿਹੜਾ ਤੁਸੀਂ ਉਨ੍ਹਾਂ ਨੂੰ ਤੁਹਾਡੇ ਅੰਦਰ ਬੀਜਣ ਲਈ ਦਿੱਤਾ ਹੈ। ਤੁਸੀਂ ਫ਼ਸਲ ਦੀ ਵਾਢੀ ਕਰਨ ਵਾਲੇ ਦੀ ਦਾਤਰੀ ਵੱਲ ਵੀ ਦੇਖੋ ਅਤੇ ਖੇਤ ਤੇ ਖਲਵਾੜੇ ਵੱਲ ਵੀ ਦੇਖੋ।

ਉਹ ਬਿਰਧ ਵਿਅਕਤੀ ਜਿਸ ਦਾ ਜੀਵਨ ਤੁਸੀਂ ਵੱਢ ਕੇ ਆਪਣੇ ਭੜੋਲਿਆਂ ਵਿੱਚ ਭਰ ਲਿਆ ਹੈ, ਨਿਰਸੰਦੇਹ ਤੁਹਾਡੇ ਪੂਰਨ ਧਿਆਨ ਅਤੇ ਵੱਧ ਤੋਂ ਵੱਧ ਦੇਖ-ਭਾਲ ਦਾ ਹੱਕਦਾਰ ਹੈ। ਜੇ ਤੁਸੀਂ ਉਹਦੇ ਉਨ੍ਹਾਂ ਸਾਲਾਂ ਵਿੱਚ, ਜਿਹੜੇ ਹਾਲੇ ਵੀ ਵੱਢੀਆਂ ਜਾਣ ਵਾਲੀਆਂ ਚੀਜ਼ਾਂ ਨਾਲ ਭਰਪੂਰ ਹਨ, ਆਪਣੀ ਲਾਪਰਵਾਹੀ ਨਾਲ ਜ਼ਹਿਰ ਘੋਲ ਦਿਉਗੇ ਤਾਂ ਉਹ ਸਭ ਕੁਝ ਜੋ ਤੁਸੀਂ ਉਹਦਾ ਵੱਢ ਕੇ ਸਾਂਭ ਲਿਆ ਹੈ ਅਤੇ ਉਹ ਸਭ ਕੁਝ ਜੋ ਤੁਸੀਂ ਅੱਗੇ ਚੱਲ ਕੇ ਸਾਂਭਣਾ ਹੈ, ਨਿਸ਼ਚੇ ਹੀ ਤੁਹਾਡੇ ਮੂੰਹ ਵਿੱਚ ਕੌੜੀ ਜ਼ਹਿਰ ਬਣ ਜਾਵੇਗਾ। ਏਹੋ ਅਸੂਲ ਨਿਰਬਲ ਹੁੰਦੇ ਜਾਂ ਰਹੇ ਪਸ਼ੂ ਉੱਤੇ ਵੀ ਲਾਗੂ ਹੁੰਦਾ ਹੈ।

ਇਹ ਉਚਿਤ ਨਹੀਂ ਕਿ ਫ਼ਸਲ ਤੋਂ ਲਾਭ ਪ੍ਰਾਪਤ ਕਰ ਲਿਆ ਜਾਵੇ, ਪਰ ਬੀਜਣ ਵਾਲੇ ਨੂੰ ਤੇ ਖੇਤ ਨੂੰ ਕੋਸਿਆ ਜਾਵੇ।

ਮੇਰੇ ਸਾਥੀਓ! ਹਰ ਜਾਤੀ ਅਤੇ ਹਰ ਦੇਸ ਦੇ ਲੋਕਾਂ ਪ੍ਰਤੀ ਦਇਆਵਾਨ ਬਣੋ। ਜਦ ਤੁਸੀਂ ਪਰਮੇਸ਼ਰ-ਪ੍ਰਾਪਤੀ ਦੇ ਰਾਹ ਉੱਤੇ ਚੱਲੋਗੇ ਤਾਂ ਉਹ ਤੁਹਾਡੇ ਰਾਹ ਦਾ ਤੋਸਾ ਜਾਂ ਭੋਜਨ ਹੋਣਗੇ। ਤੁਸੀਂ ਬਿਰਧ ਵਿਅਕਤੀਆਂ ਪ੍ਰਤੀ ਵਿਸ਼ੇਸ਼ ਤੌਰ ਤੇ ਦਇਆਵਾਨ ਬਣੋ, ਤਾਂ ਜੋ ਤੁਹਾਡੀ ਨਿਰਦੈਤਾ ਕਾਰਨ ਤੁਹਾਡਾ ਭੋਜਨ ਨਸ਼ਟ ਨਾ ਹੋ ਜਾਵੇ ਅਤੇ ਤੁਸੀਂ ਕਦੇ ਵੀ ਆਪਣੀ ਮੰਜ਼ਲ ਉੱਤੇ ਨਾ ਪਹੁੰਚ ਸਕੋ।

ਹਰ ਕਿਸਮ ਦੇ ਅਤੇ ਹਰ ਉਮਰ ਦੇ ਪਸ਼ੂਆਂ ਪ੍ਰਤੀ ਦਇਆਵਾਨ ਬਣੋ। ਉਹ ਗੂੰਗੇ ਅਵੱਸ਼ ਹਨ, ਪਰ ਉਹ ਤੁਹਾਡੇ ਸਫ਼ਰ ਦੀਆਂ ਲੰਮੀਆਂ ਤੇ ਕਠਨ ਤਿਆਰੀਆਂ ਵਿੱਚ, ਬਹੁਤ ਵਫ਼ਾਦਾਰ ਸਹਾਇਕ ਸਿੱਧ ਹੋਣਗੇ। ਤੁਸੀਂ ਬਿਰਧ ਪਸ਼ੂਆਂ ਪ੍ਰਤੀ ਵਿਸ਼ੇਸ਼ ਤੌਰ ਤੇ ਦਇਆਵਾਨ ਬਣੋ ਤਾਂ ਜੋ ਤੁਹਾਡੇ ਹਿਰਦੇ ਦੀ ਕਠੋਰਤਾ ਕਾਰਨ, ਉਨ੍ਹਾਂ ਦੀ

ਵਫ਼ਾਦਾਰੀ ਬੇਵਫ਼ਾਈ ਵਿੱਚ ਅਤੇ ਉਨ੍ਹਾਂ ਦੀ ਸਹਾਇਤਾ, ਰਾਹ ਦੀ ਰੁਕਾਵਟ ਵਿੱਚ ਨਾ ਬਦਲ ਜਾਵੇ।

ਸਿਮ-ਸਿਮ ਦੇ ਦੁੱਧ ਉੱਤੇ ਪਲਣਾ ਅਤੇ ਜਦ ਉਹਦੇ ਕੋਲ ਹੋਰ ਦੁੱਧ ਦੇਣ ਨੂੰ ਨਾ ਰਹੇ ਤਾਂ ਉਹਦੀ ਗਰਦਨ ਉੱਤੇ ਬੁੱਚੜ ਦੀ ਛੁਰੀ ਰੱਖ ਦੇਣਾ, ਪਰਲੇ ਦਰਜੇ ਦੀ ਕ੍ਰਿਤਘਣਤਾ ਹੈ।

ਨਰੌਂਦਾ: 'ਮੁਰਸ਼ਦ' ਨੇ ਆਪਣੀ ਗੱਲ ਖ਼ਤਮ ਕੀਤੀ ਹੀ ਸੀ ਕਿ ਸ਼ਮਦਾਮ ਬੁੱਚੜ ਨੂੰ ਲੈ ਕੇ ਓਥੇ ਪਹੁੰਚ ਗਿਆ। ਕਸਾਈ ਸਿੱਧਾ ਸਿਮ-ਸਿਮ ਕੋਲ ਗਿਆ। ਗਊ ਨੂੰ ਦੇਖਦੇ ਹੀ ਉਸ ਨੇ ਖ਼ੁਸ਼ੀ-ਭਰੀ ਮਸ਼ਕਰੀ ਦੇ ਅੰਦਾਜ਼ ਵਿੱਚ ਉੱਚੀ ਆਵਾਜ਼ ਵਿੱਚ ਕਿਹਾ, 'ਤੁਸੀਂ ਕਿਸ ਤਰ੍ਹਾਂ ਕਹਿੰਦੇ ਹੋ ਕਿ ਗਊ ਬਿਮਾਰ ਹੈ ਤੇ ਮਰ ਰਹੀ ਹੈ? ਇਹ ਮੇਰੇ ਨਾਲੋਂ ਵੱਧ ਤੰਦਰੁਸਤ ਹੈ। ਫ਼ਰਕ ਸਿਰਫ਼ ਏਨਾ ਹੈ ਕਿ ਇਹ ਗ਼ਰੀਬ ਪਸ਼ੂ ਭੁੱਖਾ ਹੈ, ਜਦ ਕਿ ਮੈਂ ਰੱਜਿਆ ਹੋਇਆ ਹਾਂ। ਇਸ ਨੂੰ ਕੁਝ ਖਾਣ ਨੂੰ ਦਿਓ।'

ਅਤੇ ਸੱਚ-ਮੁੱਚ ਸਾਡੀ ਹੈਰਾਨੀ ਦੀ ਹੱਦ ਨਾ ਰਹੀ, ਜਦ ਅਸੀਂ ਦੇਖਿਆ ਕਿ ਸਿਮ-ਸਿਮ ਜੁਗਾਲੀ ਕਰ ਰਹੀ ਹੈ। ਹੋਰ ਤਾਂ ਹੋਰ ਸ਼ਮਦਾਮ ਦਾ ਦਿਲ ਵੀ ਪਿਘਲ ਗਿਆ ਅਤੇ ਉਹਨੇ ਹੁਕਮ ਦਿੱਤਾ ਕਿ ਸਿਮ-ਸਿਮ ਦੇ ਖਾਣ ਲਈ ਵਧੀਆ ਤੋਂ ਵਧੀਆ ਸੁਆਦਿਸ਼ਟ ਚਾਰਾ ਹਾਜ਼ਰ ਕੀਤਾ ਜਾਵੇ ਅਤੇ ਸਿਮ-ਸਿਮ ਨੇ ਬੜੇ ਸੁਆਦ ਨਾਲ ਉਹ ਚਾਰਾ ਖਾਧਾ।

## ਕੀ ਖਾਣ ਲਈ ਮਾਰਨਾ ਜਾਇਜ਼ ਹੈ ?

ਜਦ ਸ਼ਮਦਾਮ ਤੇ ਕਸਾਈ ਚੱਲੇ ਗਏ ਤਾਂ ਮਿਕੇਯਨ ਨੇ ਮੁਰਸ਼ਦ ਤੋਂ ਪੁੱਛਿਆ,

*ਮਿਕੇਯਨ:* 'ਮੁਰਸ਼ਦ', ਕੀ ਖਾਣ ਲਈ ਮਾਰਨਾ ਜਾਇਜ਼ ਨਹੀਂ ਹੈ ?

***ਮੀਰਦਾਦ:*** ਮੌਤ ਨਾਲ ਪੇਟ ਭਰਨਾ, 'ਮੌਤ' ਦਾ ਆਹਾਰ ਬਣਨਾ ਹੈ। ਦੂਸਰਿਆਂ ਦੀ ਪੀੜ ਦੇ ਆਧਾਰ ਤੇ ਜਿਊਣਾ, ਪੀੜ ਦਾ ਸ਼ਿਕਾਰ ਬਣਨਾ ਹੈ। ਇਹੋ ਰੱਬ ਦੀ ਰਜ਼ਾ ਹੈ, ਇਹੋ ਰੱਬ ਦਾ ਹੁਕਮ ਹੈ। ਮਿਕੇਯਨ, ਇਹ ਗੱਲ ਸਮਝ ਲਵੋ ਅਤੇ ਫਿਰ ਆਪਣਾ ਰਸਤਾ ਚੁਣ ਲਵੋ।

*ਮਿਕੇਯਨ:* ਜੇ ਮੈਂ ਚੋਣ ਕਰਨ ਦੀ ਸਥਿਤੀ ਵਿੱਚ ਹੁੰਦਾ ਤਾਂ ਮੈਂ ਦੂਸਰਿਆਂ ਦਾ ਮਾਸ ਖਾਣ ਦੀ ਬਜਾਏ ਕੁਕਨੂਸ ਵਾਂਗ, ਉਨ੍ਹਾਂ ਦੀ ਸੁਗੰਧੀ ਦੇ ਸਹਾਰੇ ਜਿਊਣਾ ਪਸੰਦ ਕਰਦਾ।

***ਮੀਰਦਾਦ:*** ਤੇਰੀ ਚੋਣ ਸੱਚ-ਮੁੱਚ ਉੱਤਮ ਹੈ। ਮੇਰੀ ਗੱਲ ਉੱਤੇ ਵਿਸ਼ਵਾਸ ਕਰ ਮਿਕੇਯਨ, ਉਹ ਦਿਨ ਆ ਰਿਹਾ ਹੈ, ਜਦੋਂ ਲੋਕ ਚੀਜ਼ਾਂ ਦੀ ਸੁਗੰਧੀ ਨੂੰ—ਜਿਹੜੀ ਉਨ੍ਹਾਂ ਦੀ ਆਤਮਾ ਹੈ—ਆਪਣੇ ਜੀਵਨ ਦਾ ਆਧਾਰ ਬਣਾਉਣਗੇ, ਉਨ੍ਹਾਂ ਦੇ ਲਹੂ- ਮਾਸ ਨੂੰ ਨਹੀਂ। ਅਤੇ ਜੋ ਤੜਫਦੇ ਹਨ, ਉਨ੍ਹਾਂ ਲਈ ਉਹ ਦਿਨ ਦੂਰ ਨਹੀਂ।

ਕਿਉਂਕਿ ਤੜਫਨ ਵਾਲੇ, ਤਾਂਘਣ ਵਾਲੇ ਜਾਣਦੇ ਹਨ ਕਿ ਦੇਹਧਾਰੀ ਜਾਂ ਇੰਦਰਿਆਵੀ ਜੀਵਨ ਦੇਹ-ਰਹਿਤ ਸੂਖਮ ਜੀਵਨ ਤੱਕ ਪਹੁੰਚਣ ਲਈ, ਪੁਲ-ਮਾਤਰ ਹੈ।

ਅਤੇ ਤਾਂਘਣ ਵਾਲੇ ਜਾਣਦੇ ਹਨ ਕਿ ਨਿਰਬਲ ਸਥੂਲ ਗਿਆਨ-ਇੰਦਰੀਆਂ ਅਤਿਅੰਤ ਸੂਖਮ ਅਤੇ ਪੂਰਨ ਗਿਆਨ ਵਾਲੇ ਸੰਸਾਰ ਅੰਦਰ ਝਾਤੀ ਮਾਰਨ ਵਾਲੇ ਝਰੋਖੇ ਸਮਾਨ ਹਨ।

ਅਤੇ ਤਾਂਘਣ ਵਾਲੇ ਜਾਣਦੇ ਹਨ ਕਿ ਜਿਸ ਦੇਹ ਨੂੰ ਵੀ ਉਹ ਚੀਰਦੇ-ਫਾੜਦੇ ਹਨ, ਉਨ੍ਹਾਂ ਨੂੰ ਦੇਰ-ਸਵੇਰ ਆਪਣੇ ਹੀ ਮਾਸ ਨਾਲ ਉਹਦੀ ਮੁਰੰਮਤ ਜ਼ਰੂਰ ਕਰਨੀ ਪਵੇਗੀ ਅਤੇ ਜਿਹੜੀ ਵੀ ਹੱਡੀ ਉਹ ਤੋੜਦੇ ਹਨ, ਉਨ੍ਹਾਂ ਨੂੰ ਆਪਣੀ ਹੱਡੀ ਨਾਲ ਨਵੇਂ ਸਿਰਿਓਂ ਬਣਾਉਣੀ ਪਵੇਗੀ। ਅਤੇ ਜਿਹੜਾ ਵੀ ਦੂਸਰੇ ਦੇ ਲਹੂ ਦਾ ਕਤਰਾ ਉਹ ਡੋਲ੍ਹਦੇ ਹਨ, ਉਨ੍ਹਾਂ ਨੂੰ ਆਪਣੇ ਲਹੂ ਨਾਲ ਪੂਰਾ ਕਰਨਾ ਪਵੇਗਾ ਕਿਉਂਕਿ ਦੇਹ ਦਾ ਏਹੋ ਧਰਮ ਹੈ, ਸਰੀਰ ਦਾ ਇਹੋ ਨਿਯਮ ਹੈ।

ਤੇ ਤਾਂਘਣ ਵਾਲੇ ਇਸ ਕਾਨੂੰਨ ਦੇ ਗ਼ੁਲਾਮ ਨਹੀਂ ਬਣਨਾ ਚਾਹੁੰਦੇ, ਉਹ ਇਹਦੀ ਗ਼ੁਲਾਮੀ ਤੋਂ ਮੁਕਤ ਹੋਣਾ ਚਾਹੁੰਦੇ ਹਨ, ਇਸ ਲਈ ਉਹ ਆਪਣੀਆਂ ਸਰੀਰਿਕ ਲੋੜਾਂ ਨੂੰ ਘੱਟ ਤੋਂ ਘੱਟ ਕਰ ਲੈਂਦੇ ਹਨ, ਇਸ ਨਾਲ ਉਨ੍ਹਾਂ ਦਾ ਸਰੀਰ ਪ੍ਰਤੀ ਕਰਜ਼ਾ ਘਟ ਜਾਂਦਾ ਹੈ, ਜਿਹੜਾ ਅਸਲ ਵਿੱਚ ਪੀੜ ਅਤੇ ਮੌਤ ਪ੍ਰਤੀ ਕਰਜ਼ਾ ਹੈ।

ਤਾਂਘਣ ਵਾਲੇ ਅੰਦਰ, ਉਹਦੀ ਆਪਣੀ ਇੱਛਾ ਤੇ ਤਾਂਘ ਹੀ, ਸੰਕੋਚ ਪੈਦਾ ਕਰ ਦਿੰਦੀ ਹੈ, ਜਦੋਂ ਕਿ ਤਾਂਘ-ਰਹਿਤ ਦੂਸਰਿਆਂ ਦੁਆਰਾ ਹੋ ਕੇ ਜਾਣ ਦਾ ਇੰਤਜ਼ਾਰ ਕਰਦੇ ਹਨ। ਅਨੇਕ ਗੱਲਾਂ ਜਿਹੜੀਆਂ ਤਾਂਘ-ਰਹਿਤ ਨੂੰ ਜਾਇਜ਼ ਪ੍ਰਤੀਤ ਹੁੰਦੀਆਂ ਹਨ, ਪ੍ਰਭੂ ਦੀ ਤਾਂਘ ਕਰਨ ਵਾਲਾ, ਆਪਣੇ ਲਈ ਨਾਜਾਇਜ਼ ਸਮਝਦਾ ਹੈ।

ਤਾਂਘ-ਰਹਿਤ ਵਿਅਕਤੀ ਵੱਧ ਤੋਂ ਵੱਧ ਚੀਜ਼ਾਂ ਨੂੰ ਪੇਟ ਜਾਂ ਜੇਬ ਵਿੱਚ ਪਾਉਣ ਲਈ ਹਥਿਆਉਣ ਦਾ ਜਤਨ ਕਰਦਾ ਹੈ ਜਦ ਕਿ ਪਰਮੇਸ਼ਰ ਲਈ ਤਾਂਘਣ ਵਾਲੇ ਵਿਅਕਤੀ ਦੀ ਕੋਈ ਜੇਬ ਨਹੀਂ ਹੁੰਦੀ ਅਤੇ ਨਾ ਹੀ ਉਹਦੇ ਪੇਟ ਵਿੱਚ ਕਿਸੇ ਜੀਵ ਦੇ ਲਹੂ ਅਤੇ ਪੀੜ ਦੀ ਗੰਦਗੀ ਹੁੰਦੀ ਹੈ।

ਤਾਂਘ-ਰਹਿਤ ਵਿਅਕਤੀ ਨੂੰ, ਜੋ ਖ਼ੁਸ਼ੀ ਕਿਸੇ ਪਦਾਰਥ ਨੂੰ ਵੱਡੀ ਮਾਤਰਾ ਵਿੱਚ ਪ੍ਰਾਪਤ ਕਰਨ ਵਿੱਚ ਹੁੰਦੀ ਹੈ, ਪਰਮੇਸ਼ਰ ਦੀ ਤਾਂਘ ਵਾਲਾ ਵਿਅਕਤੀ ਉਹੀ ਖ਼ੁਸ਼ੀ ਆਤਮਾ ਦੀ ਨਿਰਮਲਤਾ ਅਤੇ ਦੈਵੀ-ਗਿਆਨ ਦੀ ਮਿੱਠਤ ਵਿੱਚੋਂ ਪ੍ਰਾਪਤ ਕਰ ਲੈਂਦਾ ਹੈ।

ਦੋ ਵਿਅਕਤੀ ਕਿਸੇ ਹਰੇ-ਭਰੇ ਖੇਤ ਉੱਤੇ ਝਾਤ ਮਾਰਦੇ ਹਨ। ਉਨ੍ਹਾਂ ਵਿੱਚੋਂ ਇੱਕ ਉਸ ਦੀ ਉਪਜ ਦਾ ਮਣਾਂ ਵਿੱਚ ਅਨੁਮਾਨ ਲਾਉਂਦਾ ਹੈ ਅਤੇ ਮਣਾਂ ਦੇ ਮੁੱਲ ਦਾ ਚਾਂਦੀ-ਸੋਨੇ ਵਿੱਚ ਹਿਸਾਬ ਕਰਦਾ ਹੈ। ਦੂਸਰਾ ਵਿਅਕਤੀ ਆਪਣੀ ਨਜ਼ਰ ਨਾਲ ਖੇਤ ਦੀ ਹਰਿਆਲੀ ਦਾ ਰਸ ਪੀਂਦਾ ਹੈ, ਆਪਣੀ ਕਲਪਨਾ ਨਾਲ ਹਰ ਪੱਤੀ ਨੂੰ ਚੁੰਮਦਾ ਹੈ ਅਤੇ ਆਪਣੀ ਆਤਮਾ ਦੁਆਰਾ ਉਸ ਦੀ ਹਰ ਛੋਟੀ ਤੋਂ ਛੋਟੀ ਜੜ੍ਹ, ਹਰ ਕੰਕਰ ਤੇ ਮਿੱਟੀ ਦੇ ਹਰ ਢੇਲੇ ਨੂੰ ਭ੍ਰਾਤਰੀ-ਭਾਵ ਨਾਲ ਦੇਖਦਾ ਹੈ।

ਮੈਂ ਤੁਹਾਨੂੰ ਸੱਚ ਕਹਿੰਦਾ ਹਾਂ ਕਿ ਦੂਸਰਾ ਵਿਅਕਤੀ ਉਸ ਖੇਤ ਦਾ ਅਸਲ ਮਾਲਕ ਹੈ, ਭਾਵੇਂ ਸਰਕਾਰੀ ਕਾਗ਼ਜ਼ਾਂ ਵਿੱਚ ਪਹਿਲਾ ਉਸ ਦਾ ਮਾਲਕ ਹੋਵੇ।

ਇੱਕ ਘਰ ਵਿੱਚ ਬੈਠੇ ਦੋ ਵਿਅਕਤੀਆਂ ਵਿੱਚੋਂ, ਇੱਕ ਉਸ ਦਾ ਮਾਲਕ ਹੈ, ਦੂਸਰਾ ਸਿਰਫ਼ ਮਹਿਮਾਨ। ਘਰ ਦਾ ਮਾਲਕ, ਘਰ ਦੀ ਉਸਾਰੀ ਅਤੇ ਦੇਖ-ਭਾਲ ਦੇ ਖ਼ਰਚ, ਪਰਦਿਆਂ ਅਤੇ ਚਾਦਰਾਂ ਦੀ ਕੀਮਤ ਤੇ ਹੋਰ ਸਾਜ਼ੋ-ਸਮਾਨ ਦਾ ਵਿਸਤਾਰ ਨਾਲ ਵਰਨਨ ਕਰਦਾ ਹੈ। ਮਹਿਮਾਨ ਆਪਣੇ ਮਨ ਵਿੱਚ ਉਨ੍ਹਾਂ ਹੱਥਾਂ ਨੂੰ ਸੀਸਾਂ ਦਿੰਦਾ ਹੈ, ਜਿਨ੍ਹਾਂ ਨੇ ਪੱਥਰ ਖੋਦੇ, ਤਰਾਸ਼ੇ ਤੇ ਚਿਣੇ; ਜਿਨ੍ਹਾਂ ਹੱਥਾਂ ਨੇ ਚਾਦਰਾਂ ਤੇ ਪਰਦੇ ਬੁਣੇ ਤੇ ਤਣੇ; ਜਿਨ੍ਹਾਂ ਹੱਥਾਂ ਨੇ ਜੰਗਲ ਤੇ ਧਾਵਾ ਬੋਲ ਕੇ, ਉਹਦੀ ਲੱਕੜੀ ਨੂੰ ਖਿੜਕੀਆਂ, ਦਰਵਾਜ਼ਿਆਂ, ਕੁਰਸੀਆਂ ਤੇ ਮੇਜ਼ਾਂ ਵਿੱਚ ਬਦਲ ਦਿੱਤਾ। ਉਹ ਵਿਅਕਤੀ ਉੱਚੀ-ਸੁੱਚੀ ਆਤਮਾ ਦਾ ਸੁਆਮੀ ਹੈ, ਜਿਹੜਾ ਉਨ੍ਹਾਂ ਚੀਜ਼ਾਂ ਨੂੰ ਹੋਂਦ ਵਿੱਚ ਲਿਆਉਣ ਵਾਲੇ ਸਿਰਜਣਾਤਮਿਕ ਹੱਥ ਦੀ ਮਹਿਮਾ ਕਰਦਾ ਹੈ।

ਮੈਂ ਤੁਹਾਨੂੰ ਸੱਚ ਕਹਿੰਦਾ ਹਾਂ ਕਿ ਉਹ ਮਹਿਮਾਨ ਉਸ ਘਰ ਦਾ ਪੱਕਾ ਵਸਨੀਕ ਹੈ, ਜਦ ਕਿ ਅਖਾਉਤੀ ਮਾਲਕ ਸਿਰਫ਼ ਭਾਰ ਢੋਣ ਵਾਲਾ ਪਸ਼ੂ ਹੈ, ਜਿਹੜਾ ਮਕਾਨ ਨੂੰ ਆਪਣੀ ਪਿੱਠ ਉੱਤੇ ਤਾਂ ਢੋਅ ਰਿਹਾ ਹੈ, ਪਰ ਉਹ ਉਸ ਵਿੱਚ ਵੱਸ ਨਹੀਂ ਰਿਹਾ।

ਦੋ ਵਿਅਕਤਿਆਂ ਵਿੱਚੋਂ, ਜਿਹੜੇ ਗਊ ਦੇ ਵੱਛੇ ਦੇ ਨਾਲ, ਗਊ ਦੇ ਦੁੱਧ ਵਿੱਚ ਭਾਈਵਾਲ ਹਨ, ਇੱਕ ਵੱਛੇ ਨੂੰ ਇਸ ਭਾਵ ਨਾਲ ਦੇਖਦਾ ਹੈ ਕਿ ਇਸ ਦੀ ਕੋਮਲ ਦੇਹ ਤੋਂ ਮੇਰੇ ਅਗਲੇ ਜਨਮ ਦਿਨ ਉੱਤੇ, ਮੇਰੇ ਤੇ ਮੇਰੇ ਮਹਿਮਾਨਾਂ ਦੀ ਦਾਵਤ ਲਈ ਵਧੀਆ ਗੋਸ਼ਤ ਮਿਲੇਗਾ। ਦੂਜਾ ਵਿਅਕਤੀ ਵੱਛੇ ਨੂੰ ਆਪਣਾ ਥਣ-ਭਰਾ ਸਮਝਦਾ ਹੈ ਅਤੇ ਉਹਦਾ ਹਿਰਦਾ ਉਸ ਨੰਨ੍ਹੇ ਵੱਛੇ ਅਤੇ ਉਹਦੀ ਮਾਂ ਦੇ ਪ੍ਰੇਮ ਨਾਲ ਭਰ ਜਾਂਦਾ ਹੈ।

ਮੈਂ ਤੁਹਾਨੂੰ ਸੱਚ ਕਹਿੰਦਾ ਹਾਂ ਕਿ ਵੱਛੇ ਦੇ ਮਾਸ ਨੇ ਦੂਸਰੇ ਵਿਅਕਤੀ ਦੀ ਸੱਚ-ਮੁੱਚ ਪਾਲਨਾ ਕੀਤੀ ਹੈ ਜਦ ਕਿ ਪਹਿਲੇ ਨੂੰ ਉਹਦੇ ਮਾਸ ਦੀ ਵਿਹੁ ਚੜ੍ਹੀ ਹੋਈ ਹੈ।

ਹਾਂ, ਬਹੁਤ ਸਾਰੀਆਂ ਅਜਿਹੀਆਂ ਚੀਜ਼ਾਂ ਢਿੱਡ ਵਿੱਚ ਪਾ ਲਈਆਂ ਜਾਂਦੀਆਂ ਹਨ, ਜਿਹੜੀਆਂ ਦਿਲ ਵਿੱਚ ਪਾਉਣੀਆਂ ਚਾਹੀਦੀਆਂ ਹਨ।

ਬਹੁਤ ਸਾਰੀਆਂ ਚੀਜ਼ਾਂ ਜਿਨ੍ਹਾਂ ਦਾ ਅੱਖ ਅਤੇ ਨੱਕ ਦੁਆਰਾ ਸੁਆਦ ਲੈਣਾ ਚਾਹੀਦਾ ਹੈ, ਜੇਬਾਂ ਅਤੇ ਕੋਠੜੀਆਂ ਵਿੱਚ ਬੰਦ ਕਰ ਦਿੱਤੀਆਂ ਜਾਂਦੀਆਂ ਹਨ।

ਬਹੁਤ ਸਾਰੀਆਂ ਚੀਜ਼ਾਂ ਜਿਨ੍ਹਾਂ ਦਾ ਬੁੱਧੀ ਦੁਆਰਾ ਸੁਆਦ ਲੈਣਾ ਚਾਹੀਦਾ ਹੈ, ਦੰਦਾਂ ਨਾਲ ਚੱਬੀਆਂ ਜਾਂਦੀਆਂ ਹਨ।

ਆਪਣੇ ਆਪ ਨੂੰ ਜੀਵਿਤ ਰੱਖਣ ਲਈ ਸਰੀਰ ਦੀ ਲੋੜ ਬਹੁਤ ਥੋੜ੍ਹੀ ਹੁੰਦੀ ਹੈ। ਜਿੰਨਾ ਘੱਟ ਅਸੀਂ ਸਰੀਰ ਨੂੰ ਦਿੰਦੇ ਹਾਂ, ਓਨਾ ਵੱਧ ਉਹ ਸਾਨੂੰ ਵਾਪਸ ਦਿੰਦਾ ਹੈ। ਜਿੰਨਾ ਵੱਧ ਅਸੀਂ ਉਸ ਨੂੰ ਦਿੰਦੇ ਹਾਂ, ਓਨਾ ਘੱਟ ਉਹ ਵਾਪਸ ਦਿੰਦਾ ਹੈ।

ਸੱਚ ਇਹ ਹੈ ਕਿ ਤੁਹਾਡੇ ਪੇਟ ਤੇ ਡੋਲੀ ਤੋਂ ਬਾਹਰ ਪਈਆਂ ਚੀਜ਼ਾਂ, ਪੇਟ ਤੇ ਡੋਲੀ ਵਿੱਚ ਪਈਆਂ ਚੀਜ਼ਾਂ ਨਾਲੋਂ ਤੁਹਾਨੂੰ ਵਧੇਰੇ ਜੀਵਿਤ ਰੱਖਦੀਆਂ ਹਨ।

ਪਰ ਕਿਉਂਕਿ ਵਰਤਮਾਨ ਅਵਸਥਾ ਵਿੱਚ ਤੁਸੀਂ ਸਿਰਫ਼ ਚੀਜ਼ਾਂ ਦੀ ਸੁਗੰਧੀ ਦੇ ਆਸਰੇ ਜੀਵਿਤ ਨਹੀਂ ਰਹਿ ਸਕਦੇ, ਤੁਸੀਂ 'ਧਰਤੀ' ਦੇ ਉਦਾਰ ਹਿਰਦੇ ਤੋਂ ਸਿਰਫ਼ ਘੱਟ ਤੋਂ ਘੱਟ ਲੋੜ ਹੀ ਪੂਰੀ ਕਰੋ, ਇਸ ਤੋਂ ਵੱਧ ਤੋਂ ਵੱਧ ਨਾ ਲਵੋ। 'ਧਰਤੀ' ਦਾ ਹਿਰਦਾ ਏਨਾ ਉਦਾਰ ਅਤੇ ਸਨੇਹ-ਭਰਿਆ ਹੈ ਕਿ ਇਹ ਆਪਣੇ ਬੱਚਿਆਂ ਲਈ ਸਦਾ ਖੁੱਲ੍ਹਾ ਰਹਿੰਦਾ ਹੈ।

'ਧਰਤੀ' ਹੋਰ ਹੋ ਵੀ ਕੀ ਸਕਦੀ ਹੈ? ਉਹ ਆਪਣੀ ਪਾਲਣਾ ਲਈ, ਆਪਣੇ ਆਪ ਤੋਂ ਬਾਹਰ ਕਿੱਥੇ ਜਾ ਸਕਦੀ ਹੈ? 'ਧਰਤੀ' ਨੇ ਹੀ ਧਰਤੀ ਦੀ ਪਾਲਣਾ ਕਰਨੀ ਹੈ ਅਤੇ 'ਧਰਤੀ' ਕੋਈ ਕੰਜੂਸ ਮੇਜ਼ਬਾਨ ਨਹੀਂ, ਉਹਦੇ ਦਸਤਰਖ਼ਾਨ ਉੱਤੇ ਸਦਾ ਭਰਪੂਰ ਭੋਜਨ ਪਰੋਸਿਆ ਰਹਿੰਦਾ ਹੈ।

ਜਿਸ ਤਰ੍ਹਾਂ 'ਧਰਤੀ' ਤੁਹਾਨੂੰ ਆਪਣੇ ਦਸਤਰਖ਼ਾਨ ਉੱਤੇ ਆਉਣ ਲਈ ਸੱਦਾ ਦਿੰਦੀ ਹੈ ਅਤੇ ਕੋਈ ਵੀ ਚੀਜ਼ ਤੁਹਾਡੀ ਪਹੁੰਚ ਤੋਂ ਬਾਹਰ ਨਹੀਂ ਰਹਿਣ ਦਿੰਦੀ, ਉਸੇ ਤਰ੍ਹਾਂ ਤੁਸੀਂ 'ਧਰਤੀ' ਨੂੰ ਆਪਣੇ ਦਸਤਰਖ਼ਾਨ ਲਈ ਸੱਦਾ ਦਿਓ ਤੇ ਉਹਨੂੰ ਅਤਿਅੰਤ ਪਿਆਰ ਤੇ ਸੁਹਿਰਦਤਾ ਨਾਲ ਕਹੋ:

ਐ ਮੇਰੀ ਅਕੱਥ ਮਾਤਾ! ਜਿਵੇਂ ਤੂੰ ਆਪਣੀ ਛਾਤੀ ਮੇਰੇ ਸਾਹਮਣੇ ਫੈਲਾ ਦਿੱਤੀ ਹੈ ਕਿ ਮੈਂ ਜੋ ਕੁਝ ਵੀ ਚਾਹਵਾਂ ਉਸ ਤੋਂ ਲੈ ਲਵਾਂ, ਉਸੇ ਤਰ੍ਹਾਂ ਮੇਰਾ ਹਿਰਦਾ ਤੇਰੇ ਅੱਗੇ ਹਾਜ਼ਰ ਹੈ, ਤੂੰ ਜੋ ਵੀ ਚਾਹੁੰਦੀ ਹੈਂ, ਇਸ ਤੋਂ ਲੈ ਲੈ।

ਜੇ 'ਧਰਤੀ' ਦੀ ਛਾਤੀ ਤੋਂ ਤ੍ਰਿਪਤ ਹੋਣ ਲਈ ਇਸ ਤਰ੍ਹਾਂ ਦੀ ਭਾਵਨਾ ਸਾਡੀ ਅਗਵਾਈ ਕਰੇ ਤਾਂ ਫਿਰ ਇਹ ਸੋਚਣ ਦੀ ਲੋੜ ਨਹੀਂ ਕਿ ਅਸੀਂ ਕੀ ਖਾਂਦੇ ਹਾਂ।

ਪਰ ਜੇ ਉੱਪਰ ਦੱਸੀ ਭਾਵਨਾ ਸੱਚ-ਮੁੱਚ ਤੇਰੀ ਅਗਵਾਈ ਕਰ ਰਹੀ ਹੋਵੇ ਤਾਂ ਤੇਰੇ ਅੰਦਰ ਏਨੀ ਸੂਝ-ਬੂਝ ਅਤੇ ਏਨਾ ਪ੍ਰੇਮ ਜ਼ਰੂਰ ਪੈਦਾ ਹੋ ਜਾਵੇਗਾ ਕਿ ਤੂੰ 'ਧਰਤੀ' ਨੂੰ ਉਹਦੇ ਬੱਚਿਆਂ ਦੇ ਸਦੀਵੀ ਵਿਛੋੜੇ ਦਾ ਸਦਮਾ ਨਾ ਪਹੁੰਚਾਵੇਂ—ਵਿਸ਼ੇਸ਼ ਤੌਰ ਤੇ ਉਨ੍ਹਾਂ ਬੱਚਿਆਂ ਤੋਂ ਵਿਛੋੜੇ ਦਾ ਜਿਹੜੇ ਜਿਊਣ ਦਾ ਅਨੰਦ ਅਤੇ ਮਰਨ ਦੀ ਪੀੜ ਮਹਿਸੂਸ ਕਰਨ ਲੱਗ ਪਏ ਹਨ; ਜਿਹੜੇ ਕਿ 'ਦ੍ਵੈਤ' ਦੇ ਖੇਤਰ ਵਿੱਚ ਪਹੁੰਚ ਚੁੱਕੇ ਹਨ। ਉਨ੍ਹਾਂ ਨੇ ਵੀ ਹੌਲੀ-ਹੌਲੀ ਮਿਹਨਤ ਕਰ ਕੇ ਦ੍ਵੈਤ ਤੋਂ ਏਕਤਾ ਵੱਲ ਆਪਣਾ ਸਫ਼ਰ ਤੈ

ਕਰਨਾ ਹੈ ਅਤੇ ਉਨ੍ਹਾਂ ਦਾ ਪੈਂਡਾ ਸਾਡੇ, ਤੁਹਾਡੇ ਨਾਲੋਂ ਲੰਮੇਰਾ ਹੈ। ਤੁਸੀਂ ਉਨ੍ਹਾਂ ਦੀ ਤਰੱਕੀ ਵਿੱਚ ਵਿਘਨ ਪਾਉਗੇ ਤਾਂ ਉਹ ਤੁਹਾਡੀ ਤਰੱਕੀ ਵਿੱਚ ਵਿਘਨ ਪਾ ਦੇਣਗੇ।

*ਅਬਿਮਾਰ:* ਜਦੋਂ ਹਰ ਜ਼ਿੰਦਾ ਚੀਜ਼ ਨੇ ਇੱਕ ਨਾ ਇੱਕ ਦਿਨ ਮਰਨਾ ਹੀ ਹੈ ਤਾਂ ਬੇਸ਼ਕ ਮੌਤ ਦਾ ਕਾਰਨ ਕੁਝ ਵੀ ਹੋਵੇ, ਫਿਰ ਮੈਨੂੰ ਕਿਸੇ ਪਸ਼ੂ ਦੀ ਮੌਤ ਦਾ ਕਾਰਨ ਬਣਨ ਵਿੱਚ ਕੋਈ ਨੈਤਿਕ ਸੰਕੋਚ ਕਿਉਂ ਹੋਵੇ ?

***ਮੀਰਦਾਦ:*** ਬੇਸ਼ੱਕ ਇਹ ਸੱਚ ਹੈ ਕਿ ਹਰ ਜ਼ਿੰਦਾ ਚੀਜ਼ ਨੇ ਕਦੇ ਨਾ ਕਦੇ ਮਰਨਾ ਹੈ, ਪਰ ਬਦਕਿਸਮਤ ਹੈ ਉਹ ਵਿਅਕਤੀ, ਜਿਹੜਾ ਕਿਸੇ ਵੀ ਜੀਵ ਦੀ ਮੌਤ ਦਾ ਕਾਰਨ ਬਣਦਾ ਹੈ।

ਤੁਹਾਨੂੰ ਪਤਾ ਹੈ ਕਿ ਮੈਂ ਨਰੌਂਦਾ ਨੂੰ ਬਹੁਤ ਪਿਆਰ ਕਰਦਾ ਹਾਂ ਅਤੇ ਮੇਰੇ ਮਨ ਵਿੱਚ ਕਿਸੇ ਦਾ ਲਹੂ ਡੋਲ੍ਹਣ ਦੀ ਇੱਛਾ ਨਹੀਂ, ਇਸ ਲਈ ਤੁਸੀਂ ਮੈਨੂੰ, ਨਰੌਂਦਾ ਨੂੰ ਮਾਰਨ ਲਈ ਨਹੀਂ ਕਹੋਗੇ। ਉਸੇ ਤਰ੍ਹਾਂ 'ਰੱਬੀ-ਰਜ਼ਾ' ਕਿਸੇ ਦੂਸਰੇ ਭਰਾ ਇਨਸਾਨ ਜਾਂ ਪਸ਼ੂ ਨੂੰ ਮਾਰਨ ਦਾ ਹੁਕਮ ਨਹੀਂ ਦਿੰਦੀ, ਸਿਵਾਏ ਉਸ ਸੂਰਤ ਦੇ ਜਦ ਉਹ ਰਜ਼ਾ ਕਿਸੇ ਨੂੰ ਕਿਸੇ ਦੂਸਰੇ ਦੀ ਮੌਤ ਦਾ ਸਾਧਨ ਬਣਾ ਰਹੀ ਹੋਵੇ।

ਜਦੋਂ ਤਕ ਇਨਸਾਨ ਜਿਹੋ-ਜਿਹੇ ਉਹ ਹਨ, ਓਹੋ ਜਿਹੇ ਹੀ ਰਹਿੰਦੇ ਹਨ, ਉਨ੍ਹਾਂ ਵਿੱਚ ਚੋਰੀਆਂ ਤੇ ਡਾਕੇ, ਝੂਠ, ਜੰਗਾਂ ਅਤੇ ਕਤਲ ਹੁੰਦੇ ਰਹਿਣਗੇ ਅਤੇ ਹਰ ਕਿਸਮ ਦੇ ਕਾਲੇ ਤੇ ਨੀਚ ਮਨੋਭਾਵ ਜਨਮ ਲੈਂਦੇ ਰਹਿਣਗੇ।

ਪਰ ਬਦਕਿਸਮਤੀ ਹੈ ਚੋਰ, ਡਾਕੂ, ਜੰਗਬਾਜ਼ ਅਤੇ ਹਤਿਆਰੇ ਦੀ ਅਤੇ ਹਰ ਅਜਿਹੇ ਵਿਅਕਤੀ ਦੀ, ਜਿਹੜਾ ਆਪਣੇ ਮਨ ਵਿੱਚ ਮੰਦੇ ਤੇ ਨੀਚ ਭਾਵਾਂ ਨੂੰ ਪਾਲਦਾ ਹੈ ਕਿਉਂਕਿ ਉਨ੍ਹਾਂ ਬਿਪਤਾ ਦੇ ਮਾਰਿਆਂ ਨੂੰ 'ਰੱਬੀ ਰਜ਼ਾ' ਬਿਪਤਾ ਦੇ ਹਲਕਾਰਿਆਂ ਵੱਜੋਂ ਵਰਤਦੀ ਹੈ।

ਪਰ ਤੁਸੀਂ, ਮੇਰੇ ਸਾਥੀਓ, ਆਪਣੇ ਹਿਰਦਿਆਂ ਨੂੰ ਸਭ ਮੰਦੇ ਤੇ ਨੀਚ ਭਾਵਾਂ ਤੋਂ ਨਿਰਮਲ ਕਰ ਲਵੋ ਤਾਂ ਜੋ 'ਰੱਬੀ ਰਜ਼ਾ' ਤੁਹਾਨੂੰ ਦੁਖੀ ਸੰਸਾਰ ਨੂੰ ਦੁੱਖ ਤੋਂ ਛੁਟਕਾਰਾ ਦਿਵਾਉਣ ਅਤੇ ਆਤਮ-ਵਿਜੈ, ਪ੍ਰੇਮ ਤੇ ਦੈਵੀ-ਗਿਆਨ ਦੁਆਰਾ ਸੁਤੰਤਰਤਾ ਦਾ ਖ਼ੁਸ਼ੀਆਂ-ਭਰਿਆ ਸੰਦੇਸ਼ ਪੁਚਾਉਣ ਦੇ ਯੋਗ ਸਮਝੇ।

ਇਹ ਸਿੱਖਿਆ ਮੈਂ 'ਨੂਹ' ਨੂੰ ਦਿੱਤੀ ਸੀ।
ਓਹੀ ਸਿੱਖਿਆ ਮੈਂ ਤੁਹਾਨੂੰ ਦੇ ਰਿਹਾ ਹਾਂ।

## ਅੰਗੂਰ-ਵੇਲ ਦਾ ਦਿਨ

### ਅੰਗੂਰ-ਵੇਲ ਦਾ ਦਿਨ ਅਤੇ ਉਸ ਦੀ ਤਿਆਰੀ
### ਮੀਰਦਾਦ ਉਸ ਤੋਂ ਪਹਿਲੀ ਸ਼ਾਮ ਨੂੰ ਅਲੋਪ ਹੋ ਜਾਂਦਾ ਹੈ।

*ਨਰੌਂਦਾ:* 'ਅੰਗੂਰ-ਵੇਲ ਦਾ ਦਿਨ' ਨੇੜੇ ਆ ਰਿਹਾ ਸੀ ਅਤੇ ਅਸੀਂ 'ਬੇੜੀ' ਵਾਲੇ 'ਮੁਰਸ਼ਦ' ਸਮੇਤ, ਬਾਹਰ ਤੋਂ ਸਹਾਇਤਾ ਲਈ ਆਏ ਸੇਵਾਦਾਰਾਂ ਦੀਆਂ ਟੋਲੀਆਂ ਨਾਲ ਦਿਨ-ਰਾਤ ਮਹਾਨ ਪ੍ਰੀਤੀ-ਭੋਜ ਦੀਆਂ ਤਿਆਰੀਆਂ ਵਿੱਚ ਰੁੱਝੇ ਰਹਿੰਦੇ ਸੀ। 'ਮੁਰਸ਼ਦ' ਇਸ ਤਰ੍ਹਾਂ ਤਨੋਂ-ਮਨੋਂ ਕੰਮ ਕਰ ਰਿਹਾ ਸੀ ਅਤੇ ਇਸ ਤਰ੍ਹਾਂ ਜਾਨ ਲੜਾ ਰਿਹਾ ਸੀ ਕਿ ਹੋਰ ਤਾਂ ਹੋਰ ਸ਼ਮਦਾਮ ਵੀ ਉਹਦੇ ਪ੍ਰਤੀ ਸੰਤੁਸ਼ਟਤਾ ਪ੍ਰਗਟ ਕੀਤੇ ਬਿਨਾਂ ਨਾ ਰਹਿ ਸਕਿਆ।

'ਬੇੜੀ' ਦੇ ਵਿਸ਼ਾਲ ਤਹਿਖ਼ਾਨੇ ਸਾਫ਼ ਤੇ ਕਲੀ ਕਰਨੇ ਸਨ। ਦਰਜਨਾਂ ਦੀ ਗਿਣਤੀ ਵਿੱਚ ਮਰਤਬਾਨ ਅਤੇ ਮਟਕੇ ਧੋਣੇ ਅਤੇ ਥਾਂ ਸਿਰ ਟਿਕਾਉਣੇ ਸਨ ਤਾਂ ਜੋ ਉਨ੍ਹਾਂ ਵਿੱਚ ਨਵੀਂ ਕੱਢੀ ਸ਼ਰਾਬ ਪਾਈ ਜਾ ਸਕੇ। ਇਸ ਦੇ ਨਾਲ ਹੀ ਓਨੇ ਹੀ ਮਰਤਬਾਨਾਂ ਅਤੇ ਮਟਕਿਆਂ ਨੂੰ, ਜਿਨ੍ਹਾਂ ਵਿੱਚ ਪਿਛਲੇ ਸਾਲ ਅੰਗੂਰਾਂ ਤੋਂ ਬਣੀ ਸ਼ਰਾਬ ਪਾਈ ਗਈ ਸੀ, ਸਜਾ ਕੇ ਰੱਖਣਾ ਸੀ, ਤਾਂ ਜੋ ਗਾਹਕ ਅਸਾਨੀ ਨਾਲ ਉਨ੍ਹਾਂ ਦਾ ਰਸ ਚੱਖ ਸਕਣ। ਰਿਵਾਜ ਅਨੁਸਾਰ ਹਰ 'ਅੰਗੂਰ-ਵੇਲ ਦੇ ਦਿਨ' ਪਿਛਲੇ ਸਾਲ ਵਾਲੀ ਸ਼ਰਾਬ ਵੇਚੀ ਜਾਂਦੀ ਹੈ।

'ਬੇੜੀ' ਦੇ ਵਿਸ਼ਾਲ ਵਿਹੜੇ ਸੁਆਰਨੇ ਅਤੇ ਸਜਾਉਣੇ ਸਨ ਅਤੇ ਉਨ੍ਹਾਂ ਵਿੱਚ ਸਾਰਾ ਹਫ਼ਤਾ ਆਉਣ ਵਾਲੇ ਯਾਤਰੀਆਂ ਦੇ ਰਹਿਣ ਅਤੇ ਵਪਾਰੀਆਂ ਦੇ ਆਪਣੇ ਮਾਲ ਦੀ ਨੁਮਾਇਸ਼ ਲਾਉਣ ਲਈ ਸੈਂਕੜੇ ਤੰਬੂ ਗੱਡਣੇ ਅਤੇ ਸਟਾਲ ਬਣਾਉਣੇ ਸਨ।

ਇਸ ਤੋਂ ਬਿਨਾਂ ਅੰਗੂਰਾਂ ਦੇ ਵੱਡੇ ਵੇਲਣੇ ਨੂੰ ਠੀਕ ਕਰ ਕੇ ਚਾਲੂ ਕਰਨਾ ਸੀ ਤਾਂ ਜੋ ਮੁਜ਼ਾਰਿਆਂ ਤੇ ਸ਼ਰਧਾਲੂਆਂ ਦੁਆਰਾ ਖੋਤਿਆਂ, ਘੋੜਿਆਂ ਤੇ ਊਠਾਂ ਉੱਤੇ ਲੱਦ ਕੇ

ਬੇੜੀ ਵਿੱਚ ਲਿਆਂਦੇ ਗਏ ਅੰਗੂਰਾਂ ਦੇ ਵੱਡੇ ਢੇਰ ਪੀੜੇ ਜਾ ਸਕਣ। ਜੋ ਲੋਕ ਥੋੜ੍ਹੀ ਰਸਦ ਲੈ ਕੇ ਆਉਂਦੇ ਸਨ ਜਾਂ ਬਿਨਾਂ ਰਸਦ ਦੇ ਆ ਜਾਂਦੇ ਸਨ, ਉਨ੍ਹਾਂ ਨੂੰ ਵੇਚਣ ਲਈ ਬੇੜੀ ਵਿੱਚ ਵੱਡੀ ਮਾਤਰਾ ਵਿੱਚ ਰੋਟੀਆਂ ਪਕਾਉਂਣੀਆਂ ਅਤੇ ਖਾਣ-ਪੀਣ ਦਾ ਸਮਾਨ ਤਿਆਰ ਕਰਨਾ ਸੀ।

ਸ਼ੁਰੂ ਵਿੱਚ 'ਅੰਗੂਰ-ਵੇਲ ਦਾ ਦਿਨ' ਸ਼ੁਕਰਾਨਾ ਪ੍ਰਗਟ ਕਰਨ ਦਾ ਅਵਸਰ ਹੁੰਦਾ ਸੀ। ਪਰ ਸ਼ਮਦਾਮ ਦੀ ਵਪਾਰ ਪ੍ਰਤੀ ਅਸਾਧਾਰਨ ਸੂਝ-ਬੂਝ ਦੇ ਕਾਰਨ ਇੱਕ ਦਿਨ ਚੱਲਣ ਵਾਲੇ ਸਮਾਗਮ ਨੂੰ ਹਫ਼ਤਾ-ਭਰ ਚੱਲਣ ਵਾਲੇ ਮੇਲੇ ਦਾ ਰੂਪ ਮਿਲ ਗਿਆ ਸੀ। ਇਸ ਮੇਲੇ ਵਿੱਚ ਦੂਰੋਂ-ਨੇੜਿਉਂ ਹਰ ਕਿੱਤੇ ਦੇ ਇਸਤਰੀ-ਪੁਰਖ ਹਰ ਸਾਲ ਹੁੰਮ-ਹੁੰਮਾ ਕੇ ਸ਼ਾਮਲ ਹੁੰਦੇ ਸਨ ਅਤੇ ਹਰ ਸਾਲ ਉਨ੍ਹਾਂ ਦੀ ਗਿਣਤੀ ਵਿੱਚ ਵਾਧਾ ਹੁੰਦਾ ਜਾਂਦਾ ਸੀ। ਰਾਜੇ ਤੇ ਰੰਕ, ਕਿਸਾਨ ਤੇ ਕਾਰੀਗਰ, ਮੁਨਾਫ਼ਾ ਕਮਾਉਣ ਵਾਲੇ, ਐਸ਼-ਪ੍ਰਸਤ ਅਤੇ ਹੋਰ ਅਨੇਕ ਪ੍ਰਕਾਰ ਦੇ ਉਦੇਸ਼ਾਂ ਦੀ ਪੂਰਤੀ ਦੇ ਚਾਹਵਾਨ, ਮੇਲੇ ਵਿੱਚ ਸ਼ਾਮਲ ਹੁੰਦੇ ਸਨ। ਇਸ ਮੇਲੇ ਵਿੱਚ ਪੱਕੇ ਸ਼ਰਾਬੀ ਤੇ ਪੱਕੇ ਪ੍ਰਹੇਜ਼ਗਾਰ, ਨੇਕ ਯਾਤਰੀ ਤੇ ਅਧਰਮੀ ਆਵਾਰਾ-ਗਰਦ, ਮੰਦਰ ਦੇ ਭਗਤ ਤੇ ਮੈਖ਼ਾਨੇ ਦੇ ਪਰਵਾਨੇ ਸ਼ਾਮਲ ਹੁੰਦੇ ਸਨ। ਇਸ ਤੋਂ ਬਿਨਾਂ, ਇਸ ਵਿੱਚ ਭਾਰ ਢੋਣ ਵਾਲੇ ਜਾਨਵਰਾਂ ਦੀਆਂ ਲੰਮੀਆਂ ਕਤਾਰਾਂ ਸ਼ਾਮਲ ਹੁੰਦੀਆਂ ਸਨ। ਇਸ ਤਰ੍ਹਾਂ ਦਾ ਇੱਕ ਵੱਡਾ ਰੰਗ-ਬਰੰਗਾ ਹਜੂਮ ਸਾਲ ਵਿੱਚ ਦੋ ਵਾਰ—ਪਤਝੜ ਵਿੱਚ 'ਅੰਗੂਰ-ਵੇਲ ਦੇ ਦਿਨ' ਤੇ 'ਬਹਾਰ' ਵਿੱਚ 'ਬੇੜੀ ਦੇ ਦਿਨ'—'ਪੂਜਾ-ਚੋਟੀ' ਦੀ ਸ਼ਾਂਤੀ ਉੱਤੇ ਹੱਲਾ ਬੋਲਦਾ ਹੈ।

ਇਨ੍ਹਾਂ ਮੌਕਿਆਂ ਉੱਤੇ ਕੋਈ ਵੀ ਯਾਤਰੀ ਖ਼ਾਲੀ ਹੱਥ 'ਬੇੜੀ' ਵਿੱਚ ਨਹੀਂ ਆਉਂਦਾ; ਹਰ ਯਾਤਰੀ ਕੋਈ ਨਾ ਕੋਈ ਭੇਟ ਲਿਆਉਂਦਾ ਹੈ। ਇਹ ਚੜ੍ਹਾਵੇ ਅੰਗੂਰਾਂ ਦੇ ਗੁੱਛਿਆਂ ਜਾਂ ਚੀਲ੍ਹ ਦੇ ਫਲ ਤੋਂ ਲੈ ਕੇ ਮੋਤੀਆਂ ਦੀ ਮਾਲਾ ਜਾਂ ਹੀਰਿਆਂ ਦੇ ਹਾਰ ਤੱਕ ਹੁੰਦੇ ਸਨ। ਵਪਾਰੀਆਂ ਨੂੰ ਮੇਲੇ ਵਿੱਚ ਕੀਤੀ ਗਈ ਆਪਣੀ ਵਿਕਰੀ ਉੱਤੇ ਦਸ ਫ਼ੀਸਦੀ ਟੈਕਸ ਦੇਣਾ ਪੈਂਦਾ ਹੈ।

ਪਰੰਪਰਾ ਅਨੁਸਾਰ ਉਤਸਵ ਦੇ ਪਹਿਲੇ ਦਿਨ ਬੇੜੀ ਦਾ ਮੁਖੀ ਅੰਗੂਰਾਂ ਦੇ ਗੁੱਛਿਆਂ ਨਾਲ ਸਜਾਏ ਇੱਕ ਵੱਡੇ ਮੰਡਪ ਦੇ ਹੇਠਾਂ ਇੱਕ ਉੱਚੇ ਮੰਚ ਉੱਤੇ ਸੁਸ਼ੋਭਿਤ ਹੋ ਕੇ ਪਹੁੰਚੇ ਹੋਏ ਲੋਕਾਂ ਨੂੰ ਜੀ-ਆਇਆਂ ਕਹਿੰਦਾ ਅਤੇ ਅਸ਼ੀਰਵਾਦ ਦਿੰਦਾ ਹੈ। ਉਸ ਤੋਂ ਬਾਅਦ ਉਹ ਸ਼ਰਧਾਲੂਆਂ ਵੱਲੋਂ ਲਿਆਂਦੇ ਗਏ ਤੋਹਫ਼ੇ ਪ੍ਰਵਾਨ ਕਰਦਾ ਹੈ ਅਤੇ ਉਨ੍ਹਾਂ ਨਾਲ ਨਵੀਂ ਰੁੱਤ ਦੀ ਸ਼ਰਾਬ ਵਿੱਚੋਂ ਪਹਿਲਾ ਜਾਮ ਪੀਣ ਵਿੱਚ ਸ਼ਾਮਲ ਹੁੰਦਾ ਹੈ। ਉਹ ਇੱਕ ਵੱਡੀ ਲੰਮੀ ਗਰਦਨ ਵਾਲੀ ਸੁਰਾਹੀ ਵਿੱਚੋਂ ਆਪਣੇ ਲਈ ਇੱਕ ਪਿਆਲਾ ਭਰਦਾ ਹੈ, ਜਿਸ ਤੋਂ ਬਾਅਦ ਇਕੱਠੀ ਹੋਈ ਭੀੜ ਵਿੱਚ ਸ਼ਰਾਬ

ਵਰਤਾਉਣ ਲਈ ਸੁਰਾਹੀ ਆਪਣੇ ਕਿਸੇ 'ਸਾਥੀ' ਨੂੰ ਫੜਾ ਦਿੰਦਾ ਹੈ। ਸੁਰਾਹੀ ਖ਼ਾਲੀ ਹੋ ਜਾਣ ਤੇ ਮੁੜ ਭਰ ਲਈ ਜਾਂਦੀ ਹੈ। ਜਦ ਸਭ ਲੋਕ ਆਪਣੇ ਪਿਆਲੇ ਭਰ ਲੈਂਦੇ ਹਨ ਤਾਂ 'ਮੁਖੀ' ਉਨ੍ਹਾਂ ਨੂੰ ਆਪਣੇ ਪਿਆਲੇ ਚੁੱਕ ਕੇ ਉਹਦੇ ਨਾਲ ਪਵਿੱਤਰ ਅੰਗੂਰ-ਵੇਲ ਦਾ ਭਜਨ ਗਾਉਣ ਦਾ ਆਦੇਸ਼ ਦਿੰਦਾ ਹੈ। ਕਿਹਾ ਜਾਂਦਾ ਹੈ ਕਿ ਇਹ ਭਜਨ 'ਹਜ਼ਰਤ ਨੂਹ' ਅਤੇ ਉਸ ਦੇ ਪਰਵਾਰ ਨੇ ਉਸ ਸਮੇਂ ਗਾਇਆ ਸੀ ਜਦੋਂ ਉਨ੍ਹਾਂ ਨੇ ਪਹਿਲੀ ਵਾਰ 'ਅੰਗੂਰ-ਵੇਲ' ਦਾ ਰਸ ਚੱਖਿਆ ਸੀ। ਭਜਨ ਗਾ ਲੈਣ ਤੋਂ ਬਾਅਦ ਇਕੱਠੀ ਹੋਈ ਭੀੜ ਖ਼ੁਸ਼ੀ ਦੇ ਜੈਕਾਰੇ ਬੁਲਾਉਂਦੀ ਹੋਈ ਆਪਣੇ ਪਿਆਲੇ ਖ਼ਾਲੀ ਕਰ ਕੇ ਆਪਣੇ ਧੰਦੇ ਨਜਿੱਠਣ ਅਤੇ ਮੌਜਾਂ ਮਾਣਨ ਲਈ ਖਿੰਡ-ਪੁੰਡ ਜਾਂਦੀ ਹੈ।

'ਪਵਿੱਤਰ ਅੰਗੂਰ ਵੇਲ' ਦਾ ਭਜਨ ਇਸ ਤਰ੍ਹਾਂ ਹੈ:

ਜੀ ਆਇਆਂ ਐ 'ਵੇਲ ਪਵਿੱਤਰ'!  
ਜੀ ਆਇਆਂ ਐ ਜੜੀ ਵਚਿੱਤਰ  
ਤੂੰ ਆਪਣੇ ਕੋਮਲ ਅੰਗਾਂ ਦਾ,  
ਕੇਹਾ ਸੁਚੱਜਾ ਪਾਲਨ ਕਰਦੀ ਹੈਂ,  
ਤੇ ਆਪਣੇ ਸੋਨ ਸੁਨਹਿਰੀ ਫਲ ਵਿੱਚ  
ਜੀਵਨ-ਦਾਤੀ ਮਦਿਰਾ ਭਰਦੀ ਹੈਂ!  
ਜੀ ਆਇਆਂ ਐ 'ਵੇਲ ਪਵਿੱਤਰ!'

'ਵੱਡੇ ਹੜ੍ਹ' ਦੇ ਪੀੜਿਤ ਬੱਚੇ,  
ਚਿੱਕੜ ਦੇ ਵਿੱਚ ਡੁਬਕੀਆਂ ਖਾਂਦੇ,  
ਤੇਰੀ ਦਿਆਲੂ ਟਹਿਣੀ ਦਾ ਰਸ ਚਖਦੇ,  
ਤੇਰੀ ਜਾਨ ਦੀ ਖ਼ੈਰ ਮਨਾਂਦੇ।  
ਜੀ ਆਇਆਂ ਐ 'ਵੇਲ ਪਵਿੱਤਰ!'

ਓ ਮਿੱਟੀ ਦੇ ਬੰਧਕ ਲੋਕੋ,  
ਓ ਮੰਜ਼ਲ ਤੋਂ ਭਟਕੇ ਰਾਹੀਓ,  
ਇਹ ਦਰਗਾਹੋਂ ਆਈ ਬੂਟੀ  
ਤੁਹਾਨੂੰ ਬੰਧਨ ਮੁਕਤ ਕਰੇਗੀ,  
ਇਹੋ ਸਹੀ ਰਸਤੇ ਪਾਏਗੀ,

ਐ 'ਅੰਗੂਰ ਦੀ ਵੇਲ' ਪਵਿੱਤਰ'
ਐ 'ਅੰਗੂਰ ਦੀ ਵੇਲ' ਵਚਿੱਤਰ।

ਉਤਸਵ ਦੇ ਸ਼ੁਰੂ ਹੋਣ ਤੋਂ ਪਹਿਲੇ ਦਿਨ ਦੀ ਸਵੇਰ ਨੂੰ 'ਮੁਰਸ਼ਦ' ਕਿਤੇ ਨਜ਼ਰ ਨਹੀਂ ਸੀ ਆ ਰਿਹਾ। ਇਸ ਨਾਲ 'ਸੱਤ ਸਾਥੀਆਂ' ਨੂੰ ਜਿਹੜੀ ਘਬਰਾਹਟ ਹੋਈ ਉਹ ਬਿਆਨ ਤੋਂ ਬਾਹਰ ਹੈ। ਉਨ੍ਹਾਂ ਨੇ ਇਕਦਮ ਬਹੁਤ ਸੰਜੀਦਗੀ ਨਾਲ ਉਸ ਨੂੰ ਢੂੰਡਣਾ ਸ਼ੁਰੂ ਕਰ ਦਿੱਤਾ। ਉਹ ਸਾਰਾ ਦਿਨ ਤੇ ਸਾਰੀ ਰਾਤ, 'ਬੇੜੀ' ਵਿੱਚ ਤੇ ਉਹਦੇ ਆਲੇ-ਦੁਆਲੇ ਮਸ਼ਾਲਾਂ ਅਤੇ ਲਾਲਟੈਣਾਂ ਚੁੱਕੀ, ਉਹਦੀ ਤਲਾਸ਼ ਕਰਦੇ ਰਹੇ, ਪਰ ਉਨ੍ਹਾਂ ਨੂੰ ਮੁਰਸ਼ਦ ਦਾ ਕੋਈ ਥਹੁ-ਪਤਾ ਨਾ ਲੱਗਾ। ਸ਼ਮਦਾਮ ਨੇ ਵੀ ਏਨੀ ਚਿੰਤਾ ਪ੍ਰਗਟ ਕੀਤੀ ਅਤੇ ਉਹ ਏਨਾ ਘਬਰਾਇਆ ਹੋਇਆ ਪ੍ਰਤੀਤ ਹੋ ਰਿਹਾ ਸੀ ਕਿ ਕਿਸੇ ਨੂੰ ਇਹ ਸ਼ੱਕ ਨਾ ਹੋਇਆ ਕਿ ਮੁਰਸ਼ਦ ਦੇ ਇਸ ਤਰ੍ਹਾਂ ਭੇਦ-ਭਰੇ ਢੰਗ ਵਿੱਚ ਅਲੋਪ ਹੋ ਜਾਣ ਵਿੱਚ ਉਸ ਦਾ ਵੀ ਹੱਥ ਹੋ ਸਕਦਾ ਹੈ। ਇਸ ਦੇ ਬਾਵਜੂਦ ਸਭ ਨੂੰ ਇਸ ਗੱਲ ਦਾ ਯਕੀਨ ਸੀ ਕਿ ਇਸ ਦੇ ਪਿੱਛੇ ਕੋਈ ਕਪਟ ਭਰੀ ਚਾਲ ਕੰਮ ਕਰ ਰਹੀ ਹੈ।

ਮਹਾਨ ਉਤਸਵ ਦਾ ਮੌਜ-ਮੇਲਾ ਜਾਰੀ ਸੀ, ਪਰ 'ਸੱਤ ਸਾਥੀਆਂ' ਦੀਆਂ ਜ਼ਬਾਨਾਂ ਦੁੱਖ ਅਤੇ ਉਦਾਸੀ ਨਾਲ ਗੂੰਗੀਆਂ ਹੋ ਗਈਆਂ ਸਨ ਅਤੇ ਉਹ ਸਿਰਫ਼ ਚੱਲਦੇ-ਫਿਰਦੇ ਪਰਛਾਵੇਂ ਪ੍ਰਤੀਤ ਹੁੰਦੇ ਸਨ। ਇਕੱਠਾ ਹੋਇਆ ਹਜੂਮ ਸ਼ਬਦ ਗਾ ਚੁੱਕਾ ਸੀ ਅਤੇ ਸ਼ਰਾਬ ਪੀ ਚੁੱਕਾ ਸੀ। 'ਮੁਖੀ' ਆਪਣੇ ਮੰਚ ਤੋਂ ਉੱਤਰ ਆਇਆ ਸੀ, ਜਦ ਭੀੜ ਦੇ ਸ਼ੋਰ-ਸ਼ਰਾਬੇ ਤੋਂ ਉੱਚੀ ਗੂੰਜਦੀ ਇੱਕ ਆਵਾਜ਼ ਸੁਣਾਈ ਦਿੱਤੀ: 'ਅਸੀਂ ਮੀਰਦਾਦ ਨੂੰ ਦੇਖਣਾ ਚਾਹੁੰਦੇ ਹਾਂ, ਅਸੀਂ ਮੀਰਦਾਦ ਨੂੰ ਸੁਣਨਾ ਚਾਹੁੰਦੇ ਹਾਂ।'

ਅਸੀਂ ਝੱਟ ਪਹਿਚਾਣ ਲਿਆ ਕਿ ਇਹ ਆਵਾਜ਼ ਰਸਟੀਡੀਅਨ ਦੀ ਹੈ। ਉਸ ਨੇ ਦੂਰ-ਦੂਰ ਤਕ ਮਸ਼ਹੂਰ ਕਰ ਦਿੱਤਾ ਸੀ ਕਿ 'ਮੁਰਸ਼ਦ' ਨੇ ਉਸ ਨੂੰ ਕੀ-ਕੀ ਦੱਸਿਆ ਹੈ ਅਤੇ ਉਹਦੇ ਲਈ ਕੀ ਕੁਝ ਕੀਤਾ ਹੈ। ਰਸਟੀਡੀਅਨ ਦੀ ਲਲਕਾਰ ਇਕਦਮ ਜਨ-ਸਮੂਹ ਨੇ ਅਪਣਾ ਲਈ। ਸਭ ਲੋਕ ਮੁਰਸ਼ਦ ਲਈ ਕੀਤੀ ਜਾ ਰਹੀ ਪੁਕਾਰ ਵਿੱਚ ਸ਼ਾਮਲ ਹੋ ਗਏ। ਇਸ ਸ਼ੋਰ ਨੇ ਅਜਿਹਾ ਜ਼ੋਰ ਫੜਿਆ ਕਿ ਸਾਡੀਆਂ ਅੱਖਾਂ ਹੰਝੂਆਂ ਨਾਲ ਤਰ ਹੋ ਗਈਆਂ ਅਤੇ ਸਾਡੇ ਗਲੇ ਦੁੱਖ ਨਾਲ ਭਰ ਗਏ।

ਫਿਰ ਅਚਾਨਕ ਰੌਲਾ ਦੱਬ ਗਿਆ ਅਤੇ ਭੀੜ ਉੱਤੇ ਪੂਰੀ ਖ਼ਾਮੋਸ਼ੀ ਛਾ ਗਈ। ਸਾਨੂੰ ਆਪਣੀਆਂ ਅੱਖਾਂ ਉੱਤੇ ਯਕੀਨ ਨਹੀਂ ਸੀ ਹੋ ਰਿਹਾ ਜਦ ਅਸੀਂ ਦੇਖਿਆ ਕਿ 'ਮੁਰਸ਼ਦ' ਉੱਚੇ ਮੰਚ ਉੱਤੇ ਚੜ੍ਹ ਕੇ ਲੋਕਾਂ ਨੂੰ ਚੁੱਪ ਕਰਨ ਲਈ ਆਪਣਾ ਹੱਥ ਹਿਲਾ ਰਿਹਾ ਸੀ।

# ਉਪਦੇਸ਼

## ਮੀਰਦਾਦ ਉਤਸਵ ਤੇ ਆਏ ਯਾਤਰੀਆਂ ਨੂੰ ਉਪਦੇਸ਼ ਦਿੰਦਾ ਹੈ ਅਤੇ ਬੇੜੀ ਨੂੰ ਬੇਜਾਨ ਭਾਰ ਤੋਂ ਮੁਕਤ ਕਰਦਾ ਹੈ

*ਮੀਰਦਾਦ:* ਮੀਰਦਾਦ ਵੱਲ ਦੇਖੋ! ਇਸ ਅੰਗੂਰ-ਵੇਲ ਵੱਲ ਦੇਖੋ, ਜਿਸ ਦੀ ਫ਼ਸਲ ਅਜੇ ਇਕੱਠੀ ਨਹੀਂ ਕੀਤੀ ਗਈ, ਜਿਸ ਦਾ ਰਸ ਅਜੇ ਤਕ ਅਣਪੀਤਾ ਪਿਆ ਹੈ।

ਮੀਰਦਾਦ ਆਪਣੀ ਫ਼ਸਲ ਦੇ ਬੋਝ ਹੇਠ ਦੱਬਿਆ ਹੋਇਆ ਹੈ। ਪਰ ਅਫ਼ਸੋਸ ਦੀ ਗੱਲ ਹੈ ਕਿ ਵਾਢੀ ਕਰਨ ਵਾਲੇ ਹਾਲੇ ਹੋਰ ਹੀ ਅੰਗੂਰ ਵਾੜੀਆਂ ਵਿੱਚ ਰੁੱਝੇ ਹੋਏ ਹਨ।

ਰਸ ਦੀ ਬਹੁਲਤਾ ਨਾਲ ਮੀਰਦਾਦ ਦਾ ਦਮ ਘੁਟ ਰਿਹਾ ਹੈ। ਪਰ ਪਿਆਲੇ ਚੁੱਕੀ ਫਿਰਦੇ ਤੇ ਪੀਣ ਵਾਲੇ ਹੋਰ ਹੀ ਸ਼ਰਾਬਾਂ ਦੇ ਨਸ਼ੇ ਵਿੱਚ ਚੂਰ ਹਨ।

ਹਲ, ਗੈਂਤੀ ਤੇ ਦਾਤਰੀ ਚਲਾਉਣ ਵਾਲੇ ਕਾਮਿਓਂ, ਮੈਂ ਤੁਹਾਡੇ ਹਲਾਂ, ਗੈਂਤੀਆਂ ਤੇ ਦਾਤਰੀਆਂ ਨੂੰ ਅਸ਼ੀਰਵਾਦ ਦਿੰਦਾ ਹਾਂ।

ਮੈਂ ਪੁੱਛਦਾ ਹਾਂ ਕਿ ਅੱਜ ਤਕ ਤੁਸੀਂ ਕਿੱਥੇ ਹਲ ਚਲਾਇਆ ਹੈ, ਕੀ ਖੋਦਿਆ ਹੈ, ਕੀ ਛਾਂਗਿਆ ਹੈ?

ਕੀ ਤੁਸੀਂ ਆਪਣੀਆਂ ਆਤਮਾਵਾਂ ਦੇ ਉਦਾਸ ਵੀਰਾਨਿਆਂ ਨੂੰ ਵਾਹ ਲਿਆ ਹੈ, ਜਿਹੜੀਆਂ ਭਾਂਤ-ਭਾਂਤ ਦੇ ਘਾਹ-ਫੂਸ ਨਾਲ ਭਰੀਆਂ ਪਈਆਂ ਹਨ ਅਤੇ ਅਜਿਹਾ ਜੰਗਲ ਬਣ ਗਈਆਂ ਹਨ, ਜਿਸ ਵਿੱਚ ਡਰਾਉਣੇ ਦਰਿੰਦੇ ਅਤੇ ਭਿਆਨਕ ਸੱਪ-ਸਪੋਲੀਏ ਫਲ-ਫੁੱਲ ਰਹੇ ਹਨ?

ਕੀ ਤੁਸੀਂ ਉਹ ਘਾਤਕ ਜੜ੍ਹਾਂ, ਗੋਡੀ ਕੇ ਉਖਾੜ ਦਿੱਤੀਆਂ ਹਨ, ਜਿਹੜੀਆਂ ਹਨੇਰੇ ਵਿੱਚ ਤੁਹਾਡੀਆਂ ਜੜ੍ਹਾਂ ਨੂੰ ਵਲੇਵੇਂ ਪਾ ਕੇ ਉਨ੍ਹਾਂ ਦਾ ਗਲਾ ਘੁੱਟ ਰਹੀਆਂ ਹਨ ਅਤੇ ਇਸ ਤਰ੍ਹਾਂ ਤੁਹਾਡੇ ਪੱਕਣ ਵਾਲੇ ਫਲਾਂ ਦੀਆਂ ਡੋਡੀਆਂ ਨੂੰ ਹੀ ਮਰੁੰਡੀ ਜਾਂਦੀਆਂ ਹਨ?

ਕੀ ਤੁਸੀਂ ਆਪਣੇ ਸ੍ਵੈ ਦੀਆਂ ਉਹ ਟਾਹਣੀਆਂ ਛਾਂਗ ਲਈਆਂ ਹਨ, ਜਿਨ੍ਹਾਂ ਨੂੰ ਕੀੜਿਆਂ ਨੇ ਖੋਖਲੀਆਂ ਕਰ ਦਿੱਤਾ ਹੈ ਜਾਂ ਜਿਨ੍ਹਾਂ ਨੂੰ ਅਮਰਵੇਲਾਂ ਦੇ ਹੱਲਿਆਂ ਨੇ ਸੁਕਾ ਦਿੱਤਾ ਹੈ ?

ਤੁਸੀਂ ਆਪਣੀਆਂ ਸੰਸਾਰਿਕ ਅੰਗੂਰ-ਵਾੜੀਆਂ ਨੂੰ ਵਾਹੁਣਾ, ਗੋਡਣਾ ਤੇ ਛਾਂਗਣਾ ਭਲੀ-ਭਾਂਤ ਸਿੱਖ ਲਿਆ ਹੈ, ਪਰ ਤੁਸੀਂ ਆਪਣੀ ਆਤਮਿਕ ਅੰਗੂਰਵਾੜੀ ਵੱਲ ਉੱਕਾ ਧਿਆਨ ਨਹੀਂ ਦਿੱਤਾ, ਜਿਹੜੀ ਦੁੱਖਦਾਈ ਹੱਦ ਤੱਕ ਵੀਰਾਨ ਪਈ ਹੈ।

ਤੁਹਾਡੀ ਸਾਰੀ ਮਿਹਨਤ ਬਿਲਕੁਲ ਵਿਅਰਥ ਹੈ ਕਿਉਂਕਿ ਤੁਸੀਂ ਅੰਗੂਰਵਾੜੀ ਤੋਂ ਪਹਿਲੋਂ ਉਸ ਦੇ ਮਾਲਕ ਦੀ ਸੰਭਾਲ ਨਹੀਂ ਕਰਦੇ!

ਅੱਟਣ ਪਏ ਹੱਥਾਂ ਵਾਲੇ ਲੋਕੋ! ਮੈਂ ਤੁਹਾਡੇ ਅੱਟਣਾਂ ਨੂੰ ਅਸ਼ੀਰਵਾਦ ਦਿੰਦਾ ਹਾਂ।

ਸਾਲ੍ਹ ਤੇ ਰੂਲ ਵਾਲੇ ਕਾਰੀਗਰ ਮਿੱਤਰੋ, ਅਹਿਰਨ ਤੇ ਹਥੌੜੇ ਦੇ ਸਾਥੀਓ, ਆਰੇ ਤੇ ਛੈਣੀ ਦੇ ਹਮਰਾਹੀਓ, ਤੁਸੀਂ ਆਪਣੇ ਚੁਣੇ ਹੋਏ ਕਿੱਤਿਆਂ ਵਿੱਚ ਬਹੁਤ ਹੀ ਕੁਸ਼ਲ ਤੇ ਨਿਪੁੰਨ ਹੋ!

ਤੁਹਾਨੂੰ ਪਤਾ ਹੈ ਕਿ ਵੱਖ-ਵੱਖ ਚੀਜ਼ਾਂ ਦਾ ਤਲ ਤੇ ਡੂੰਘਾਈ ਕਿਵੇਂ ਲੱਭੀ ਜਾਂਦੀ ਹੈ। ਪਰ ਆਪਣੇ ਆਪ ਦਾ ਤਲ ਤੇ ਡੂੰਘਾਈ ਕਿਵੇਂ ਲੱਭਣੀ ਹੈ, ਤੁਹਾਨੂੰ ਉਸ ਬਾਰੇ ਬਿਲਕੁਲ ਕੁਝ ਪਤਾ ਨਹੀਂ।

ਤੁਸੀਂ ਲੋਹੇ ਦੇ ਟੁਕੜੇ ਨੂੰ, ਅਹਿਰਨ ਤੇ ਹਥੌੜੀ ਦੀ ਸਹਾਇਤਾ ਨਾਲ ਬੜੀ ਸੁਘੜਤਾ ਨਾਲ ਰੂਪ ਦੇ ਦਿੰਦੇ ਹੋ। ਪਰ ਤੁਹਾਨੂੰ ਇਸ ਬਾਰੇ ਬਿਲਕੁਲ ਕੋਈ ਭੇਦ ਨਹੀਂ ਕਿ 'ਗਿਆਨ' ਦੇ ਅਹਿਰਨ ਉੱਤੇ 'ਰਜ਼ਾ' ਦੇ ਹਥੌੜੇ ਨਾਲ ਅਣਘੜਤ ਮਨੁੱਖ ਨੂੰ ਕਿਵੇਂ ਘੜੀਦਾ ਹੈ। ਨਾ ਹੀ ਤੁਸੀਂ ਅਹਿਰਨ ਤੋਂ ਇਹ ਵਡਮੁੱਲਾ ਸਬਕ ਸਿੱਖਿਆ ਹੈ ਕਿ ਚੋਟ ਦੇ ਬਦਲੇ ਚੋਟ ਮਾਰੇ ਬਿਨਾਂ, ਖ਼ੁਦ ਕਿਵੇਂ ਚੋਟ ਖਾਈਦੀ ਹੈ।

ਤੁਸੀਂ ਜੰਗਲ ਵਿੱਚ ਆਰੀ ਅਤੇ ਪਰਬਤ ਉੱਤੇ ਛੈਣੀ ਚਲਾਉਣ ਵਿੱਚ ਸਮਾਨ-ਰੂਪ ਵਿੱਚ ਨਿਪੁੰਨ ਹੋ, ਪਰ ਕਿਸੇ ਬਦ ਅਤੇ ਅਸੱਭਿਯ ਵਿਅਕਤੀ ਨੂੰ ਕਿਸ ਤਰ੍ਹਾਂ ਸੱਭਿਯ ਅਤੇ ਨੇਕ ਬਣਾਉਣਾ ਹੈ, ਤੁਹਾਨੂੰ ਉਸ ਦੀ ਜਾਚ ਨਹੀਂ।

ਕਿੰਨੇ ਵਿਅਰਥ ਹਨ ਤੁਹਾਡੇ ਸਾਰੇ ਹੁਨਰ ਜਦ ਤਕ ਤੁਸੀਂ ਉਨ੍ਹਾਂ ਨੂੰ ਪਹਿਲਾਂ ਕਾਰੀਗਰ ਉੱਤੇ ਨਹੀਂ ਵਰਤਦੇ।

ਲੋਕਾਂ ਨੂੰ 'ਧਰਤੀ ਮਾਤਾ' ਦੀਆਂ ਦਾਤਾਂ ਅਤੇ ਆਪਣੇ ਭਰਾ ਇਨਸਾਨਾਂ ਦੇ ਹੱਥਾਂ ਦੁਆਰਾ ਬਣਾਈਆਂ ਗਈਆਂ ਚੀਜ਼ਾਂ ਦੀ ਅਵੱਸ਼ ਲੋੜ ਹੈ, ਪਰ ਕੁਝ ਲੋਕਾਂ ਨੇ ਇਸ ਲੋੜ ਨੂੰ ਆਪਣੇ ਨਿੱਜੀ ਲਾਭ ਦੀ ਖ਼ਾਤਰ, ਵਪਾਰ ਦਾ ਰੂਪ ਦੇ ਦਿੱਤਾ ਹੈ।

ਮੈਂ ਲੋੜਾਂ, ਦਾਤਾਂ ਤੇ ਕਿਰਤਾਂ ਨੂੰ ਅਸ਼ੀਰਵਾਦ ਦਿੰਦਾ ਹਾਂ ਤੇ ਵਪਾਰ ਨੂੰ ਵੀ, ਪਰ ਨਿੱਜੀ ਲਾਭ ਨੂੰ—ਜਿਹੜਾ ਕਿ ਅਸਲ ਵਿੱਚ ਘਾਟਾ ਹੈ—ਜਾਇਜ਼ ਨਹੀਂ ਕਹਿ ਸਕਦਾ।

ਜਦ ਤੁਸੀਂ ਰਾਤ ਦੀ ਮਹੱਤਵਪੂਰਨ ਚੁੱਪ ਵਿੱਚ ਦਿਨ ਵਿੱਚ ਕੀਤੀ ਵਿਕਰੀ ਦਾ ਹਿਸਾਬ ਕਰਦੇ ਹੋ ਤਾਂ ਤੁਸੀਂ ਨਫ਼ੇ ਦੇ ਖਾਤੇ ਵਿੱਚ ਕੀ ਪਾਉਂਦੇ ਹੋ, ਨੁਕਸਾਨ ਦੇ ਖਾਤੇ ਵਿੱਚ ਕੀ ਪਾਉਂਦੇ ਹੋ ? ਕੀ ਤੁਸੀਂ ਖ਼ਰਚ ਤੋਂ ਵੱਧ ਵਸੂਲ ਹੋਏ ਪੈਸੇ ਨੂੰ, ਨਫ਼ਾ ਸਮਝਦੇ ਹੋ ? ਫਿਰ ਤਾਂ ਉਹ ਦਿਨ ਬਿਲਕੁਲ ਬੇਕਾਰ ਚਲਾ ਗਿਆ ਕਿਉਂਕਿ ਤੁਸੀਂ ਉਸ ਦੇ ਪੈਸੇ ਵੱਟ ਲਏ—ਭਾਵੇਂ ਕਿੰਨੇ ਵੱਧ ਪੈਸੇ ਕਿਉਂ ਨਾ ਵੱਟ ਲਏ ਹੋਣ। ਤੁਸੀਂ ਪੈਸੇ ਜ਼ਰੂਰ ਵੱਟ ਲਏ ਪਰ ਉਸ ਦਿਨ ਦੀ ਸੁਹਿਰਦਤਾ, ਸ਼ਾਂਤੀ ਅਤੇ ਪ੍ਰਕਾਸ਼ ਦੇ ਅਨੰਤ ਭੰਡਾਰ ਤੋਂ ਪੂਰੀ ਤਰ੍ਹਾਂ ਵਾਂਝੇ ਰਹਿ ਗਏ। ਤੁਸੀਂ ਉਸ ਦਿਨ ਦੁਆਰਾ ਦਿੱਤੇ ਗਏ ਸੁਤੰਤਰਤਾ ਦੇ ਨਿਰੰਤਰ ਸੱਦੇ ਵੀ ਵਿਅਰਥ ਗੁਆ ਲਏ। ਤੁਸੀਂ ਉਹ ਮਨੁੱਖੀ ਹਿਰਦੇ ਵੀ ਗੁਆ ਲਏ, ਜਿਹੜੇ ਉਹ ਦਿਨ ਤੁਹਾਡੀ ਭੇਟ ਚੜ੍ਹਾਉਣ ਲਈ ਆਪਣੀ ਹਥੇਲੀ ਤੇ ਰੱਖ ਕੇ ਲਿਆਇਆ ਸੀ।

ਜਦ ਤੁਹਾਡੀ ਰੁਚੀ ਮੁੱਖ ਤੌਰ ਤੇ ਲੋਕਾਂ ਦੀਆਂ ਜੇਬਾਂ ਜਾਂ ਉਨ੍ਹਾਂ ਦੇ ਬਟੂਆਂ ਵੱਲ ਹੋਵੇ ਤਾਂ ਤੁਹਾਨੂੰ ਉਨ੍ਹਾਂ ਦੇ ਹਿਰਦੇ ਵਿੱਚ ਦਾਖ਼ਲ ਹੋਣ ਦਾ ਰਸਤਾ ਕਿਸ ਤਰ੍ਹਾਂ ਮਿਲ ਸਕਦਾ ਹੈ ? ਜਦ ਤੱਕ ਤੁਹਾਨੂੰ ਇਨਸਾਨਾਂ ਦੇ ਦਿਲਾਂ ਵਿੱਚ ਦਾਖ਼ਲ ਹੋਣ ਦਾ ਰਾਹ ਨਾ ਲੱਭੇ, ਤੁਸੀਂ ਰੱਬ ਦੇ ਦਿਲ ਵਿੱਚ ਦਾਖ਼ਲ ਹੋਣ ਦੀ ਆਸ ਕਿਵੇਂ ਰੱਖ ਸਕਦੇ ਹੋ ? ਅਤੇ ਜੇ ਤੁਸੀਂ ਰੱਬ ਦੇ ਦਿਲ ਤੱਕ ਨਹੀਂ ਪਹੁੰਚੇ ਤਾਂ ਤੁਹਾਡੇ ਜੀਵਨ ਦੇ ਕੀ ਅਰਥ ਹਨ ?

ਅਤੇ ਜਿਸ ਨੂੰ ਤੁਸੀਂ ਨਫ਼ਾ ਸਮਝਦੇ ਹੋ, ਅਸਲ ਵਿੱਚ ਨੁਕਸਾਨ ਹੋਵੇ ਤਾਂ ਉਹ ਕਿੰਨਾ ਭਾਰਾ ਨੁਕਸਾਨ ਹੋਵੇਗਾ!

ਜੇ ਤੁਹਾਨੂੰ 'ਪ੍ਰੇਮ' ਤੇ 'ਗਿਆਨ' ਦਾ ਨਫ਼ਾ ਨਹੀਂ ਹੋਇਆ ਤਾਂ ਸੱਚ-ਮੁੱਚ ਤੁਹਾਡਾ ਸਾਰਾ ਵਪਾਰ ਵਿਅਰਥ ਹੈ!

ਹੱਥ ਵਿੱਚ ਹਕੂਮਤ ਦੀ ਸੋਟੀ ਅਤੇ ਸਿਰ ਉੱਤੇ ਰਾਜ ਦਾ ਤਾਜ ਪਾਉਣ ਵਾਲੇ ਲੋਕੋ! ਜਿਹੜਾ ਹੱਥ ਘਾਇਲ ਕਰਨ ਲਈ ਕਾਹਲਾ ਹੋਵੇ, ਪਰ ਮਲ੍ਹਮ ਲਾਉਣ ਵਿੱਚ ਸੁਸਤ ਹੋਵੇ, ਉਸ ਹੱਥ ਵਿੱਚ ਹਕੂਮਤ ਦੀ ਸੋਟੀ, ਸੱਪ ਬਣ ਕੇ ਰਹਿ ਜਾਂਦੀ ਹੈ। ਇਸ ਤੋਂ ਉਲਟ 'ਪ੍ਰੇਮ' ਦਾ ਸੁਗੰਧ-ਭਰਿਆ ਲੇਪ ਕਰਨ ਵਾਲੇ ਹੱਥ ਵਿੱਚ ਫੜੀ ਹਕੂਮਤ ਦੀ ਸੋਟੀ, ਬਿਜਲੀ ਦੇ ਸਮਾਨ ਹੈ, ਜਿਹੜੀ ਨਿਰਾਸ਼ਾ ਤੇ ਵਿਨਾਸ਼ ਨੂੰ ਨੇੜੇ ਨਹੀਂ ਢੁੱਕਣ ਦਿੰਦੀ। ਆਪਣੇ ਹੱਥਾਂ ਵੱਲ ਧਿਆਨ ਨਾਲ ਦੇਖੋ।

ਜਿਹੜਾ ਸਿਰ ਝੂਠੇ ਮਾਣ, ਅਗਿਆਨਤਾ ਅਤੇ ਹਕੂਮਤ ਦੀ ਹਵਸ ਨਾਲ ਫੁੱਲਿਆ ਨਾ ਸਮਾਉਂਦਾ ਹੋਵੇ, ਉਹਦੇ ਉੱਤੇ ਸੱਜਿਆ ਹੋਇਆ ਹੀਰਿਆਂ, ਲਾਲਾਂ, ਨੀਲਮਾਂ ਨਾਲ ਜੜਿਆ ਹੋਇਆ ਸੋਨੇ ਦਾ ਮੁਕਟ, ਦੁੱਖ ਅਤੇ ਬੇਚੈਨੀ ਪੈਦਾ ਕਰਨ ਵਾਲਾ ਬੋਝ ਬਣ ਜਾਂਦਾ ਹੈ। ਨਿਰਸੰਦੇਹ ਏਹੋ ਜਿਹਾ ਤਾਜ ਉਸ ਚੌਂਕੀ ਲਈ ਹੀ ਦੁੱਖਦਾਈ ਮਜ਼ਾਕ ਬਣ ਜਾਂਦਾ ਹੈ, ਜਿਸ ਉੱਤੇ ਉਸ ਨੂੰ ਟਿਕਾਇਆ ਗਿਆ ਹੋਵੇ। ਇਸ ਤੋਂ ਉਲਟ ਅਤਿ ਦੁਰਲਭ ਅਤੇ ਉੱਤਮ ਹੀਰਿਆਂ ਦਾ ਤਾਜ ਵੀ 'ਦੈਵੀ-ਗਿਆਨ' ਅਤੇ ਆਤਮ-ਵਿਜੈ ਦੇ ਪ੍ਰਕਾਸ਼ ਨਾਲ ਭਰੇ ਸਿਰ ਉੱਤੇ ਟਿਕਦਿਆਂ, ਆਪਣੇ ਆਪ ਨੂੰ ਤੁੱਛ ਸਮਝ ਕੇ ਸ਼ਰਮ ਮਹਿਸੂਸ ਕਰਦਾ ਹੈ।

ਧਿਆਨ ਨਾਲ ਸੋਚਣ ਦਾ ਜਤਨ ਕਰੋ।

ਕੀ ਤੁਸੀਂ ਲੋਕਾਂ ਉੱਤੇ ਰਾਜ ਕਰਨਾ ਚਾਹੁੰਦੇ ਹੋ? ਤਾਂ ਫਿਰ ਪਹਿਲੋਂ ਆਪਣੇ ਆਪ ਉੱਤੇ ਰਾਜ ਕਰਨਾ ਸਿੱਖੋ। ਜਦ ਤਕ ਤੁਹਾਡਾ ਆਪਣੇ ਆਪ ਉੱਤੇ ਰਾਜ ਨਾ ਹੋਵੇ, ਤੁਸੀਂ ਦੂਸਰਿਆਂ ਉੱਤੇ ਕਿਸ ਤਰ੍ਹਾਂ ਰਾਜ ਕਰ ਸਕੋਗੇ? ਕੀ ਹਵਾ ਦੇ ਥਪੇੜੇ ਖਾਂਦੀ ਤੇ ਝੱਗੋ-ਝੱਗ ਹੋਈ ਲਹਿਰ, 'ਸਮੁੰਦਰ' ਨੂੰ ਅਮਨ-ਸ਼ਾਂਤੀ ਦੇ ਸਕਦੀ ਹੈ? ਕੀ ਖ਼ੁਦ ਹੰਝੂਆਂ ਨਾਲ ਭਰੀ ਅੱਖ, ਕਿਸੇ ਹੰਝੂ-ਭਰੇ ਦਿਲ ਵਿੱਚ ਅਨੰਦਮਈ ਮੁਸਕਰਾਹਟ ਪੈਦਾ ਕਰ ਸਕਦੀ ਹੈ? ਕੀ ਡਰ ਜਾਂ ਕ੍ਰੋਧ ਨਾਲ ਕੰਬਦਾ ਹੋਇਆ ਕੋਈ ਹੱਥ, ਕਿਸੇ ਜਹਾਜ਼ ਦਾ ਸੰਤੁਲਨ ਕਾਇਮ ਰੱਖ ਸਕਦਾ ਹੈ?

ਜਿਨ੍ਹਾਂ ਲੋਕਾਂ ਉੱਤੇ ਰਾਜਿਆਂ ਦਾ ਰਾਜ ਹੁੰਦਾ ਹੈ, ਅਸਲ ਵਿੱਚ ਉਨ੍ਹਾਂ ਰਾਜਿਆਂ ਉੱਤੇ ਉਨ੍ਹਾਂ ਲੋਕਾਂ ਦਾ ਰਾਜ ਹੁੰਦਾ ਹੈ। ਦੂਜੇ ਸ਼ਬਦਾਂ ਵਿੱਚ ਰਾਜੇ ਲੋਕਾਂ ਉੱਤੇ ਰਾਜ ਨਹੀਂ ਕਰਦੇ, ਲੋਕ ਰਾਜਿਆਂ ਉੱਤੇ ਰਾਜ ਕਰਦੇ ਹਨ। ਅਤੇ ਲੋਕ ਅਸ਼ਾਂਤੀ, ਅਰਾਜਕਤਾ ਅਤੇ ਉਥਲ-ਪੁਥਲ ਨਾਲ ਭਰੇ ਹੁੰਦੇ ਹਨ। ਉਹ ਸਮੁੰਦਰ ਦੀ ਤਰ੍ਹਾਂ ਅਕਾਸ਼ ਵਿੱਚੋਂ ਆਈ ਹਵਾ ਦੇ ਵਾਰ ਸਾਹਮਣੇ ਬੇਬਸ ਹੁੰਦੇ ਹਨ। ਸਮੁੰਦਰ ਵਾਂਗ ਹੀ ਉਨ੍ਹਾਂ ਵਿੱਚ ਜਵਾਰ-ਭਾਟਾ ਆਉਂਦਾ ਹੈ। ਕਦੇ-ਕਦੇ ਇਉਂ ਮਹਿਸੂਸ ਹੁੰਦਾ ਹੈ ਕਿ ਉਹ ਆਪਣੇ ਕੰਢੇ ਤੋਂ ਪਾਰ ਹੋ ਜਾਣਗੇ, ਆਪਣੀ ਸੀਮਾ ਤੋਂ ਬਾਹਰ ਚਲੇ ਜਾਣਗੇ। ਪਰ ਸਮੁੰਦਰ ਵਾਂਗ ਹੀ ਉਨ੍ਹਾਂ ਦੀਆਂ ਡੂੰਘਾਣਾਂ ਸ਼ਾਂਤ ਹੁੰਦੀਆਂ ਹਨ ਅਤੇ ਸਤਹ ਉੱਤੇ ਹੋ ਰਹੇ ਹਵਾ ਦੇ ਹੱਲੇ, ਉਨ੍ਹਾਂ ਉੱਤੇ ਕੋਈ ਅਸਰ ਨਹੀਂ ਕਰਦੇ।

ਜੇ ਤੁਸੀਂ ਸੱਚ-ਮੁੱਚ ਹੀ ਲੋਕਾਂ ਉੱਤੇ ਰਾਜ ਕਰਨਾ ਚਾਹੁੰਦੇ ਹੋ ਤਾਂ ਉਨ੍ਹਾਂ ਦੀਆਂ ਧੁਰ-ਅੰਦਰਲੀਆਂ ਡੂੰਘਾਈਆਂ ਤੱਕ ਗੋਤਾ ਮਾਰੋ ਕਿਉਂਕਿ ਲੋਕ ਸਿਰਫ਼ ਝੱਗੋ-ਝੱਗ ਹੋਈਆਂ ਲਹਿਰਾਂ ਹੀ ਨਹੀਂ ਹਨ, ਉਸ ਤੋਂ ਬਹੁਤ ਵੱਧ ਹਨ। ਪਰ ਗੋਤਾ ਮਾਰ ਕੇ ਲੋਕਾਂ ਦੀਆਂ ਧੁਰ-ਅੰਦਰਲੀਆਂ ਡੂੰਘਾਈਆਂ ਤੱਕ ਪਹੁੰਚਣ ਲਈ, ਤੁਹਾਨੂੰ ਪਹਿਲੋਂ

ਆਪਣੀ ਧੁਰ-ਅੰਦਰਲੀ ਡੂੰਘਾਈ ਤੱਕ ਗੋਤਾ ਮਾਰਨਾ ਪਵੇਗਾ। ਅਤੇ ਇਸ ਤਰ੍ਹਾਂ ਕਰਨ ਲਈ ਤੁਹਾਨੂੰ ਹਕੂਮਤ ਵਾਲੀ ਸੋਟੀ ਤੇ ਤਾਜ ਇੱਕ ਪਾਸੇ ਸੁੱਟਣੇ ਪੈਣਗੇ ਤਾਂ ਜੋ ਹੱਥ ਮਹਿਸੂਸ ਕਰਨ ਲਈ ਅਤੇ ਸਿਰ ਸੋਚਣ ਲਈ ਅਜ਼ਾਦ ਹੋ ਜਾਵੇ।

ਜਦ ਤੱਕ ਤੁਸੀਂ ਆਪਣੇ ਅੰਦਰਲੇ ਮੂੰਹ-ਜ਼ੋਰ ਇਨਸਾਨ ਉੱਤੇ ਰਾਜ ਕਰਨਾ ਨਾ ਸਿੱਖ ਲਵੋ—ਹਕੂਮਤ ਦੀਆਂ ਸੋਟੀਆਂ ਅਤੇ ਤਾਜਾਂ ਨਾਲ ਖੇਡਣਾ ਜਿਸ ਦਾ ਸ਼ੁਗਲ ਜਾਂ ਮਨ-ਪਰਚਾਵਾ ਹੈ—ਤੁਹਾਡਾ ਸਾਰਾ ਰਾਜ ਬੇਕਾਰ ਹੈ, ਤੁਹਾਡੇ ਸਭ ਕਾਨੂੰਨ ਵਿਅਰਥ ਹਨ ਅਤੇ ਤੁਹਾਡਾ ਅਮਨ ਨਿਰੀ ਬਦਅਮਨੀ ਹੈ।

ਧੂਪੀਓ ਤੇ ਪਾਠੀਓ! ਤੁਸੀਂ ਧੂਪਦਾਨ ਵਿੱਚ ਕੀ ਧੁਖਾਉਂਦੇ ਹੋ ? ਤੁਸੀਂ 'ਧਰਮ ਪੁਸਤਕਾਂ' ਵਿੱਚੋਂ ਕੀ ਪੜ੍ਹਦੇ ਹੋ ?

ਕੀ ਤੁਸੀਂ ਕੁਝ ਪੌਦਿਆਂ ਦੇ ਸੁਗੰਧਿਤ ਦਿਲਾਂ ਵਿੱਚੋਂ ਸਿੰਮ ਕੇ ਜੰਮਿਆ ਰਸ ਧੁਖਾਉਂਦੇ ਹੋ ? ਉਹ ਤਾਂ ਬਜ਼ਾਰ ਵਿੱਚ ਆਮ ਖ਼ਰੀਦਿਆ-ਵੇਚਿਆ ਜਾਂਦਾ ਹੈ। ਦੋ ਪੈਸਿਆਂ ਨਾਲ ਖ਼ਰੀਦੇ ਉਸ ਰਸ ਨਾਲ ਕਿਸੇ ਵੀ ਦੇਵਤਾ ਨੂੰ ਪ੍ਰਸੰਨ ਕੀਤਾ ਜਾ ਸਕਦਾ ਹੈ।

ਕੀ ਤੁਸੀਂ ਸਮਝਦੇ ਹੋ ਕਿ ਧੂਪ ਦੀ ਸੁਗੰਧੀ ਨਫ਼ਰਤ, ਈਰਖਾ ਅਤੇ ਲੋਭ ਦੀ ਦੁਰਗੰਧ ਉੱਤੇ ਪਰਦਾ ਪਾ ਸਕਦੀ ਹੈ ? ਕੀ ਉਹ ਫ਼ਰੇਬੀ ਅੱਖਾਂ, ਲਾਰੇ ਲਾਉਣ ਵਾਲੀਆਂ ਜੀਭਾਂ ਅਤੇ ਹਵਸ ਦੀ ਸੜ੍ਹਾਂਦ ਨਾਲ ਭਰੇ ਹੱਥਾਂ ਉੱਤੇ ਪਰਦਾ ਪਾ ਸਕਦੀ ਹੈ ? ਕੀ ਉਹ ਵਿਸ਼ਵਾਸ ਦਾ ਦਿਖਾਵਾ ਕਰਦੀ ਹੋਈ ਬੇਵਿਸ਼ਵਾਸੀ ਅਤੇ ਵਿਸਮਾਦੀ ਸੁਰਗ ਦੀ ਡੀਂਗ ਮਾਰਦੀ ਹੋਛੀ ਭੌਤਿਕਤਾ ਦੀ ਦੁਰਗੰਧ ਨੂੰ ਢੱਕ ਸਕਦੀ ਹੈ ?

ਜੇ ਇਹ ਸਾਰੀਆਂ ਚੀਜ਼ਾਂ ਫਾਕਿਆਂ ਨਾਲ ਮਾਰ ਕੇ ਇੱਕ-ਇੱਕ ਕਰ ਕੇ ਦਿਲ ਵਿੱਚ ਸਾੜ ਦਿੱਤੀਆਂ ਜਾਣ ਤੇ ਉਨ੍ਹਾਂ ਦੀ ਸੁਆਹ ਆਕਾਸ਼ ਦੀਆਂ ਚੌਹਾਂ ਦਿਸ਼ਾਵਾਂ ਵਿੱਚ ਖਿਲਾਰ ਦਿੱਤੀ ਜਾਵੇ ਤਾਂ ਉਨ੍ਹਾਂ ਦੀ ਸੁਗੰਧ ਤੁਹਾਡੇ ਪਰਮੇਸ਼ਰ ਨੂੰ ਬਹੁਤ ਵੱਧ ਸੁਹਾਵਣੀ ਲੱਗੇਗੀ।

ਤੁਸੀਂ ਧੂਪਦਾਨ ਵਿੱਚ ਕੀ ਧੁਖਾਉਂਦੇ ਹੋ ? ਅਰਾਧਨਾ, ਉਸਤਤ ਅਤੇ ਪ੍ਰਾਰਥਨਾ ?

ਇਸ ਨਾਲੋਂ ਬਿਹਤਰ ਹੈ ਕਿ ਕਰੋਧੀ ਦੇਵਤੇ ਨੂੰ ਆਪਣੇ ਹੀ ਕ੍ਰੋਧ ਦੀ ਅੱਗ ਵਿੱਚ ਝੁਲਸਣ ਦਿੱਤਾ ਜਾਵੇ। ਪ੍ਰਸ਼ੰਸਾ ਦੇ ਭੁੱਖੇ ਦੇਵਤੇ ਨੂੰ ਪ੍ਰਸ਼ੰਸਾ ਲਈ ਤੜਫਦੇ ਛੱਡ ਦੇਣਾ ਬਿਹਤਰ ਹੈ। ਨਿਰਦਈ ਦੇਵਤੇ ਨੂੰ ਆਪਣੀ ਨਿਰਦੈਤਾ ਦੀ ਅੱਗ ਵਿੱਚ ਸੜ ਲੈਣ ਦਿਓ।

ਪਰ ਪਰਮੇਸ਼ਰ ਨਾ ਕਹਿਰਵਾਨ ਹੈ, ਨਾ ਪ੍ਰਸ਼ੰਸਾ ਦਾ ਭੁੱਖਾ ਹੈ ਅਤੇ ਨਾ ਹੀ ਨਿਰਦਈ ਹੈ। ਕਹਿਰਵਾਨ, ਪ੍ਰਸ਼ੰਸਾ ਦੇ ਭੁੱਖੇ ਅਤੇ ਨਿਰਦਈ ਤੁਸੀਂ ਖ਼ੁਦ ਹੋ।

ਪਰਮੇਸ਼ਰ ਨਹੀਂ ਚਾਹੁੰਦਾ ਕਿ ਤੁਸੀਂ ਧੂਪ ਧੁਖਾਓ। ਉਹ ਚਾਹੁੰਦਾ ਹੈ ਕਿ ਤੁਸੀਂ ਆਪਣੇ ਕ੍ਰੋਧ, ਹੰਕਾਰ ਅਤੇ ਨਿਰਦੈਤਾ ਨੂੰ ਸਾੜ ਦਿਓ ਤਾਂ ਜੋ ਤੁਸੀਂ ਉਹਦੇ ਵਾਂਗ ਹੀ ਸੁਤੰਤਰ ਅਤੇ ਸਰਬ-ਸ਼ਕਤੀਮਾਨ ਬਣ ਜਾਓ। ਉਹ ਚਾਹੁੰਦਾ ਹੈ ਕਿ ਤੁਹਾਡਾ ਹਿਰਦਾ ਅਜਿਹਾ ਧੂਪਦਾਨ ਬਣ ਜਾਵੇ, ਜਿਸ ਵਿੱਚ ਸਾਰੇ ਵਿਕਾਰ, ਵਾਸਨਾਵਾਂ ਅਤੇ ਕਾਮਨਾਵਾਂ ਧੁਖਾ ਦਿੱਤੀਆਂ ਜਾਣ।

ਤੁਸੀਂ ਆਪਣੀਆਂ 'ਧਰਮ ਪੁਸਤਕਾਂ' ਵਿੱਚ ਕੀ ਪੜ੍ਹਦੇ ਹੋ ?

ਕੀ ਤੁਸੀਂ ਧਰਮ ਆਦੇਸ਼ ਇਸ ਲਈ ਪੜ੍ਹਦੇ ਹੋ ਕਿ ਉਹ ਮੰਦਰਾਂ ਦੀਆਂ ਦੀਵਾਰਾਂ ਅਤੇ ਗੁੰਬਦਾਂ ਉੱਤੇ ਸੁਨਹਿਰੀ ਅੱਖਰਾਂ ਵਿੱਚ ਲਿਖੇ ਜਾ ਸਕਣ ? ਜਾਂ ਤੁਸੀਂ ਉਹ ਆਦੇਸ਼ ਇਸ ਲਈ ਪੜ੍ਹਦੇ ਹੋ ਕਿ ਉਹ ਦਿਲਾਂ ਉੱਤੇ ਉਕਰੀਆਂ ਹੋਈਆਂ ਜਿਉਂਦੀਆਂ ਜਾਗਦੀਆਂ ਸੱਚਿਆਈਆਂ ਬਣ ਜਾਣ ?

ਕੀ ਤੁਸੀਂ ਸਿਧਾਂਤਾਂ ਦਾ ਪਾਠ ਇਸ ਲਈ ਕਰਦੇ ਹੋ ਕਿ ਉਪਦੇਸ਼ ਦੇਣ ਵਾਲੀਆਂ ਮੰਚਾਂ ਤੋਂ ਉਨ੍ਹਾਂ ਦਾ ਪ੍ਰਚਾਰ ਕੀਤਾ ਜਾਵੇ ਅਤੇ ਤਰਕ ਤੇ ਵਾਕ-ਚਤੁਰਤਾ ਨਾਲ— ਅਤੇ ਲੋੜ ਪੈਣ ਤੇ ਪੈਸੇ ਤੇ ਤਲਵਾਰ ਦੀ ਧਾਰ ਨਾਲ—ਉਨ੍ਹਾਂ ਦੀ ਜ਼ੋਰਦਾਰ ਹਿਮਾਇਤ ਕੀਤੀ ਜਾ ਸਕੇ ? ਜਾਂ ਫਿਰ ਤੁਸੀਂ 'ਜੀਵਨ' ਨੂੰ ਇਸ ਲਈ ਪੜ੍ਹਦੇ ਹੋ ਕਿ ਦੂਸਰਿਆਂ ਨੂੰ ਉਸ ਦੀ ਜਾਚ ਸਿਖਾਈ ਜਾ ਸਕੇ ? ਪਰ ਜੀਵਨ ਕੋਈ ਸਿਧਾਂਤ ਨਹੀਂ ਹੈ। ਜੀਵਨ ਤਾਂ ਇੱਕ ਮਾਰਗ ਹੈ, ਜਿਸ ਉੱਤੇ ਮੰਦਰ ਅਤੇ ਉਸ ਤੋਂ ਬਾਹਰ, ਰਾਤ ਨੂੰ ਵੀ ਅਤੇ ਦਿਨ ਨੂੰ ਵੀ, ਨੀਵੀਂ ਪਦਵੀ ਦੇ ਹੁੰਦੇ ਹੋਇਆਂ ਵੀ ਅਤੇ ਉੱਚੀ ਪਦਵੀ ਦੇ ਹੁੰਦੇ ਹੋਇਆਂ ਵੀ, 'ਸੁਤੰਤਰਤਾ' ਪ੍ਰਾਪਤ ਕਰਨ ਦੇ ਦ੍ਰਿੜ੍ਹ ਨਿਸ਼ਚੇ ਨਾਲ ਚੱਲਣਾ ਚਾਹੀਦਾ ਹੈ। ਅਤੇ ਜਦ ਤਕ ਤੁਸੀਂ ਖ਼ੁਦ ਉਸ ਮਾਰਗ ਉੱਤੇ ਨਹੀਂ ਚੱਲਦੇ ਅਤੇ ਤੁਹਾਨੂੰ ਉਸ ਦੀ ਮੰਜ਼ਲ ਦਾ ਨਿਸ਼ਚਿਤ ਰੂਪ ਵਿੱਚ ਪਤਾ ਨਹੀਂ ਲੱਗ ਜਾਂਦਾ, ਤੁਸੀਂ ਦੂਸਰਿਆਂ ਨੂੰ ਉਸ ਮਾਰਗ ਉੱਤੇ ਚੱਲਣ ਦਾ ਸੱਦਾ ਦੇਣ ਦੀ ਦਲੇਰੀ ਕਿਵੇਂ ਕਰ ਸਕਦੇ ਹੋ ?

ਕੀ ਤੁਸੀਂ 'ਧਰਮ ਪੁਸਤਕਾਂ' ਵਿੱਚ ਉਹ ਚਾਰਟ, ਨਕਸ਼ੇ ਜਾਂ ਮੁੱਲ-ਸੂਚੀਆਂ ਪੜ੍ਹਦੇ ਹੋ, ਜਿਨ੍ਹਾਂ ਤੋਂ ਲੋਕਾਂ ਨੂੰ ਇਹ ਸੂਚਨਾ ਮਿਲਦੀ ਹੈ ਕਿ ਕਿੰਨੀ ਕੁ ਧਰਤੀ ਦੇ ਬਦਲੇ ਕਿੰਨਾ ਕੁ ਸੁਰਗ ਖ਼ਰੀਦਿਆ ਜਾ ਸਕਦਾ ਹੈ ?

ਚਾਲਬਾਜ਼ੋ ਅਤੇ ਪਾਪ ਦੇ ਪੁਜਾਰੀਓ, ਤੁਸੀਂ ਚਾਹੁੰਦੇ ਹੋ ਕਿ ਲੋਕਾਂ ਨੂੰ 'ਸੁਰਗ' ਵੇਚ ਕੇ ਉਸ ਦੇ ਬਦਲੇ, ਉਨ੍ਹਾਂ ਤੋਂ, ਉਨ੍ਹਾਂ ਦਾ 'ਧਰਤੀ' ਦਾ ਹਿੱਸਾ ਖੋਹ ਲਿਆ

ਜਾਵੇ। ਤੁਸੀਂ ਚਾਹੁੰਦੇ ਹੋ ਕਿ 'ਧਰਤੀ' ਨੂੰ ਨਰਕ ਬਣਾ ਦੇਈਏ ਅਤੇ ਫਿਰ ਲੋਕਾਂ ਨੂੰ ਏਥੋਂ ਦੌੜ ਜਾਣ ਲਈ ਪ੍ਰੇਰਣਾ ਦੇਈਏ ਤਾਂ ਜੋ ਤੁਸੀਂ ਏਥੇ ਆਪਣੇ ਪੈਰ ਹੋਰ ਵੀ ਪੱਕੇ ਜਮਾ ਸਕੋ। ਤੁਸੀਂ ਲੋਕਾਂ ਨੂੰ ਇਹ ਕਿਉਂ ਨਹੀਂ ਕਹਿੰਦੇ ਕਿ ਉਹ 'ਧਰਤੀ' ਦੇ ਕੁਝ ਹਿੱਸੇ ਦੇ ਬਦਲੇ 'ਸ੍ਵਰਗ' ਵਿੱਚੋਂ ਆਪਣਾ ਕੁਝ ਹਿੱਸਾ ਵੇਚ ਦੇਣ?

ਜੇ ਤੁਸੀਂ ਆਪਣੀਆਂ 'ਧਰਮ ਪੁਸਤਕਾਂ' ਠੀਕ ਤਰ੍ਹਾਂ ਪੜ੍ਹੀਆਂ ਹੁੰਦੀਆਂ ਤਾਂ ਤੁਸੀਂ ਲੋਕਾਂ ਨੂੰ ਸਮਝਾਉਂਦੇ ਕਿ 'ਧਰਤੀ' ਨੂੰ ਕਿਵੇਂ ਸ੍ਵਰਗ ਬਣਾਇਆ ਜਾ ਸਕਦਾ ਹੈ ਕਿਉਂਕਿ ਦੈਵੀ-ਹਿਰਦੇ ਵਾਲੇ ਲੋਕਾਂ ਲਈ 'ਧਰਤੀ' ਵੀ ਸ੍ਵਰਗ ਹੈ ਅਤੇ ਜਦ ਕਿ ਮਾਇਆ ਜਾਂ ਧਰਤੀ ਦੇ ਮੋਹ ਵਾਲੇ ਲੋਕਾਂ ਲਈ 'ਸ੍ਵਰਗ' ਵੀ ਧਰਤੀ ਹੈ।

ਮਨੁੱਖ ਅਤੇ ਉਹਦੇ ਸਾਥੀਆਂ ਵਿੱਚ, ਮਨੁੱਖ ਅਤੇ ਦੂਜੇ ਜੀਵਾਂ ਦੇ ਵਿੱਚ ਅਤੇ ਮਨੁੱਖ ਤੇ ਪਰਮੇਸ਼ਰ ਵਿੱਚ ਖੜ੍ਹੀਆਂ ਸਭ ਰੁਕਾਵਟਾਂ ਦੂਰ ਕਰ ਕੇ ਮਨੁੱਖ ਦੇ ਹਿਰਦੇ ਵਿੱਚ ਸ੍ਵਰਗ ਦਾ ਪ੍ਰਕਾਸ਼ ਪ੍ਰਗਟ ਕਰ ਦਿਉ। ਇਸ ਤਰ੍ਹਾਂ ਕਰ ਸਕਣ ਲਈ ਤੁਹਾਨੂੰ ਖ਼ੁਦ ਦੈਵੀ-ਹਿਰਦੇ ਵਾਲੇ ਮਨੁੱਖ ਬਣਨਾ ਪਵੇਗਾ।

'ਸ੍ਵਰਗ' ਕੋਈ ਫਲਿਆ-ਫੁਲਿਆ ਬਾਗ਼ ਨਹੀਂ ਹੈ, ਜਿਸ ਨੂੰ ਮੁੱਲ ਜਾਂ ਕਿਰਾਏ ਉੱਤੇ ਲਿਆ ਜਾ ਸਕੇ। 'ਸ੍ਵਰਗ' ਹੋਂਦ ਜਾਂ ਅਸਤਿਤਵ ਦੀ ਇੱਕ ਅਵਸਥਾ ਹੈ, ਜਿਹੜੀ 'ਧਰਤੀ' ਉੱਤੇ ਅਤੇ ਇਸ ਅਪਾਰ 'ਬ੍ਰਹਿਮੰਡ' ਵਿੱਚ ਕਿਸੇ ਵੀ ਹੋਰ ਥਾਂ ਪ੍ਰਾਪਤ ਕੀਤੀ ਜਾ ਸਕਦੀ ਹੈ। ਫਿਰ ਸ੍ਵਰਗ ਦੀ ਪ੍ਰਾਪਤੀ ਲਈ ਧਰਤੀ ਤੋਂ ਪਾਰ ਦੇਖਣ ਲਈ ਕਿਉਂ ਗਰਦਨਾਂ ਉੱਚੀਆਂ ਚੁੱਕਦੇ ਹੋ ਅਤੇ ਅੱਖਾਂ ਉੱਤੇ ਜ਼ੋਰ ਪਾਉਂਦੇ ਹੋ?

'ਨਰਕ' ਕੋਈ ਤਪਦਾ ਹੋਇਆ ਤੰਦੂਰ ਨਹੀਂ ਹੈ, ਜਿਸ ਤੋਂ ਛੁਟਕਾਰਾ ਪਾਉਣ ਲਈ ਬੇਨਤੀਆਂ ਕਰਨ ਜਾਂ ਧੂਫ ਧੁਖਾਉਣ ਦੀ ਲੋੜ ਹੋਵੇ। 'ਨਰਕ' ਤਾਂ ਮਨ ਦੀ ਇੱਕ ਅਵਸਥਾ ਹੈ, ਜਿਸ ਦਾ 'ਧਰਤੀ' ਉੱਤੇ ਉਸੇ ਤਰ੍ਹਾਂ ਅਨੁਭਵ ਕੀਤਾ ਜਾ ਸਕਦਾ ਹੈ, ਜਿਸ ਤਰ੍ਹਾਂ ਅਨੰਤ ਬ੍ਰਹਿਮੰਡ ਵਿੱਚ ਕਿਸੇ ਵੀ ਹੋਰ ਥਾਂ।

ਜਿਸ ਅੱਗ ਦਾ ਬਾਲਣ ਆਪਣਾ ਮਨ ਹੋਵੇ, ਜਦ ਤੱਕ ਮਨ ਤੋਂ ਛੁਟਕਾਰਾ ਨਾ ਪਾ ਲਵੋ, ਉਸ ਤੋਂ ਦੌੜ ਕੇ ਕਿੱਥੇ ਜਾਉਗੇ?

ਜਦ ਤੱਕ 'ਮਨੁੱਖ' ਆਪਣੇ ਹੀ ਪਰਛਾਵੇਂ ਦਾ ਕੈਦੀ ਹੈ, 'ਸ੍ਵਰਗ' ਦੀ ਖੋਜ ਅਤੇ ਅਤੇ 'ਨਰਕ' ਤੋਂ ਦੌੜਨਾ ਵਿਅਰਥ ਹੈ, ਕਿਉਂਕਿ 'ਸ੍ਵਰਗ' ਤੇ 'ਨਰਕ', 'ਦ੍ਵੈਤ' ਦੀਆਂ ਦੋ ਅਨਿੱਖੜ ਅਵਸਥਾਵਾਂ ਹਨ। ਜਦ ਤਕ 'ਮਨੁੱਖ' ਅਖੰਡ ਚੇਤਨਾ, ਅਖੰਡ ਵਿਵੇਕ, ਅਖੰਡ ਮਨ ਤੇ ਅਖੰਡ ਸਰੀਰ ਦਾ ਸੁਆਮੀ ਨਹੀਂ ਬਣ ਜਾਂਦਾ ਅਤੇ ਜਦ ਤੱਕ ਉਹ ਪਰਛਾਵੇਂ-ਰਹਿਤ ਹੋ ਕੇ ਅਖੰਡ ਇੱਛਾ ਦਾ ਧਾਰਨੀ ਨਹੀਂ ਬਣ ਜਾਂਦਾ,

ਉਹਦਾ ਇੱਕ ਪੈਰ ਸਦਾ 'ਸੁਰਗ' ਵਿੱਚ ਰਹੇਗਾ ਤੇ ਦੂਜਾ 'ਨਰਕ' ਵਿੱਚ। ਅਤੇ ਅਜਿਹੀ ਅਵਸਥਾ ਹੀ ਅਸਲ ਵਿੱਚ 'ਨਰਕ' ਹੈ।

ਅਸਲ ਵਿੱਚ ਉਹ ਅਵਸਥਾ 'ਨਰਕ' ਤੋਂ ਵੀ ਬਦਤਰ ਹੈ, ਜਿਸ ਵਿੱਚ ਖੰਭ ਪ੍ਰਕਾਸ਼ ਦੇ ਹੋਣ ਅਤੇ ਪੈਰ ਸਿੱਕੇ ਦੇ; ਆਸ਼ਾ ਉੱਪਰ ਚੁੱਕਦੀ ਹੋਵੇ ਅਤੇ ਨਿਰਾਸ਼ਾ ਹੇਠਾਂ ਖਿੱਚਦੀ ਹੋਵੇ; ਨਿਰਭਉ ਵਿਸ਼ਵਾਸ ਪਰਾਂ ਵਿੱਚ ਉੱਡਾਰੀ ਭਰਦਾ ਹੋਵੇ ਅਤੇ ਭੈਭੀਤ ਸ਼ੰਕਾ, ਉਨ੍ਹਾਂ ਵਿੱਚ ਜ਼ੰਜੀਰਾਂ ਪਾਉਂਦੀ ਹੋਵੇ।

ਜਿਹੜਾ ਸੁਰਗ ਦੂਸਰਿਆਂ ਲਈ ਨਰਕ ਹੋਵੇ, ਉਹ ਸੁਰਗ, ਸੁਰਗ ਨਹੀਂ ਹੁੰਦਾ। ਜਿਹੜਾ ਨਰਕ ਦੂਸਰਿਆਂ ਲਈ ਸੁਰਗ ਹੋਵੇ, ਉਹ ਨਰਕ, ਨਰਕ ਨਹੀਂ ਹੁੰਦਾ। ਅਤੇ ਕਿਉਂਕਿ ਇੱਕ ਦਾ ਨਰਕ ਆਮ ਤੌਰ ਤੇ ਦੂਜੇ ਲਈ ਸੁਰਗ ਹੁੰਦਾ ਹੈ, ਤੇ ਇੱਕ ਦਾ ਸੁਰਗ ਆਮ ਤੌਰ ਤੇ ਦੂਜੇ ਲਈ ਨਰਕ ਹੁੰਦਾ ਹੈ ਤਾਂ ਫਿਰ 'ਸੁਰਗ' ਤੇ 'ਨਰਕ' ਕੋਈ ਸਥਾਈ ਵਿਰੋਧੀ ਅਵਸਥਾਵਾਂ ਨਹੀਂ ਹੁੰਦੇ, ਸਗੋਂ ਇਹ ਉਨ੍ਹਾਂ ਲੋਕਾਂ ਲਈ ਜਿਨ੍ਹਾਂ ਨੇ ਲੰਮੀ ਯਾਤਰਾ ਦੁਆਰਾ ਦੋਹਾਂ ਦੀ ਦ੍ਵੈਤ ਤੋਂ ਮੁਕਤ ਹੋਣਾ ਹੁੰਦਾ ਹੈ, ਦੋ ਪੜਾਉ-ਮਾਤਰ ਹੁੰਦੇ ਹਨ।

'ਪਵਿੱਤਰ ਅੰਗੂਰ-ਵੇਲ' ਦੇ ਯਾਤਰੀਓ!

ਮੀਰਦਾਦ ਕੋਲ ਕੋਈ ਅਜਿਹੇ ਸੁਰਗ ਨਹੀਂ, ਜਿਹੜੇ ਉਸ ਨੇ ਨੇਕ ਬਣਨ ਦੇ ਚਾਹਵਾਨ ਲੋਕਾਂ ਨੂੰ ਵੇਚਣੇ ਜਾਂ ਬਖ਼ਸ਼ਣੇ ਹੋਣ।

ਨਾ ਹੀ ਉਹਦੇ ਕੋਲ ਪਾਪੀ ਲੋਕਾਂ ਨੂੰ ਡਰਾਉਣ ਲਈ ਕੋਈ ਨਰਕ ਹੀ ਹਨ।

ਜਦ ਤੱਕ ਤੁਹਾਡੀ ਨੇਕੀ ਆਪਣੇ ਆਪ ਹੀ ਸੁਰਗ ਨਹੀਂ ਬਣ ਜਾਂਦੀ, ਉਹ ਇੱਕ ਦਿਨ ਲਈ ਖਿੜੇਗੀ ਤੇ ਫਿਰ ਮੁਰਝਾ ਜਾਏਗੀ।

ਜਦ ਤੱਕ ਤੁਹਾਡੀ ਬਦੀ ਖ਼ੁਦ ਤੁਹਾਨੂੰ ਡਰਾਉਣਾ ਨਾ ਸ਼ੁਰੂ ਕਰ ਦੇਵੇ, ਉਹ (ਸੁਆਹ ਥੱਲੇ ਦੱਬੀ ਅੱਗ ਵਾਂਗ) ਕੁਝ ਦੇਰ ਲਈ ਦੱਬੀ ਰਹੇਗੀ, ਪਰ ਅਨੁਕੂਲ ਅਵਸਰ ਮਿਲਨ ਤੇ ਮੁੜ ਭੜਕ ਪਵੇਗੀ।

ਮੀਰਦਾਦ ਤੁਹਾਨੂੰ ਕੋਈ ਨਰਕ ਜਾਂ ਸੁਰਗ ਪੇਸ਼ ਕਰਨ ਲਈ ਨਹੀਂ ਆਇਆ, ਪਰ ਉਹਦੇ ਕੋਲ ਉਹ 'ਦੈਵੀ ਗਿਆਨ' ਹੈ, ਜਿਹੜਾ ਕਿਸੇ ਨੂੰ ਵੀ ਨਰਕ ਦੀ ਅੱਗ ਅਤੇ ਸੁਰਗ ਦੀ ਐਸ਼ੋ-ਇਸ਼ਰਤ ਤੋਂ ਬਹੁਤ ਉੱਚਾ ਚੁੱਕ ਦੇਵੇਗਾ। ਇਹ ਭੇਟ ਤੁਹਾਨੂੰ ਹੱਥਾਂ ਨਾਲ ਨਹੀਂ, ਮਨ ਨਾਲ ਪ੍ਰਵਾਨ ਕਰਨੀ ਪਵੇਗੀ। ਇਸ ਤਰ੍ਹਾਂ ਕਰਨ ਲਈ ਮਨ ਨੂੰ ਦੈਵੀ-ਗਿਆਨ ਅਤੇ ਦੈਵੀ-ਇੱਛਾ ਦੀ ਕਾਮਨਾ ਤੋਂ ਬਿਨਾਂ, ਹਰ ਦੂਸਰੀ ਕਾਮਨਾ ਅਤੇ ਇੱਛਾ ਤੋਂ ਮੁਕਤ ਕਰਨਾ ਪਵੇਗਾ।

ਤੁਸੀਂ 'ਧਰਤੀ' ਲਈ ਕੋਈ ਅਜਨਬੀ ਨਹੀਂ ਹੋ, ਅਤੇ ਨਾ ਹੀ ਧਰਤੀ ਤੁਹਾਡੀ ਮਤਰੇਈ ਮਾਂ ਹੈ, ਸਗੋਂ ਤੁਸੀਂ ਧਰਤੀ ਦੀ ਜਿੰਦ-ਜਾਨ ਹੋ, ਉਸ ਦੇ ਪ੍ਰਾਣ ਹੋ, ਉਸ ਦੀ ਰੀੜ੍ਹ ਦੀ ਹੱਡੀ ਦਾ ਅਸਲ ਬਲ ਹੋ। ਤੁਹਾਨੂੰ ਆਪਣੀ ਨਰੋਈ, ਚੌੜੀ ਤੇ ਥਿਰ ਪਿੱਠ ਉੱਤੇ ਬਿਠਾ ਕੇ, ਧਰਤੀ ਮਾਤਾ ਨੂੰ ਖ਼ੁਸ਼ੀ ਮਹਿਸੂਸ ਹੁੰਦੀ ਹੈ। ਤੁਸੀਂ ਧਰਤੀ ਮਾਤਾ ਨੂੰ ਆਪਣੀਆਂ ਦੁਰਬਲ ਤੇ ਪਿਚਕੀਆਂ ਛਾਤੀਆਂ ਉੱਤੇ ਚੁੱਕਣ ਦੀ ਜ਼ਿਦ ਕਿਉਂ ਕਰਦੇ ਹੋ ਅਤੇ ਸਿੱਟੇ ਵੱਜੋਂ ਸਾਹ ਲੈਣ ਲਈ ਕਿਉਂ ਹੌਂਕਦੇ ਅਤੇ ਤੜਫਦੇ ਹੋ ?

'ਧਰਤੀ' ਦੇ ਥਣਾਂ ਵਿੱਚੋਂ ਦੁੱਧ ਤੇ ਸ਼ਹਿਦ ਵਗ ਰਿਹਾ ਹੈ। ਤੁਸੀਂ ਲੋਭ ਵੱਸ ਹੋ ਕੇ, ਲੋੜ ਤੋਂ ਵੱਧ ਦੁੱਧ ਤੇ ਸ਼ਹਿਦ ਲੈ ਕੇ, ਇਨ੍ਹਾਂ ਦੋਹਾਂ ਨੂੰ ਖੱਟਾ ਤੇ ਬੇਸੁਆਦਾ ਕਿਉਂ ਕਰਦੇ ਹੋ ?

'ਧਰਤੀ' ਦਾ ਮੁਖੜਾ ਕਿੰਨਾ ਸ਼ਾਂਤ ਤੇ ਸੁੰਦਰ ਹੈ। ਤੁਸੀਂ ਦੁੱਖ-ਕਲੇਸ਼, ਵਾਦ-ਵਿਵਾਦ ਅਤੇ ਭੈ ਨਾਲ ਉਸ ਦੀ ਸ਼ਾਂਤੀ ਕਿਉਂ ਭੰਗ ਕਰਦੇ ਹੋ ਅਤੇ ਉਸ ਨੂੰ ਕਰੂਪ ਕਿਉਂ ਬਣਾਉਣਾ ਚਾਹੁੰਦੇ ਹੋ ?

'ਧਰਤੀ' ਇੱਕ ਪੂਰਨ ਇਕਾਈ ਹੈ। ਤੁਸੀਂ ਇਸ ਨੂੰ ਤਲਵਾਰਾਂ ਅਤੇ ਹੱਦ-ਬੰਦੀਆਂ ਨਾਲ ਟੋਟੇ-ਟੋਟੇ ਕਰਨ ਉੱਤੇ ਕਿਉਂ ਤੁਲੇ ਹੋਏ ਹੋ ?

'ਧਰਤੀ' ਆਗਿਆਕਾਰੀ ਅਤੇ ਨਿਸ਼ਚਿੰਤ ਹੈ। ਤੁਸੀਂ ਏਨੇ ਚਿੰਤਾਵਾਨ ਅਤੇ ਹੁਕਮ ਦੀ ਉਲੰਘਣਾ ਕਰਨ ਵਾਲੇ ਕਿਉਂ ਹੋ ?

ਤੁਸੀਂ 'ਧਰਤੀ', 'ਸੂਰਜ', ਅਕਾਸ਼ ਤੇ ਬਾਕੀ ਸਭ ਗ੍ਰਹਿਆਂ ਤੋਂ ਕਿਤੇ ਵੱਧ ਚਿਰ-ਸਥਾਈ ਜਾਂ ਨਿਹਚਲ ਹੋ। ਉਹ ਸਭ ਨਸ਼ਟ ਹੋ ਜਾਣਗੇ, ਪਰ ਤੁਸੀਂ ਨਸ਼ਟ ਨਹੀਂ ਹੋਵੋਗੇ। ਫਿਰ ਤੁਸੀਂ ਉਸ ਤਰ੍ਹਾਂ ਕਿਉਂ ਕੰਬਦੇ ਹੋ, ਜਿਸ ਤਰ੍ਹਾਂ ਹਵਾ ਨਾਲ ਪੱਤੇ ਕੰਬਦੇ ਹਨ ?

ਜੇ ਕੋਈ ਦੂਸਰੀ ਚੀਜ਼ ਤੁਹਾਨੂੰ 'ਬ੍ਰਹਿਮੰਡ' ਨਾਲ ਤੁਹਾਡੀ ਏਕਤਾ ਦਾ ਅਹਿਸਾਸ ਨਹੀਂ ਕਰਵਾ ਸਕਦੀ ਤਾਂ ਇਹ 'ਧਰਤੀ' ਹੀ ਤੁਹਾਨੂੰ ਇਹ ਅਹਿਸਾਸ ਕਰਵਾ ਦੇਵੇਗੀ, ਪਰ 'ਧਰਤੀ' ਵੀ ਸ਼ੀਸ਼ਾ-ਮਾਤਰ ਹੈ, ਜਿਸ ਵਿੱਚ ਤੁਹਾਡੇ ਆਪਣੇ ਹੀ ਪਰਛਾਵੇਂ ਦਿਖਾਈ ਦਿੰਦੇ ਹਨ। ਕੀ ਸ਼ੀਸ਼ਾ ਉਸ ਵਿਅਕਤੀ ਤੋਂ ਵੱਧ ਮਹੱਤਵਪੂਰਨ ਹੈ, ਜਿਸ ਦਾ ਉਹ ਪਰਛਾਵਾਂ ਦਿਖਾਉਂਦਾ ਹੈ ? ਕੀ ਕਿਸੇ ਮਨੁੱਖ ਦਾ ਪਰਛਾਵਾਂ, ਉਸ ਮਨੁੱਖ ਤੋਂ ਵੱਧ ਮਹੱਤਵਪੂਰਨ ਹੁੰਦਾ ਹੈ ?

ਆਪਣੀਆਂ ਅੱਖਾਂ ਮਲੋ, ਜਾਗੋ ਤੇ ਸਚੇਤ ਹੋਵੋ ਕਿਉਂਕਿ ਤੁਸੀਂ ਸਿਰਫ਼ ਮਿੱਟੀ ਨਹੀਂ ਹੋ, ਉਸ ਤੋਂ ਬਹੁਤ ਵੱਧ ਹੋ। ਤੁਹਾਡੀ ਤਕਦੀਰ ਜਾਂ ਹੋਣੀ ਸਿਰਫ਼ ਜਿਉਣਾ, ਮਰਨਾ ਅਤੇ ਮੌਤ ਦੇ ਸਦਾ ਭੁੱਖੇ ਰਹਿਣ ਵਾਲੇ ਜਬਾੜਿਆਂ ਦਾ ਆਹਾਰ ਬਣਨਾ

ਹੀ ਨਹੀਂ ਹੈ। ਤੁਹਾਡੀ ਹੋਣੀ ਜਾਂ ਤਕਦੀਰ ਜਿਊਣ ਤੇ ਮਰਨ, 'ਸੁਰਗ' ਤੇ 'ਨਰਕ' ਅਤੇ ਹਰ ਤਰ੍ਹਾਂ ਦੇ ਵਿਰੋਧਾਂ ਨਾਲ ਭਰੀ ਸਮੁੱਚੀ 'ਦ੍ਵੈਤ' ਦੇ ਯੁੱਧ ਤੋਂ ਮੁਕਤ ਹੋਣਾ ਹੈ। ਤੁਹਾਡੀ ਤਕਦੀਰ ਪਰਮੇਸ਼ਰ ਦੀ ਸਦੀਵੀ ਉਪਜਾਊ ਅੰਗੂਰਵਾੜੀ ਵਿੱਚ ਫਲਦਾਇਕ ਅੰਗੂਰ ਵੇਲਾਂ ਬਣਨਾ ਹੈ।

ਜਿਸ ਤਰ੍ਹਾਂ ਕਿਸੇ ਜੀਵਿਤ ਅੰਗੂਰ ਵੇਲ ਦੀ ਜੀਵਿਤ ਟਹਿਣੀ, ਜ਼ਮੀਨ ਵਿੱਚ ਦੱਬੀ ਜਾਵੇ ਤਾਂ ਉਸ ਦੀ ਜੜ੍ਹ ਲੱਗ ਜਾਂਦੀ ਹੈ ਅਤੇ ਉਹ ਆਪਣੀ ਮਾਂ-ਵੇਲ ਵਾਂਗ ਹੀ, ਅੰਗੂਰ ਉਪਜਾਉਣ ਵਾਲੀ ਵੱਖਰੀ ਵੇਲ ਬਣ ਜਾਂਦੀ ਹੈ, ਉਸੇ ਤਰ੍ਹਾਂ 'ਇਨਸਾਨ' ਰੱਬੀ 'ਅੰਗੂਰ-ਵੇਲ' ਦੀ ਇੱਕ ਜੀਵਤ ਟਹਿਣੀ ਹੈ। ਜਦ ਉਸ ਨੂੰ ਪਰਮੇਸ਼ਰ-ਰੂਪੀ ਭੋਂ ਵਿੱਚ ਦੱਬਿਆ ਜਾਵੇਗਾ ਤਾਂ ਉਹ ਪਰਮੇਸ਼ਰ ਨਾਲ ਸਥਾਈ ਰੂਪ ਵਿੱਚ ਜੁੜਿਆ ਹੋਇਆ ਇੱਕ 'ਪਰਮੇਸ਼ਰ' ਬਣ ਜਾਵੇਗਾ।

ਕੀ 'ਮਨੁੱਖ' ਨੂੰ ਜੀਵਨ ਪ੍ਰਾਪਤ ਕਰਨ ਲਈ ਜਿਉਂਦਿਆਂ ਦੱਬ ਦਿੱਤਾ ਜਾਵੇਗਾ?

ਹਾਂ, ਨਿਰਸੰਦੇਹ ਹਾਂ। ਜਦ ਤੱਕ ਤੁਹਾਨੂੰ ਜ਼ਿੰਦਗੀ ਤੇ ਮੌਤ ਦੀ ਦ੍ਵੈਤ ਪ੍ਰਤੀ ਦਫ਼ਨ ਨਾ ਕਰ ਦਿੱਤਾ ਜਾਵੇ, ਤੁਸੀਂ 'ਹੋਂਦ' ਦੀ ਏਕਤਾ ਵਿੱਚ ਪੁਨਰ-ਜੀਵਿਤ ਨਹੀਂ ਹੋ ਸਕੋਗੇ।

ਜਦ ਤੱਕ ਤੁਹਾਨੂੰ 'ਪ੍ਰੇਮ' ਦੇ ਅੰਗੂਰਾਂ ਉੱਤੇ ਨਾ ਪਾਲਿਆ ਜਾਵੇ, ਤੁਸੀਂ 'ਦੈਵੀ-ਗਿਆਨ' ਦੀ ਸ਼ਰਾਬ ਨਾਲ ਪੂਰਨ ਨਹੀਂ ਹੋ ਸਕੋਗੇ।

ਅਤੇ ਜਦ ਤਕ ਤੁਸੀਂ 'ਦੈਵੀ-ਗਿਆਨ' ਦੀ ਸ਼ਰਾਬ ਨਾਲ ਮਸਤ ਨਹੀਂ ਹੋਵੋਗੇ, ਤੁਹਾਨੂੰ 'ਸੁਤੰਤਰਤਾ' ਦਾ ਚੁੰਮਣ ਦੁਬਾਰਾ ਹੋਸ਼ ਵਿੱਚ ਨਹੀਂ ਲਿਆ ਸਕੇਗਾ।

ਜਦ ਤੁਸੀਂ ਧਰਤੀ ਦੀ ਅੰਗੂਰ ਵੇਲ ਦਾ ਫਲ ਖਾਂਦੇ ਹੋ ਤਾਂ ਤੁਸੀਂ 'ਪ੍ਰੇਮ' ਦਾ ਭੋਜਨ ਨਹੀਂ ਖਾਂਦੇ। ਤੁਸੀਂ ਇੱਕ ਛੋਟੀ ਭੁੱਖ ਨੂੰ ਤ੍ਰਿਪਤ ਕਰਨ ਲਈ ਇੱਕ ਵੱਡੀ ਭੁੱਖ ਨੂੰ ਭੋਜਨ ਬਣਾ ਲੈਂਦੇ ਹੋ।

ਜਦ ਤੁਸੀਂ ਧਰਤੀ ਦੀ ਅੰਗੂਰ ਵੇਲ ਦਾ ਰਸ ਪੀਂਦੇ ਹੋ, ਤਾਂ ਤੁਸੀਂ ਦੈਵੀ-ਗਿਆਨ ਦਾ ਰਸ ਨਹੀਂ ਪੀਂਦੇ। ਤੁਸੀਂ ਪੀੜ ਨੂੰ ਥੋੜ੍ਹੀ ਦੇਰ ਲਈ ਭੁਲਾ ਦੇਣ ਵਾਲਾ ਨਸ਼ਾ ਪੀਂਦੇ ਹੋ, ਜਿਸ ਦਾ ਅਸਰ ਖ਼ਤਮ ਹੁੰਦੇ ਹੀ ਤੁਸੀਂ ਦੂਣੀ ਪੀੜ ਦਾ ਸ਼ਿਕਾਰ ਹੋ ਜਾਂਦੇ ਹੋ। ਤੁਸੀਂ ਇੱਕ ਦੁੱਖਦਾਈ ਹਉਂ ਤੋਂ ਦੂਰ ਦੌੜਦੇ ਹੋ, ਜਦ ਕਿ ਉਹੀ ਹਉਂ ਤੁਹਾਨੂੰ ਅਗਲੇ ਮੋੜ ਤੇ ਸਾਹਮਣੇ ਖੜ੍ਹੀ ਦਿਖਾਈ ਦਿੰਦੀ ਹੈ।

ਜਿਹੜੇ ਅੰਗੂਰ ਤੁਹਾਨੂੰ ਮੀਰਦਾਦ ਪੇਸ਼ ਕਰਦਾ ਹੈ, ਉਨ੍ਹਾਂ ਨੂੰ ਨਾ ਉੱਲੀ ਲੱਗਦੀ ਹੈ ਅਤੇ ਨਾ ਹੀ ਉਹ ਗਲਦੇ-ਸੜਦੇ ਹਨ। ਉਨ੍ਹਾਂ ਨਾਲ ਇੱਕ ਵਾਰ ਤ੍ਰਿਪਤ

ਹੋ ਜਾਣਾ, ਸਦਾ ਲਈ ਤ੍ਰਿਪਤ ਹੋ ਜਾਣਾ ਹੈ। ਜਿਹੜੀ ਸ਼ਰਾਬ ਉਹਨੇ ਤੁਹਾਡੇ ਲਈ ਕੱਢੀ ਹੈ, ਉਹ ਉਨ੍ਹਾਂ ਹੋਠਾਂ ਤੋਂ ਬਰਦਾਸ਼ਤ ਨਹੀਂ ਹੋ ਸਕਦੀ, ਜਿਹੜੇ ਸੜਨ ਤੋਂ ਡਰਦੇ ਹਨ, ਪਰ ਉਹ ਸ਼ਰਾਬ ਉਨ੍ਹਾਂ ਦਿਲਾਂ ਵਿੱਚ ਜਿਹੜੇ ਅਨੰਤ ਸਦੀਵਤਾ ਤੱਕ ਆਤਮ-ਵਿਸਮ੍ਰਿਤੀ ਵਿੱਚ ਮਗਨ ਰਹਿਣਾ ਚਾਹੁੰਦੇ ਹਨ, ਨਵੀਂ ਜਾਨ ਪਾ ਦਿੰਦੀ ਹੈ।

ਕੀ ਤੁਹਾਡੇ ਵਿੱਚ ਕੋਈ ਅਜਿਹੇ ਵਿਅਕਤੀ ਹਨ, ਜਿਨ੍ਹਾਂ ਦੇ ਅੰਦਰ ਮੇਰੇ ਅੰਗੂਰਾਂ ਦੀ ਭੁੱਖ ਜਾਗੀ ਹੋਵੇ ? ਉਹ ਆਪਣੀਆਂ ਟੋਕਰੀਆਂ ਚੁੱਕ ਕੇ ਅੱਗੇ ਆ ਜਾਣ।

ਕੀ ਏਥੇ ਕੋਈ ਮੇਰੇ ਰਸ ਦੇ ਪਿਆਸੇ ਵੀ ਹਨ ? ਉਹ ਆਪਣੇ ਪਿਆਲੇ ਲੈ ਆਉਣ, ਕਿਉਂਕਿ ਮੀਰਦਾਦ ਆਪਣੀ ਫ਼ਸਲ ਨਾਲ ਲੱਦਿਆ ਹੋਇਆ ਹੈ ਅਤੇ ਰਸ ਦੀ ਬਹੁਲਤਾ ਨਾਲ ਉਹਦਾ ਸਾਹ ਘੁਟ ਰਿਹਾ ਹੈ।

'ਪਵਿੱਤਰ ਅੰਗੂਰ ਵੇਲ ਦਾ ਦਿਨ' ਆਤਮ-ਵਿਸਮ੍ਰਿਤੀ ਦਾ ਦਿਨ ਸੀ। ਉਹ 'ਪ੍ਰੇਮ' ਦੀ ਸ਼ਰਾਬ ਨਾਲ ਮਸਤ ਹੋਇਆ ਤੇ 'ਦੈਵੀ-ਗਿਆਨ' ਦੇ ਪ੍ਰਕਾਸ਼ ਵਿੱਚ ਨ੍ਹਾਤਾ ਹੋਇਆ ਦਿਨ ਸੀ। ਉਹ 'ਸੁਤੰਤਰਤਾ' ਦੇ ਖੰਭਾਂ ਦੀ ਤਾਲ-ਪੂਰਨ ਧੜਕਣ ਨਾਲ ਅਨੰਦਿਤ ਹੋਇਆ ਦਿਨ ਸੀ। ਉਹ ਰੋਕਾਂ ਪੱਧਰੀਆਂ ਕਰਨ ਦਾ ਦਿਨ ਸੀ। ਉਹ ਇੱਕ ਨੂੰ ਸਭ ਵਿੱਚ ਅਤੇ ਸਭ ਨੂੰ ਇੱਕ ਵਿੱਚ ਵਿਲੀਨ ਕਰਨ ਦਾ ਦਿਨ ਸੀ। ਪਰ ਦੇਖੋ ਅੱਜ ਉਹ ਦਿਨ ਕੀ ਦਾ ਕੀ ਬਣ ਕੇ ਰਹਿ ਗਿਆ ਹੈ ?

ਇਹ ਰੋਗੀ ਸ੍ਵੈ ਦੇ ਦਾਹਵੇ ਦਾ ਹਫ਼ਤਾ ਬਣ ਗਿਆ ਹੈ; ਇਹ ਕਮੀਨੇ ਲੋਭ ਦਾ ਵਪਾਰ ਕਰਦੇ, ਕਮੀਨੇ ਲੋਭ ਦਾ ਹਫ਼ਤਾ ਬਣ ਗਿਆ ਹੈ; ਇਹ ਗ਼ੁਲਾਮੀ ਨਾਲ ਕਲੋਲ ਕਰਦੀ ਗ਼ੁਲਾਮੀ ਦਾ ਹਫ਼ਤਾ ਬਣ ਗਿਆ ਹੈ; ਇਹ ਅਗਿਆਨਤਾ ਦਾ ਸਤ-ਭੰਗ ਕਰਦੀ, ਅਗਿਆਨਤਾ ਦਾ ਹਫ਼ਤਾ ਬਣ ਗਿਆ ਹੈ।

ਅਤੇ 'ਬੇੜੀ', ਜਿਸ ਵਿੱਚ ਕਦੇ 'ਵਿਸ਼ਵਾਸ', 'ਪ੍ਰੇਮ' ਅਤੇ 'ਸੁਤੰਤਰਤਾ' ਦੀ ਸ਼ਰਾਬ ਕੱਢੀ ਜਾਂਦੀ ਸੀ, ਉਹ ਅੰਗੂਰ ਪੀੜਨ ਦੇ ਇੱਕ ਵੱਡੇ ਵੇਲਣੇ ਅਤੇ ਘਿਨਾਉਣੀ ਵਪਾਰ-ਮੰਡੀ ਵਿੱਚ ਬਦਲ ਦਿੱਤੀ ਗਈ ਹੈ। ਉਹ ਤੁਹਾਡੀਆਂ ਅੰਗੂਰ- ਵਾੜੀਆਂ ਦੀ ਉਪਜ ਤੁਹਾਡੇ ਕੋਲੋਂ ਲੈ ਲੈਂਦੀ ਹੈ ਅਤੇ ਉਹਨੂੰ ਬੁੱਧੀ ਭ੍ਰਿਸ਼ਟ ਕਰਨ ਵਾਲੀ ਸ਼ਰਾਬ ਦਾ ਰੂਪ ਦੇ ਕੇ, ਤੁਹਾਨੂੰ ਵਾਪਸ ਵੇਚ ਦਿੰਦੀ ਹੈ। ਉਹ ਤੁਹਾਡੇ ਹੱਥਾਂ ਦੀ ਮਿਹਨਤ ਨਾਲ ਹੀ ਤੁਹਾਡੀਆਂ ਹੱਥ-ਕੜੀਆਂ ਘੜ ਲੈਂਦੀ ਹੈ। ਤੁਹਾਡੀ ਮਿਹਨਤ ਦੇ ਪਸੀਨੇ ਨੂੰ ਹੀ ਤੁਹਾਡੇ ਮੱਥੇ ਨੂੰ ਸਾੜਨ ਵਾਲੇ ਅੰਗਿਆਰ ਬਣਾ ਲੈਂਦੀ ਹੈ।

'ਬੇੜੀ' ਆਪਣੇ ਨਿਸ਼ਚਿਤ ਮਾਰਗ ਤੋਂ ਬਹੁਤ ਦੂਰ ਭਟਕ ਗਈ ਹੈ। ਪਰ ਹੁਣ ਉਹਦੇ ਪਤਵਾਰ ਨੂੰ ਠੀਕ ਦਿਸ਼ਾ ਪ੍ਰਦਾਨ ਕਰ ਦਿੱਤੀ ਗਈ ਹੈ। ਉਹਦਾ ਕੁੱਲ

ਬੇਜਾਨ ਬੋਝ ਤੋਂ ਛੁਟਕਾਰਾ ਕਰ ਦਿੱਤਾ ਜਾਵੇਗਾ ਤਾਂ ਜੋ ਉਹ ਬਹੁਤ ਅਸਾਨੀ ਨਾਲ ਸੁਰੱਖਿਅਤ ਤੌਰ ਤੇ ਆਪਣਾ ਸਫ਼ਰ ਪੂਰਾ ਕਰ ਸਕੇ।

ਇਸ ਲਈ ਸਾਰੇ ਉਪਹਾਰ, ਉਪਹਾਰ ਦੇਣ ਵਾਲਿਆਂ ਨੂੰ ਵਾਪਸ ਕਰ ਦਿੱਤੇ ਜਾਣਗੇ ਅਤੇ ਸਭ ਕਰਜ਼ਦਾਰਾਂ ਦੇ ਕਰਜ਼ੇ ਮਾਫ਼ ਕਰ ਦਿੱਤੇ ਜਾਣਗੇ। 'ਬੇੜੀ' ਪਰਮੇਸ਼ਰ ਤੋਂ ਬਿਨਾਂ ਕਿਸੇ ਦੂਜੇ ਨੂੰ ਦਾਤਾ ਸਵੀਕਾਰ ਨਹੀਂ ਕਰਦੀ ਅਤੇ 'ਪਰਮੇਸ਼ਰ' ਨਹੀਂ ਚਾਹੁੰਦਾ ਕਿ ਕੋਈ ਮਨੁੱਖ ਕਰਜ਼ਾਈ ਹੋਵੇ—ਖ਼ੁਦ ਪਰਮੇਸ਼ਰ ਦਾ ਵੀ।

ਇਹ ਸਿੱਖਿਆ ਮੈਂ 'ਨੂਹ' ਨੂੰ ਦਿਤੀ ਸੀ।
ਓਹੋ ਸਿੱਖਿਆ ਮੈਂ ਤੁਹਾਨੂੰ ਦੇ ਰਿਹਾ ਹਾਂ।

## ਕੀ ਸੱਚ ਦਾ ਉਪਦੇਸ਼ ਸਭ ਨੂੰ ਦੇਣਾ ਚਾਹੀਦਾ ਹੈ ਜਾਂ ਕੁਝ ਚੁਣੇ ਹੋਏ ਲੋਕਾਂ ਨੂੰ ?

### ਮੀਰਦਾਦ ਅੰਗੂਰ ਵੇਲ ਦੇ ਉਤਸਵ ਤੋਂ ਇੱਕ ਦਿਨ ਪਹਿਲੋਂ ਆਪਣੇ ਅਲੋਪ ਹੋਣ ਦਾ ਭੇਦ ਖੋਲ੍ਹਦਾ ਹੈ ਤੇ ਝੂਠੀ ਸੱਤਾ ਦੀ ਗੱਲ ਕਰਦਾ ਹੈ।

*ਨਰੌਂਦਾ:* ਜਦੋਂ ਪ੍ਰੀਤੀ-ਭੋਜਨ ਸਿਰਫ਼ ਇੱਕ ਯਾਦ ਬਣ ਕੇ ਰਹਿ ਗਿਆ ਤਾਂ ਉਸ ਦੇ ਕਾਫ਼ੀ ਦਿਨ ਬਾਅਦ, 'ਸੱਤੇ ਸਾਥੀ' 'ਪਰਬਤੀ-ਨਿਵਾਸ' ਵਿੱਚ 'ਮੁਰਸ਼ਦ' ਦੇ ਦੁਆਲੇ ਜੁੜੇ ਹੋਏ ਸਨ। ਉਹ ਉਸ ਦਿਨ ਦੀਆਂ ਯਾਦਗਾਰੀ ਘਟਨਾਵਾਂ ਨੂੰ ਮੁੜ ਯਾਦ ਕਰ ਰਹੇ ਸਨ, ਪਰ 'ਮੁਰਸ਼ਦ' ਖ਼ਾਮੋਸ਼ ਸੀ। ਕੁਝ ਲੋਕ ਜਨ-ਸਮੂਹ ਦੁਆਰਾ ਮੁਰਸ਼ਦ ਦੇ ਵਿਆਖਿਆਨ ਪ੍ਰਤੀ ਪ੍ਰਗਟ ਕੀਤੇ ਭਾਰੇ ਉਤਸ਼ਾਹ ਉੱਤੇ ਹੈਰਾਨੀ ਪ੍ਰਗਟ ਕਰ ਰਹੇ ਸਨ। ਦੂਸਰੇ ਸਾਥੀ ਸ਼ਮਦਾਮ ਦੇ ਉਸ ਸਮੇਂ ਦੇ ਅਜਬ ਤੇ ਭੇਦ-ਭਰੇ ਵਿਹਾਰ ਉੱਤੇ ਟਿੱਪਣੀ ਕਰ ਰਹੇ ਸਨ, ਜਦੋਂ ਕਰਜ਼ਿਆਂ ਦੀਆਂ ਸੈਂਕੜੇ ਲਿਖਤਾਂ ਬੇੜੀ ਦੇ ਖ਼ਜ਼ਾਨੇ ਵਿੱਚੋਂ ਕੱਢ ਕੇ ਸਭ ਦੇ ਸਾਹਮਣੇ ਪਾੜ ਦਿੱਤੀਆਂ ਗਈਆਂ ਸਨ, ਸ਼ਰਾਬ ਦੇ ਸੈਂਕੜੇ ਮਰਤਬਾਨ ਅਤੇ ਮਟਕੇ ਲੋਕਾਂ ਵਿੱਚ ਮੁਫ਼ਤ ਵੰਡ ਦਿੱਤੇ ਗਏ ਸਨ ਅਤੇ ਅਨੇਕ ਕੀਮਤੀ ਤੋਹਫ਼ੇ, ਦੇਣ ਵਾਲਿਆਂ ਨੂੰ ਵਾਪਸ ਕਰ ਦਿੱਤੇ ਗਏ ਸਨ। ਸਾਡੀ ਉਮੀਦ ਤੋਂ ਬਿਲਕੁਲ ਉਲਟ ਸ਼ਮਦਾਮ ਨੇ ਇਸ ਸਭ ਦਾ ਕੋਈ ਵਿਰੋਧ ਨਾ ਕੀਤਾ ਬਲਕਿ ਉਹ ਚੁੱਪ-ਚਾਪ ਅੱਥਰੂ-ਭਰੀਆਂ ਅੱਖਾਂ ਨਾਲ ਇਹ ਸਾਰੀ ਕਾਰਵਾਈ ਦੇਖਦਾ ਰਿਹਾ।

ਬੈਨੂਨ ਨੇ ਕਿਹਾ ਕਿ ਬੇਸ਼ੱਕ ਤਾੜੀਆਂ ਮਾਰਦੇ ਅਤੇ ਵਾਹ-ਵਾਹ ਕਰਦੇ ਲੋਕਾਂ ਦੇ ਗਲੇ ਬੈਠ ਗਏ ਸਨ, ਪਰ ਉਨ੍ਹਾਂ ਦੀ ਸ਼ਲਾਘਾ ਏਨੀ ਮੁਰਸ਼ਦ ਦੇ ਬਚਨਾਂ ਲਈ ਨਹੀਂ ਸੀ, ਜਿੰਨੀ ਕਰਜ਼ੇ ਮਾਫ਼ ਕਰ ਦਿੱਤੇ ਜਾਣ ਅਤੇ ਸੁਗਾਤਾਂ ਵਾਪਸ ਕਰ ਦਿੱਤੇ ਜਾਣ

ਲਈ ਸੀ। ਉਹਨੇ 'ਮੁਰਸ਼ਦ' ਦੀ ਹਲਕੀ ਜਿਹੀ ਅਲੋਚਨਾ ਵੀ ਕੀਤੀ ਕਿ ਉਸ ਨੇ ਅਜਿਹੀ ਭੀੜ ਉੱਤੇ ਆਪਣਾ ਸਮਾਂ ਨਸ਼ਟ ਕਿਉਂ ਕੀਤਾ, ਜਿਸ ਨੂੰ ਖਾਣ-ਪੀਣ ਅਤੇ ਜੀਅ-ਪਰਚਾਵੇ ਤੋਂ ਵੱਧ ਕਿਸੇ ਵੱਡੀ ਖ਼ੁਸ਼ੀ ਦੀ ਤਲਾਸ਼ ਨਹੀਂ ਸੀ। ਉਹਦਾ ਵਿਚਾਰ ਸੀ ਕਿ ਸੱਚ ਦਾ ਉਪਦੇਸ਼ ਬਿਨਾਂ ਸੋਚੇ ਸਮਝੇ ਹਰ ਕਿਸੇ ਨੂੰ ਨਹੀਂ ਦੇਣਾ ਚਾਹੀਦਾ। ਇਹ ਉਪਦੇਸ਼ ਗਿਣੇਂ-ਚੁਣੇਂ ਲੋਕਾਂ ਨੂੰ ਹੀ ਦੇਣਾ ਚਾਹੀਦਾ ਹੈ। ਇਹ ਸੁਣ ਕੇ 'ਮੁਰਸ਼ਦ' ਨੇ ਕਿਹਾ:

*ਮੀਰਦਾਦ:* ਹਵਾ ਵਿੱਚ ਲਿਆ ਤੁਹਾਡਾ ਸਾਹ, ਕਿਸੇ ਨਾ ਕਿਸੇ ਛਾਤੀ ਵਿੱਚ ਜ਼ਰੂਰ ਦਾਖ਼ਲ ਹੋਵੇਗਾ। ਇਹ ਨਾ ਪੁੱਛੋ ਕਿ ਉਹ ਛਾਤੀ ਕਿਸ ਦੀ ਹੈ। ਸਿਰਫ਼ ਇਸ ਗੱਲ ਦਾ ਧਿਆਨ ਰੱਖੋ ਕਿ ਤੁਹਾਡਾ ਸਾਹ ਪਵਿੱਤਰ ਹੋਵੇ।

ਤੁਹਾਡਾ ਸ਼ਬਦ ਅਵੱਸ਼ ਕਿਸੇ ਕੰਨ ਨੂੰ ਢੂੰਡੇਗਾ ਅਤੇ ਉਸ ਨੂੰ ਉਹ ਕੰਨ ਲੱਭ ਵੀ ਪਵੇਗਾ। ਇਹ ਨਾ ਪੁੱਛੋ ਕਿ ਉਹ ਕੰਨ ਕਿਸ ਦਾ ਹੈ। ਸਿਰਫ਼ ਇਸ ਗੱਲ ਦਾ ਧਿਆਨ ਰੱਖੋ ਕਿ ਉਹ ਸ਼ਬਦ 'ਸੁਤੰਤਰਤਾ' ਦਾ ਸੱਚਾ ਦੂਤ ਹੋਵੇ।

ਤੁਹਾਡਾ ਮੂਕ ਵਿਚਾਰ ਅਵੱਸ਼ ਕਿਸੇ ਨਾ ਕਿਸੇ ਜੀਭ ਨੂੰ ਬੋਲਣ ਲਈ ਪ੍ਰੇਰਿਤ ਕਰੇਗਾ। ਇਹ ਨਾ ਪੁੱਛੋ ਕਿ ਉਹ ਜੀਭ ਕਿਸ ਦੀ ਹੈ। ਸਿਰਫ਼ ਇਹ ਤਸੱਲੀ ਕਰੋ ਕਿ ਉਹ ਵਿਚਾਰ ਪ੍ਰੇਮ-ਭਰੇ 'ਦੈਵੀ-ਗਿਆਨ' ਦੇ ਪ੍ਰਕਾਸ਼ ਨਾਲ ਭਰਪੂਰ ਹੋਵੇ।

ਕਿਸੇ ਵੀ ਜਤਨ ਨੂੰ ਵਿਅਰਥ ਗਿਆ ਨਾ ਸਮਝੋ। ਕਈ ਬੀਜ ਸਾਲਾਂ-ਬੱਧੀ ਜ਼ਮੀਨ ਵਿੱਚ ਦੱਬੇ ਰਹਿੰਦੇ ਹਨ ਅਤੇ ਪਹਿਲੀ ਅਨੁਕੂਲ ਰੁੱਤ ਦੇ ਸਾਹ ਨਾਲ ਝੱਟ-ਪਟ ਪੁੰਗਰ ਪੈਂਦੇ ਹਨ।

'ਸੱਚ' ਦਾ ਬੀਜ ਸਭ ਇਨਸਾਨਾਂ ਤੇ ਵਸਤਾਂ ਦੇ ਅੰਦਰ ਮੌਜੂਦ ਹੈ। ਤੁਹਾਡਾ ਕੰਮ 'ਸੱਚ' ਨੂੰ ਬੀਜਣਾ ਨਹੀਂ, ਉਹਦੇ ਪੁੰਗਰਨ ਲਈ ਸੁਖਾਵੀਂ ਰੁੱਤ ਤਿਆਰ ਕਰਨਾ ਹੈ।

ਅਨੰਤਤਾ ਵਿੱਚ ਸਭ ਕੁਝ ਸੰਭਵ ਹੈ। ਇਸ ਲਈ ਕਿਸੇ ਵੀ ਮਨੁੱਖ ਦੀ ਸੁਤੰਤਰਤਾ ਬਾਰੇ ਨਿਰਾਸ਼ ਨਾ ਹੋਵੋ, ਬਲਕਿ ਸਮਾਨ ਵਿਸ਼ਵਾਸ ਅਤੇ ਉਤਸ਼ਾਹ ਨਾਲ ਸਭ ਤਕ ਮੁਕਤੀ ਦਾ ਸੰਦੇਸ਼ ਪਹੁੰਚਾਉ—ਜਿਨ੍ਹਾਂ ਦੇ ਹਿਰਦੇ ਵਿੱਚ ਇਸ ਉਪਦੇਸ਼ ਦੀ ਤਾਂਘ ਹੈ, ਉਨ੍ਹਾਂ ਤੱਕ ਵੀ ਅਤੇ ਜਿਨ੍ਹਾਂ ਦੇ ਅੰਦਰ ਇਹ ਤਾਂਘ ਨਹੀਂ ਹੈ, ਉਨ੍ਹਾਂ ਤੱਕ ਵੀ ਕਿਉਂਕਿ ਜਿਨ੍ਹਾਂ ਦੇ ਅੰਦਰ ਅੱਜ ਤਾਂਘ ਨਹੀਂ ਹੈ, ਕਿਸੇ ਦਿਨ ਅਵੱਸ਼ ਹੀ ਉਨ੍ਹਾਂ ਦੇ ਅੰਦਰ ਤਾਂਘ ਪੈਦਾ ਹੋ ਜਾਵੇਗੀ। ਜਿਨ੍ਹਾਂ ਦੇ ਅੱਜ ਪਰ ਨਹੀਂ ਹਨ, ਉਹ ਵੀ ਇੱਕ ਦਿਨ 'ਧੁੱਪ' ਵਿੱਚ ਆਪਣੇ ਪਰ ਫੜਫੜਾਉਣ ਲੱਗ ਪੈਣਗੇ ਅਤੇ ਅਕਾਸ਼ ਦੀਆਂ ਦੂਰ-ਦੁਰਾਡੀਆਂ ਅਤੇ ਅਗੰਮ ਹੱਦਾਂ ਨੂੰ ਪਾਰ ਕਰ ਜਾਣਗੇ।

*ਮਿਕਾਸਟਰ:* ਸਾਨੂੰ ਇਸ ਗੱਲ ਦਾ ਬਹੁਤ ਦੁੱਖ ਹੈ ਕਿ ਸਾਡੇ ਬਾਰ-ਬਾਰ ਪੁੱਛਣ ਦੇ ਬਾਵਜੂਦ 'ਮੁਰਸ਼ਦ' ਨੇ ਅੱਜ ਤੱਕ ਸਾਨੂੰ 'ਅੰਗੂਰ-ਵੇਲ' ਦੇ ਉਤਸਵ ਤੋਂ ਇੱਕ ਦਿਨ ਪਹਿਲੋਂ, ਭੇਤ-ਭਰੇ ਢੰਗ ਨਾਲ ਅਲੋਪ ਹੋ ਜਾਣ ਬਾਰੇ ਕੁਝ ਨਹੀਂ ਦੱਸਿਆ। ਕੀ ਅਸੀਂ ਮੁਰਸ਼ਦ ਦੇ ਵਿਸ਼ਵਾਸ ਦੇ ਪਾਤਰ ਨਹੀਂ ਹਾਂ ?

***ਮੀਰਦਾਦ:*** ਜੋ ਕੋਈ ਵੀ ਮੇਰੇ ਪ੍ਰੇਮ ਦਾ ਪਾਤਰ ਹੈ, ਉਹ ਅਵੱਸ਼ ਹੀ ਮੇਰੇ ਵਿਸ਼ਵਾਸ ਦਾ ਵੀ ਪਾਤਰ ਹੈ। ਕੀ ਵਿਸ਼ਵਾਸ 'ਪ੍ਰੇਮ' ਤੋਂ ਵੱਡਾ ਹੁੰਦਾ ਹੈ, ਮਿਕਾਸਟਰ ? ਕੀ ਮੈਂ ਤੁਹਾਨੂੰ ਬਿਨਾਂ ਸੰਕੋਚ ਦੇ ਆਪਣੇ ਦਿਲ ਵਿੱਚ ਥਾਂ ਨਹੀਂ ਦਿੱਤੀ ਹੋਈ ?

ਜੇ ਮੈਂ ਤੁਹਾਡੇ ਨਾਲ ਉਸ ਅਸੁਖਾਵੀਂ ਘਟਨਾ ਦਾ ਜ਼ਿਕਰ ਨਹੀਂ ਕੀਤਾ ਤਾਂ ਉਸ ਦਾ ਅਸਲ ਵਿੱਚ ਇਹ ਕਾਰਨ ਸੀ ਕਿ ਮੈਂ ਸ਼ਮਦਾਮ ਨੂੰ ਪ੍ਰਾਸ਼ਚਿਤ ਲਈ ਵਕਤ ਦੇਣਾ ਚਾਹੁੰਦਾ ਸੀ ਕਿਉਂਕਿ ਸ਼ਮਦਾਮ ਨੇ ਹੀ ਉਸ ਸ਼ਾਮ ਦੋ ਅਜਨਬੀਆਂ ਦੀ ਸਹਾਇਤਾ ਨਾਲ ਮੈਨੂੰ 'ਪਰਬਤੀ ਨਿਵਾਸ' ਤੋਂ ਜ਼ੋਰਾ-ਜਬਰੀ ਚੁੱਕ ਕੇ 'ਕਾਲੀ ਖੱਡ' ਵਿੱਚ ਸੁੱਟ ਦਿੱਤਾ ਸੀ। ਅਭਾਗਾ ਸ਼ਮਦਾਮ! ਉਸ ਨੇ ਸੁਪਨੇ ਵਿੱਚ ਵੀ ਨਹੀਂ ਸੀ ਸੋਚਿਆ ਕਿ 'ਕਾਲੀ ਖੱਡ' ਵੀ ਮੀਰਦਾਦ ਦਾ ਰੇਸ਼ਮੀ ਹੱਥਾਂ ਨਾਲ ਸੁਆਗਤ ਕਰੇਗੀ ਅਤੇ ਉਹਦੇ ਚੋਟੀ ਤੱਕ ਵਾਪਸ ਪਹੁੰਚਣ ਲਈ ਜਾਦੂ ਦੀਆਂ ਪੌੜੀਆਂ ਖੜ੍ਹੀਆਂ ਕਰ ਦੇਵੇਗੀ।

*ਨਰੌਂਦਾ:* ਇਹ ਸੁਣ ਕੇ ਅਸੀਂ ਸਾਰੇ ਭੈਭੀਤ ਅਤੇ ਸੁੰਨ ਹੋ ਗਏ। ਸਾਡੇ ਵਿੱਚੋਂ ਕਿਸੇ ਨੂੰ ਵੀ 'ਮੁਰਸ਼ਦ' ਤੋਂ ਇਹ ਪੁੱਛਣ ਦੀ ਹਿੰਮਤ ਨਾ ਪਈ ਕਿ ਜਿਸ ਖੱਡ ਵਿੱਚ ਸੁੱਟੇ ਜਾਣ ਦਾ ਸੁਭਾਵਿਕ ਤੇ ਅਵੱਸ਼ਕ ਸਿੱਟਾ ਮੌਤ ਹੁੰਦਾ ਹੈ, ਮੁਰਸ਼ਦ ਉਸ ਵਿੱਚੋਂ ਬਿਲਕੁਲ ਸਹੀ ਸਲਾਮਤ ਕਿਵੇਂ ਬਾਹਰ ਨਿਕਲ ਆਇਆ। ਕੁਝ ਦੇਰ ਅਸੀਂ ਸਭ ਹੀ ਗੂੰਗੇ ਬਣੇ ਰਹੇ।

*ਹਿਮਬਾਲ:* ਜਦ 'ਮੁਰਸ਼ਦ' ਸ਼ਮਦਾਮ ਨੂੰ ਪਿਆਰ ਕਰਦਾ ਹੈ ਤਾਂ ਸ਼ਮਦਾਮ ਉਸ ਨੂੰ ਕਿਉਂ ਸਤਾਉਂਦਾ ਹੈ ?

***ਮੀਰਦਾਦ:*** ਸ਼ਮਦਾਮ ਮੈਨੂੰ ਨਹੀਂ ਸਤਾਉਂਦਾ, ਸ਼ਮਦਾਮ, ਸ਼ਮਦਾਮ ਨੂੰ ਸਤਾਉਂਦਾ ਹੈ।

ਅੰਨ੍ਹਿਆਂ ਨੂੰ ਨਾਂ ਮਾਤਰ ਵੀ ਸੱਤਾ ਦੇ ਦਿੱਤੀ ਜਾਵੇ ਤਾਂ ਉਹ ਸਭ ਦੇਖਣ ਵਾਲਿਆਂ ਦੀਆਂ ਅੱਖਾਂ ਕੱਢ ਲੈਣਗੇ—ਉਨ੍ਹਾਂ ਦੀਆਂ ਵੀ ਜਿਹੜੇ ਉਨ੍ਹਾਂ ਨੂੰ ਸੁਜਾਖੇ ਬਣਾਉਣ ਲਈ ਸਿਰਤੋੜ ਜਤਨ ਕਰ ਰਹੇ ਹੋਣ।

ਕਿਸੇ ਗ਼ੁਲਾਮ ਨੂੰ ਸਿਰਫ਼ ਇੱਕ ਦਿਨ ਆਪਣੀ ਮਨ-ਮਰਜ਼ੀ ਕਰ ਲੈਣ ਦਿਓ ਅਤੇ ਉਹ ਸਾਰੇ ਸੰਸਾਰ ਨੂੰ ਗ਼ੁਲਾਮਾਂ ਦਾ ਸੰਸਾਰ ਬਣਾ ਦੇਵੇਗਾ। ਸਭ ਤੋਂ ਪਹਿਲੋਂ ਉਹ

ਉਨ੍ਹਾਂ 'ਤੇ ਡੰਡੇ ਬਰਸਾਏਗਾ ਅਤੇ ਉਨ੍ਹਾਂ ਦੇ ਪੈਰਾਂ ਵਿੱਚ ਬੇੜੀਆਂ ਪਾਵੇਗਾ, ਜਿਹੜੇ ਉਸ ਨੂੰ ਸੁਤੰਤਰ ਕਰਵਾਉਣ ਲਈ ਨਿਰੰਤਰ ਸਿਰਤੋੜ ਜਤਨ ਕਰ ਰਹੇ ਹਨ।

ਸੰਸਾਰ ਦੀ ਸਾਰੀ ਸੱਤਾ—ਉਸ ਦਾ ਸੋਮਾ ਜਾਂ ਆਧਾਰ ਕੁਝ ਵੀ ਹੋਵੇ—ਨਿਰਾ ਭਰਮ ਹੈ। ਇਹੋ ਕਾਰਨ ਹੈ ਕਿ ਉਹ ਆਪਣੀਆਂ ਅੱਡੀਆਂ ਦੀਆਂ ਕਿੱਲੀਆਂ ਖੜਕਾਉਂਦੀ ਹੈ, ਆਪਣੀ ਤਲਵਾਰ ਘੁਮਾਉਂਦੀ ਹੈ। ਉਹ ਬਹੁਤ ਸ਼ੋਰ-ਸ਼ਰਾਬੇ, ਚਮਕ-ਦਮਕ ਅਤੇ ਸ਼ਾਨੋ-ਸ਼ੌਕਤ ਨਾਲ ਅੱਗੇ ਵਧਦੀ ਹੈ ਤਾਂ ਜੋ ਕੋਈ ਵੀ ਉਹਦੇ ਕਪਟੀ ਹਿਰਦੇ ਅੰਦਰ ਝਾਤ ਪਾਉਣ ਦੀ ਹਿੰਮਤ ਨਾ ਕਰੇ। ਉਹ ਆਪਣੇ ਡਾਵਾਂਡੋਲ ਤਖ਼ਤ ਨੂੰ, ਬੰਦੂਕਾਂ ਅਤੇ ਨੇਜ਼ਿਆਂ ਦੇ ਸਹਾਰੇ ਥਿਰ ਰੱਖਣ ਦਾ ਜਤਨ ਕਰਦੀ ਹੈ। ਉਹ ਝੂਠੇ ਹੰਕਾਰ ਦੇ ਰੰਗ ਵਿੱਚ ਰੰਗੀ ਆਪਣੀ ਆਤਮਾ ਨੂੰ, ਭੈਭੀਤ ਕਰਨ ਵਾਲੇ ਤਵੀਤਾਂ, ਜਾਦੂਮਈ ਚਿੰਨ੍ਹਾਂ ਅਤੇ ਅੰਧਵਿਸ਼ਵਾਸਾਂ ਦੇ ਪਰਦੇ ਪਿੱਛੇ ਛੁਪਾਉਣਾ ਚਾਹੁੰਦੀ ਹੈ ਤਾਂ ਜੋ ਉਤਸੁਕ ਲੋਕਾਂ ਦੀਆਂ ਨਜ਼ਰਾਂ ਉਹਦੀ ਘ੍ਰਿਣਤ ਗ਼ਰੀਬੀ ਨੂੰ ਨਾ ਦੇਖ ਲੈਣ, ਲੋਕ ਉਸ ਦੇ ਖੋਖਲੇਪਣ ਤੋਂ ਜਾਣੂੰ ਨਾ ਹੋ ਜਾਣ।

ਏਹੋ ਜਿਹੀ ਸੱਤਾ, ਸੱਤਾ ਦਾ ਪ੍ਰਯੋਗ ਕਰਨ ਵਾਲੇ ਵਿਅਕਤੀ ਦੀਆਂ ਅੱਖਾਂ ਉੱਤੇ ਧੋਖੇ ਦਾ ਪਰਦਾ ਵੀ ਬਣ ਜਾਂਦੀ ਹੈ ਅਤੇ ਉਹਦੇ ਲਈ ਇੱਕ ਸਰਾਪ ਵੀ ਸਿੱਧ ਹੁੰਦੀ ਹੈ। ਸੱਤਾ ਹਰ ਸੂਰਤ ਵਿੱਚ ਆਪਣੇ ਆਪ ਨੂੰ ਥਿਰ ਜਾਂ ਕਾਇਮ ਰੱਖਣਾ ਚਾਹੁੰਦੀ ਹੈ, ਭਾਵੇਂ ਉਸ ਨੂੰ ਕਾਇਮ ਰੱਖਣ ਦਾ ਭਿਆਨਕ ਮੁੱਲ ਖ਼ੁਦ ਸੱਤਾਧਾਰੀ ਵਿਅਕਤੀ, ਉਹਦੀ ਸੱਤਾ ਨੂੰ ਸਵੀਕਾਰ ਕਰਨ ਵਾਲਿਆਂ ਅਤੇ ਉਹਦੀ ਸੱਤਾ ਦਾ ਵਿਰੋਧ ਕਰਨ ਵਾਲਿਆਂ ਦੀ ਤਬਾਹੀ ਦੇ ਰੂਪ ਵਿੱਚ ਹੀ ਕਿਉਂ ਨਾ ਅਦਾ ਕਰਨਾ ਪੈ ਜਾਵੇ।

ਸੱਤਾ ਦੀ ਹਵਸ ਦੇ ਕਾਰਨ ਲੋਕ ਸਦਾ ਅਸ਼ਾਂਤ ਰਹਿੰਦੇ ਹਨ। ਜਿਨ੍ਹਾਂ ਕੋਲ ਸੱਤਾ ਹੈ, ਉਹ ਉਸ ਨੂੰ ਕਾਇਮ ਰੱਖਣ ਲਈ ਨਿਰੰਤਰ ਜੂਝਦੇ ਰਹਿੰਦੇ ਹਨ। ਜਿਨ੍ਹਾਂ ਕੋਲ ਸੱਤਾ ਨਹੀਂ ਹੈ, ਉਹ ਜਿਨ੍ਹਾਂ ਕੋਲ ਸੱਤਾ ਹੈ, ਉਨ੍ਹਾਂ ਕੋਲੋਂ ਸੱਤਾ ਖੋਹਣ ਲਈ ਜੱਦੋ-ਜਹਿਦ ਕਰਦੇ ਰਹਿੰਦੇ ਹਨ। ਨਤੀਜਾ ਇਹ ਹੁੰਦਾ ਹੈ ਕਿ 'ਮਨੁੱਖ' ਅਤੇ ਉਸ ਵਿੱਚ ਛੁਪੇ ਹੋਏ ਪਰਮੇਸ਼ਰ ਵੱਲ ਕਿਸੇ ਦਾ ਧਿਆਨ ਨਹੀਂ ਜਾਂਦਾ, ਕੋਈ ਉਸ ਨੂੰ ਸੰਭਾਲਣ ਦੀ ਕੋਸ਼ਸ਼ ਨਹੀਂ ਕਰਦਾ, ਕੋਈ ਉਸ ਨਾਲ ਪ੍ਰੇਮ ਨਹੀਂ ਕਰਦਾ ਅਤੇ ਉਸ ਨੂੰ ਪੈਰਾਂ ਹੇਠ ਲਤਾੜੇ ਜਾਣ ਲਈ ਰਣ-ਭੂਮੀ ਵਿੱਚ ਬੇਸਹਾਰਾ ਛੱਡ ਦਿੱਤਾ ਜਾਂਦਾ ਹੈ।

ਇਹ ਯੁੱਧ ਏਨਾ ਭਿਅੰਕਰ ਹੈ ਅਤੇ ਇਸ ਵਿੱਚ ਭਾਗ ਲੈਣ ਵਾਲੇ ਯੋਧਾ ਖ਼ੂਨ ਖ਼ਰਾਬੇ ਦੇ ਏਨੇ ਮਤਵਾਲੇ ਹਨ ਕਿ ਕੋਈ ਵੀ ਨਕਲੀ ਦੁਲਹਨ ਦੇ ਚਿਹਰੇ ਤੋਂ ਰੰਗ-ਬਿਰੰਗਾ ਮਖੌਟਾ ਹਟਾਉਣ ਅਤੇ ਉਹਦੀ ਰਾਖਸ਼ੀ-ਕੁਰੂਪਤਾ ਨੂੰ ਪ੍ਰਗਟ ਕਰਨ ਦਾ ਜਤਨ ਨਹੀਂ ਕਰਦਾ—ਕੋਈ ਇੱਕ ਵੀ ਨਹੀਂ।

ਵਿਸ਼ਵਾਸ ਕਰੋ, ਓ ਸਾਧੂਓ! ਕੋਈ ਵੀ ਸੱਤਾ ਕੌਡੀ ਮੁੱਲ ਦੀ ਨਹੀਂ ਹੁੰਦੀ, ਸਿਵਾਏ 'ਦੈਵੀ-ਗਿਆਨ' ਦੀ ਸੱਤਾ ਦੇ, ਜੋ ਅਮੋਲਕ ਹੈ। ਉਹਦੀ ਪ੍ਰਾਪਤੀ ਲਈ ਕੋਈ ਵੀ ਕੁਰਬਾਨੀ ਵੱਡੀ ਨਹੀਂ, ਕੋਈ ਵੀ ਤਿਆਗ ਵੱਡਾ ਨਹੀਂ। ਉਹ ਸੱਤਾ ਇੱਕ ਵਾਰ ਪ੍ਰਾਪਤ ਕਰ ਲਵੋਗੇ ਤਾਂ ਉਹ ਅਨੰਤ ਕਾਲ ਤਕ ਤੁਹਾਡਾ ਸਾਥ ਦੇਵੇਗੀ। ਉਹ ਤੁਹਾਡੇ ਸ਼ਬਦਾਂ ਵਿੱਚ ਏਨੀ ਸ਼ਕਤੀ ਭਰ ਦੇਵੇਗੀ, ਜਿੰਨੀ ਸੰਸਾਰ ਦੀਆਂ ਸਾਰੀਆਂ ਫ਼ੌਜਾਂ ਦੇ ਹੱਥਾਂ ਵਿੱਚ ਵੀ ਕਦੇ ਨਹੀਂ ਆ ਸਕਦੀ। ਉਹ ਆਪਣੇ ਆਸ਼ੀਰਵਾਦ ਨਾਲ ਤੁਹਾਡੇ ਕਾਰਜਾਂ ਵਿੱਚ ਏਨੀ ਰਹਿਮਤ ਭਰ ਦੇਵੇਗੀ, ਜਿੰਨੀ ਸੰਸਾਰ ਦੀਆਂ ਸਭ ਸੱਤਾਵਾਂ ਮਿਲ ਕੇ ਵੀ ਸੰਸਾਰ ਦੀ ਝੋਲੀ ਵਿੱਚ ਪਾਉਣ ਦਾ ਸੁਪਨਾ ਤੱਕ ਨਹੀਂ ਲੈ ਸਕਦੀਆਂ।

'ਦੈਵੀ-ਗਿਆਨ' ਖ਼ੁਦ ਆਪਣੀ ਢਾਲ ਹੈ। 'ਪ੍ਰੇਮ' ਉਹਦੀ ਸ਼ਕਤੀਸ਼ਾਲੀ ਬਾਂਹ ਹੈ। ਦੈਵੀ-ਗਿਆਨ ਨਾ ਕਿਸੇ ਨੂੰ ਸਤਾਉਂਦਾ ਹੈ, ਨਾ ਕਿਸੇ ਉੱਤੇ ਅਤਿਆਚਾਰ ਕਰਦਾ ਹੈ। ਇਹ ਬੰਜਰ ਹਿਰਦਿਆਂ ਉੱਤੇ ਤ੍ਰੇਲ ਦੀ ਤਰ੍ਹਾਂ ਡਿੱਗਦਾ ਹੈ। ਇਹ ਉਸ ਨੂੰ ਪ੍ਰਵਾਨ ਨਾ ਕਰਨ ਵਾਲਿਆਂ ਨੂੰ ਵੀ, ਉਸੇ ਤਰ੍ਹਾਂ ਨਿਹਾਲ ਕਰਦਾ ਹੈ, ਜਿਸ ਤਰ੍ਹਾਂ ਪ੍ਰਵਾਨ ਕਰਨ ਵਾਲਿਆਂ ਨੂੰ। ਇਹਨੂੰ ਆਪਣੇ ਅੰਤਰੀਵ ਬਲ ਉੱਤੇ ਪੂਰਾ ਭਰੋਸਾ ਹੁੰਦਾ ਹੈ, ਇਸ ਲਈ ਇਸ ਨੂੰ ਕਿਸੇ ਬਾਹਰਲੇ ਬਲ ਦਾ ਸਹਾਰਾ ਨਹੀਂ ਲੈਣਾ ਪੈਂਦਾ। ਇਹ ਪੂਰਨ ਰੂਪ ਵਿੱਚ ਨਿਰਭਉ ਹੁੰਦਾ ਹੈ, ਇਸ ਲਈ ਇਸ ਨੂੰ ਕਿਸੇ ਉੱਤੇ ਆਪਣਾ ਅਧਿਕਾਰ ਜਮਾਉਣ ਲਈ ਭੈ ਦਾ ਹਥਿਆਰ ਨਹੀਂ ਵਰਤਣਾ ਪੈਂਦਾ।

ਦੈਵੀ-ਗਿਆਨ ਦੀ ਦ੍ਰਿਸ਼ਟੀ ਤੋਂ ਸੰਸਾਰ ਨਿਰਧਨ ਹੈ— ਬਿਲਕੁਲ ਨਿਰਧਨ ਹੈ। ਇਸ ਲਈ ਇਹ ਆਪਣੀ ਨਿਰਧਨਤਾ ਨੂੰ ਝੂਠੀ ਜਾਂ ਭਰਮ-ਭਰੀ ਸੱਤਾ ਦੇ ਪਰਦੇ ਪਿੱਛੇ ਛੁਪਾਉਣ ਦਾ ਜਤਨ ਕਰਦਾ ਹੈ। ਫੋਕੀ ਅਤੇ ਅਗਿਆਨਤਾ-ਭਰੀ ਸ਼ਕਤੀ, ਝੂਠੀ ਅਤੇ ਅਗਿਆਨਤਾ-ਭਰੀ ਸ਼ਕਤੀ ਨਾਲ, ਆਪਣੇ ਵਿਰੁੱਧ ਹਮਲਾ ਨਾ ਕਰਨ ਦੀ ਰਖ਼ਸ਼ਾ-ਸੰਧੀ ਕਰ ਲੈਂਦੀ ਹੈ। ਉਹ ਦੋਵੇਂ ਭੈ ਨੂੰ ਤਾਕਤ ਸੌਂਪ ਦਿੰਦੀਆਂ ਹਨ ਅਤੇ 'ਭੈ' ਉਨ੍ਹਾਂ ਦੋਹਾਂ ਨੂੰ ਤਬਾਹ ਕਰ ਦਿੰਦਾ ਹੈ।

ਕੀ ਸਦਾ ਇਸੇ ਤਰ੍ਹਾਂ ਨਹੀਂ ਹੁੰਦਾ ਆਇਆ ਕਿ ਦੁਰਬਲ ਆਪਣੀ ਦੁਰਬਲਤਾ ਦੀ ਰੱਖਿਆ ਕਰਨ ਲਈ ਇਕੱਠੇ ਹੋ ਜਾਂਦੇ ਹਨ? ਇਸ ਤਰ੍ਹਾਂ ਸੰਸਾਰ ਦੀ ਸੱਤਾ ਅਤੇ ਸੰਸਾਰ ਦਾ ਪਸ਼ੂ-ਬਲ, ਹੱਥ ਵਿੱਚ ਹੱਥ ਪਾ ਕੇ, 'ਭੈ' ਦੇ ਅਧੀਨ ਤੁਰਦੇ ਰਹਿੰਦੇ ਹਨ ਅਤੇ ਅਗਿਆਨਤਾ ਨੂੰ ਯੁੱਧ, ਲਹੂ ਅਤੇ ਅੱਥਰੂਆਂ ਦੇ ਰੂਪ ਵਿੱਚ ਉਸ ਦਾ ਰੋਜ਼ਾਨਾ ਕਰ (ਟੈਕਸ) ਅਦਾ ਕਰਦੇ ਰਹਿੰਦੇ ਹਨ। ਅਗਿਆਨਤਾ ਪ੍ਰਸੰਨਤਾ-ਪੂਰਵਕ ਮੁਸਕਰਾਉਂਦੀ ਹੋਈ, ਉਨ੍ਹਾਂ ਸਭ ਨੂੰ 'ਸ਼ਾਬਾਸ਼' ਦਿੰਦੀ ਰਹਿੰਦੀ ਹੈ।

ਮੀਰਦਾਦ ਨੂੰ 'ਖੱਡ' ਵਿੱਚ ਸੁੱਟ ਕੇ ਸ਼ਮਦਾਮ ਨੇ ਸ਼ਮਦਾਮ ਨੂੰ ਕਿਹਾ, 'ਸ਼ਾਬਾਸ਼!' ਪਰ ਸ਼ਮਦਾਮ ਨੇ ਇਹ ਨਾ ਸੋਚਿਆ ਕਿ ਮੈਨੂੰ 'ਖੱਡ' ਵਿੱਚ ਸੁੱਟ ਕੇ ਉਹਨੇ ਮੈਨੂੰ ਨਹੀਂ, ਆਪਣੇ ਆਪ ਨੂੰ 'ਖੱਡ' ਵਿੱਚ ਸੁੱਟਿਆ ਸੀ ਕਿਉਂਕਿ 'ਖੱਡ' ਕਿਸੇ ਮੀਰਦਾਦ ਨੂੰ ਰੋਕ ਕੇ ਨਹੀਂ ਰੱਖ ਸਕਦੀ, ਜਦ ਕਿ ਕਿਸੇ ਸ਼ਮਦਾਮ ਨੂੰ ਉਹਦੀਆਂ ਕਾਲੀਆਂ ਤਿਲ੍ਹਕਣੀਆਂ ਕੰਧਾਂ ਉਪਰ ਚੜ੍ਹਨ ਲਈ ਬਹੁਤ ਜ਼ੋਰ ਲਾਉਣਾ ਪੈਂਦਾ ਹੈ।

ਸੰਸਾਰ ਦੀ ਹਰ ਸੱਤਾ ਨਕਲੀ ਗਹਿਣੇ-ਸਮਾਨ ਹੈ। ਜੋ ਲੋਕ ਹਾਲੇ 'ਦੈਵੀ-ਗਿਆਨ' ਦੀ ਦ੍ਰਿਸ਼ਟੀ ਤੋਂ ਅਬੋਧ-ਬਾਲਕ ਹਨ, ਉਨ੍ਹਾਂ ਨੂੰ ਇਸ ਨਾਲ ਆਪਣਾ ਮਨ-ਪਰਚਾਵਾ ਕਰ ਲੈਣ ਦਿਉ, ਪਰ ਤੁਸੀਂ ਕਦੇ ਵੀ ਕਿਸੇ ਉੱਤੇ ਰੋਅਬ ਨਾ ਪਾਓ ਕਿਉਂਕਿ ਜੋ ਕੁਝ ਜ਼ਬਰਦਸਤੀ ਥੋਪਿਆ ਜਾਂਦਾ ਹੈ, ਉਸ ਨੂੰ ਜ਼ਬਰਦਸਤੀ ਹੀ ਹਟਾ ਦਿੱਤਾ ਜਾਂਦਾ ਹੈ।

ਲੋਕਾਂ ਦੇ ਜੀਵਨ ਉੱਤੇ ਕਿਸੇ ਕਿਸਮ ਦਾ ਅਧਿਕਾਰ ਜਮਾਉਣ ਦਾ ਜਤਨ ਨਾ ਕਰੋ। ਉਨ੍ਹਾਂ ਦੀ ਮਾਲਕ ਜਾਂ ਰੱਬੀ-ਰਜ਼ਾ ਹੈ। ਮਨ ਵਿੱਚ ਉਨ੍ਹਾਂ ਦੀ ਧਨ-ਦੌਲਤ ਜਾਂ ਮਾਲ-ਅਸਬਾਬ ਉੱਤੇ ਅਧਿਕਾਰ ਦੀ ਇੱਛਾ ਵੀ ਨਾ ਰੱਖੋ ਕਿਉਂਕਿ ਮਨੁੱਖ ਆਪਣੇ ਮਾਲ ਨਾਲ ਵੀ ਉਸੇ ਤਰ੍ਹਾਂ ਬੱਝਾ ਹੋਇਆ ਹੈ, ਜਿਸ ਤਰ੍ਹਾਂ ਆਪਣੇ ਜੀਵਨ ਨਾਲ ਅਤੇ ਉਹ ਉਸ ਦੀਆਂ ਜ਼ੰਜੀਰਾਂ ਨਾਲ ਛੇੜਖ਼ਾਨੀ ਕਰਨ ਵਾਲਿਆਂ ਨੂੰ ਸ਼ੱਕ ਅਤੇ ਨਫ਼ਰਤ ਦੀ ਨਜ਼ਰ ਨਾਲ ਦੇਖਦਾ ਹੈ। ਇਸ ਤੋਂ ਉਲਟ ਤੁਸੀਂ 'ਪ੍ਰੇਮ' ਅਤੇ 'ਦੈਵੀ-ਗਿਆਨ' ਦੁਆਰਾ ਲੋਕਾਂ ਦੇ ਦਿਲਾਂ ਵਿੱਚ ਦਾਖ਼ਲ ਹੋਣ ਦਾ ਜਤਨ ਕਰੋ। ਇੱਕ ਵਾਰ ਉਨ੍ਹਾਂ ਦੇ ਦਿਲਾਂ ਵਿੱਚ ਦਾਖ਼ਲ ਹੋ ਜਾਉਗੇ ਤਾਂ ਉਨ੍ਹਾਂ ਨੂੰ ਆਪਣੇ ਬੰਧਨਾਂ ਤੋਂ ਮੁਕਤ ਕਰਵਾਉਣ ਲਈ ਬਿਹਤਰ ਜਤਨ ਕਰ ਸਕੋਗੇ। ਉਸ ਸੂਰਤ ਵਿੱਚ 'ਪ੍ਰੇਮ' ਤੁਹਾਨੂੰ ਰਾਹ ਦਿਖਾਏਗਾ ਅਤੇ ਦੈਵੀ-ਗਿਆਨ ਤੁਹਾਡੇ ਰਾਹ ਵਿੱਚ ਪ੍ਰਕਾਸ਼ ਕਰਨ ਵਾਲਾ ਦੀਪਕ ਬਣ ਜਾਵੇਗਾ।

## ਬੇਸਾਰ ਦਾ ਸੁਲਤਾਨ ਸ਼ਮਦਾਮ ਦੇ ਨਾਲ ਪਰਬਤੀ ਨਿਵਾਸ 'ਤੇ ਆਉਂਦਾ ਹੈ।

### ਜੰਗ ਤੇ ਅਮਨ ਬਾਰੇ ਸੁਲਤਾਨ ਤੇ ਮੀਰਦਾਦ ਵਿਚਕਾਰ ਵਾਰਤਾਲਾਪ ਸ਼ਮਦਾਮ ਮੀਰਦਾਦ ਨੂੰ ਜਾਲ ਵਿੱਚ ਫਸਾਉਂਦਾ ਹੈ।

*ਨਰੌਂਦਾ:* 'ਮੁਰਸ਼ਦ' ਨੇ ਆਪਣੀ ਗੱਲ ਖ਼ਤਮ ਕੀਤੀ ਹੀ ਸੀ ਅਤੇ ਅਸੀਂ ਉਹਦੇ ਸ਼ਬਦਾਂ ਉੱਤੇ ਵਿਚਾਰ ਕਰ ਹੀ ਰਹੇ ਸੀ ਕਿ ਉਸ ਸਮੇਂ ਬਾਹਰ ਪੈਰਾਂ ਦੀ ਉੱਚੀ-ਉੱਚੀ ਅਵਾਜ਼ ਅਤੇ ਧੀਮੀ ਸੁਰ ਵਿੱਚ ਹੋ ਰਹੀ ਗੱਲ-ਬਾਤ ਸੁਣਾਈ ਦਿੱਤੀ। ਉਸ ਦੇ ਛੇਤੀ ਹੀ ਪਿੱਛੋਂ ਅੱਡੀ ਤੋਂ ਚੋਟੀ ਤੱਕ ਹਥਿਆਰਾਂ ਨਾਲ ਲੈਸ, ਦੋ ਦਿਉਆਂ-ਵਰਗੇ ਸਿਪਾਹੀ, ਦਰਵਾਜ਼ੇ ਉੱਤੇ ਪਹੁੰਚਦੇ ਨਜ਼ਰ ਆਏ। ਉਹ ਦਰਵਾਜ਼ੇ ਦੇ ਦੋਹੀਂ ਪਾਸੀਂ ਤੈਨਾਤ ਹੋ ਗਏ। ਉਨ੍ਹਾਂ ਦੇ ਹੱਥਾਂ ਵਿੱਚ ਫੜੀਆਂ ਨੰਗੀਆਂ ਤਲਵਾਰਾਂ ਧੁੱਪ ਵਿੱਚ ਲਿਸ਼ਕ ਰਹੀਆਂ ਸਨ। ਉਨ੍ਹਾਂ ਦੇ ਪਿੱਛੇ ਸ਼ਾਹੀ ਪੁਸ਼ਾਕ ਨਾਲ ਸੱਜਿਆ ਹੋਇਆ ਇੱਕ ਜਵਾਨ ਸੁਲਤਾਨ ਆਇਆ, ਜਿਸ ਦੇ ਪਿੱਛੇ-ਪਿੱਛੇ ਸੁੰਗੜਿਆ, ਸਹਿਮਿਆਂ ਹੋਇਆ ਸ਼ਮਦਾਮ ਤੁਰਿਆ ਆ ਰਿਹਾ ਸੀ। ਸ਼ਮਦਾਮ ਦੇ ਪਿੱਛੇ ਦੋ ਹੋਰ ਸਿਪਾਹੀ ਸਨ।

ਇਹ ਸੁਲਤਾਨ 'ਦੂਧੀਆ ਪਰਬਤਾਂ' ਦੇ ਸਭ ਤੋਂ ਵੱਧ ਸ਼ਕਤੀਸ਼ਾਲੀ ਅਤੇ ਦੂਰ-ਦੂਰ ਤਕ ਪ੍ਰਸਿੱਧ ਹਾਕਮਾਂ ਵਿੱਚੋਂ ਇੱਕ ਸੀ। ਉਹਨੇ ਪਲ-ਭਰ ਲਈ ਦਰਵਾਜ਼ੇ ਵਿੱਚ ਖੜੋ ਕੇ, ਅੰਦਰ ਇਕੱਤਰ ਹੋਏ ਥੋੜ੍ਹੇ ਜਿਹੇ ਵਿਅਕਤੀਆਂ ਦੇ ਚਿਹਰਿਆਂ 'ਤੇ ਡੂੰਘੀ ਨਜ਼ਰ ਪਾਈ। ਫਿਰ ਉਹਨੇ ਆਪਣੀਆਂ ਮੋਟੀਆਂ ਚਮਕਦਾਰ ਅੱਖਾਂ ਨਾਲ 'ਮੁਰਸ਼ਦ' ਨੂੰ ਦੇਖਦੇ ਹੋਏ ਸੀਸ ਪੂਰੀ ਤਰ੍ਹਾਂ ਝੁਕਾ ਕੇ ਕਿਹਾ:

*ਸੁਲਤਾਨ:* ਮੇਰਾ ਪ੍ਰਣਾਮ ਸਵੀਕਾਰ ਹੋਵੇ, ਮਹਾਤਮਾ ਜੀ। ਅਸੀਂ ਉਸ ਮਹਾਨ ਮੀਰਦਾਦ ਨੂੰ ਸ਼ਰਧਾਂਜਲੀ ਭੇਟ ਕਰਨ ਆਏ ਹਾਂ, ਜਿਸ ਦੀ ਪ੍ਰਸਿੱਧੀ ਇਨ੍ਹਾਂ ਪਰਬਤਾਂ

ਵਿੱਚ ਦੂਰ-ਦੂਰ ਤਕ ਫੈਲਦੀ ਹੋਈ, ਸਾਡੀ ਦੂਰ-ਦੁਰੇਡੀ ਰਾਜਧਾਨੀ ਤੱਕ ਵੀ ਪਹੁੰਚ ਗਈ ਹੈ।

*ਮੀਰਦਾਦ:* ਵਿਦੇਸ਼ ਵਿੱਚ ਪ੍ਰਸਿੱਧੀ ਜਾਂ ਸ਼ੋਭਾ ਅਗਨੀ ਦੇ ਰੱਥ ਉੱਤੇ ਸੁਆਰੀ ਕਰਦੀ ਹੈ, ਜਦ ਕਿ ਇਹ ਆਪਣੇ ਘਰ ਵਿੱਚ ਫੈੜ੍ਹੀਆਂ ਦੇ ਸਹਾਰੇ ਲੰਗੜਾਉਂਦੀ ਹੋਈ ਤੁਰਦੀ ਹੈ। ਮੇਰੀ ਇਸ ਗੱਲ ਦਾ ਬੇੜੀ ਦਾ ਮੁਖੀ ਗਵਾਹ ਹੈ। ਸੁਤਲਾਨ ਸਾਹਿਬ! ਪ੍ਰਸਿੱਧੀ ਚੰਚਲ ਜਾਂ ਅਸਥਿਰ ਹੁੰਦੀ ਹੈ, ਇਸ ਉੱਤੇ ਕਦੇ ਭਰੋਸਾ ਨਹੀਂ ਕਰਨਾ ਚਾਹੀਦਾ।

*ਸੁਲਤਾਨ:* ਤਾਂ ਵੀ ਪ੍ਰਸਿੱਧੀ ਦੇ ਚੋਜ ਬੜੇ ਪਿਆਰੇ ਲੱਗਦੇ ਹਨ ਅਤੇ ਆਪਣਾ ਨਾਂ ਲੋਕਾਂ ਦੇ ਹੋਠਾਂ 'ਤੇ ਲਿਖ ਕੇ ਬਹੁਤ ਸੁਆਦ ਆਉਂਦਾ ਹੈ।

*ਮੀਰਦਾਦ:* ਲੋਕਾਂ ਦੇ ਹੋਠਾਂ 'ਤੇ ਆਪਣਾ ਨਾਂ ਲਿਖਣਾ, ਸਮੁੰਦਰ ਦੇ ਕੰਢੇ ਦੀ ਰੇਤ 'ਤੇ ਨਾਂ ਲਿਖਣ ਸਮਾਨ ਹੈ। ਹਵਾਵਾਂ ਅਤੇ ਲਹਿਰਾਂ ਉਹਨੂੰ ਇਕਦਮ ਰੇਤ ਤੋਂ ਰੋੜ੍ਹ ਕੇ ਲੈ ਜਾਂਦੀਆਂ ਹਨ। ਬੁਲ੍ਹਾਂ ਤੋਂ ਤਾਂ ਉਸ ਨੂੰ ਇੱਕ ਛਿੱਕ ਵੀ ਉੱਡਾ ਦਿੰਦੀ ਹੈ। ਜੇ ਤੁਸੀਂ ਚਾਹੁੰਦੇ ਕਿ ਲੋਕਾਂ ਦੀਆਂ ਛਿੱਕਾਂ ਤੁਹਾਡਾ ਨਾਂ ਨਾ ਉੱਡਾ ਕੇ ਲੈ ਜਾਣ ਤਾਂ ਉਨ੍ਹਾਂ ਦੇ ਹੋਠਾਂ ਦੀ ਬਜਾਏ, ਉਸ ਨੂੰ ਪ੍ਰੇਮ-ਪੂਰਵਕ ਉਨ੍ਹਾਂ ਦੇ ਦਿਲਾਂ ਉੱਤੇ ਅੰਕਿਤ ਕਰ ਦਿਓ।

*ਸੁਲਤਾਨ:* ਪਰ ਲੋਕਾਂ ਦੇ ਦਿਲ ਤਾਂ ਅਨੇਕ ਤਾਲਿਆਂ ਵਿੱਚ ਬੰਦ ਹਨ।

*ਮੀਰਦਾਦ:* ਤਾਲੇ ਭਾਵੇਂ ਕਿੰਨੇ ਵੀ ਹੋਣ, ਉਨ੍ਹਾਂ ਦੀ ਚਾਬੀ ਇੱਕੋ ਹੈ।

*ਸੁਲਤਾਨ:* ਕੀ ਤੁਹਾਡੇ ਕੋਲ ਉਹ ਚਾਬੀ ਹੈ ? ਮੈਨੂੰ ਉਹਦੀ ਸਖ਼ਤ ਜ਼ਰੂਰਤ ਹੈ।

*ਮੀਰਦਾਦ:* ਉਹ ਚਾਬੀ ਤੁਹਾਡੇ ਕੋਲ ਵੀ ਹੈ।

*ਸੁਲਤਾਨ:* ਅਫ਼ਸੋਸ! ਤੁਸੀਂ ਮੇਰਾ, ਮੇਰੀ ਯੋਗਤਾ ਨਾਲੋਂ ਕਿਤੇ ਵੱਧ ਮੁੱਲ ਪਾ ਰਹੇ ਹੋ। ਮੈਂ ਬਹੁਤ ਲੰਮੇ ਸਮੇਂ ਤੋਂ ਆਪਣੇ ਪੜੋਸੀ ਦੇ ਦਿਲ ਦੀ ਚਾਬੀ ਦੀ ਤਲਾਸ਼ ਵਿੱਚ ਹਾਂ, ਪਰ ਮੈਨੂੰ ਉਹ ਚਾਬੀ ਕਿਤੋਂ ਨਹੀਂ ਮਿਲੀ। ਉਹ ਇੱਕ ਬਹੁਤ ਸ਼ਕਤੀਸ਼ਾਲੀ ਸੁਲਤਾਨ ਹੈ ਅਤੇ ਮੇਰੇ ਨਾਲ ਜੰਗ ਕਰਨ 'ਤੇ ਤੁੱਲਿਆ ਹੋਇਆ ਹੈ। ਸ਼ਾਂਤੀ ਪਸੰਦ ਹੋਣ ਦੇ ਬਾਵਜੂਦ, ਮੈਂ ਵੀ ਉਹਦੇ ਵਿਰੁੱਧ ਹਥਿਆਰ ਚੁੱਕਣ ਲਈ ਮਜਬੂਰ ਹਾਂ। ਮੁਰਸ਼ਦ! ਤੁਸੀਂ ਮੇਰੇ ਸ਼ਾਹੀ-ਤਾਜ ਅਤੇ ਮੋਤੀਆਂ ਨਾਲ ਜੜੀ ਸ਼ਾਹੀ ਪੁਸ਼ਾਕ ਤੋਂ ਧੋਖਾ ਨਾ ਖਾਓ। ਜਿਸ ਚਾਬੀ ਦੀ ਮੈਨੂੰ ਤਲਾਸ਼ ਹੈ, ਮੈਨੂੰ ਇਨ੍ਹਾਂ ਵਿੱਚੋਂ ਨਹੀ ਮਿਲੀ।

*ਮੀਰਦਾਦ:* ਇਹ ਚੀਜ਼ਾਂ ਚਾਬੀ ਨੂੰ ਛੁਪਾ ਤਾਂ ਸਕਦੀਆਂ ਹਨ, ਪਰ ਚਾਬੀ ਇਨ੍ਹਾਂ ਕੋਲ ਨਹੀਂ ਹੈ। ਇਹ ਕਦਮਾਂ ਨੂੰ ਡੁਲਾ ਦਿੰਦੀਆਂ ਹਨ, ਹੱਥ ਨੂੰ ਰੋਕ ਲੈਂਦੀਆਂ ਹਨ, ਦ੍ਰਿਸ਼ਟੀ ਨੂੰ ਕੁਰਾਹੇ ਪਾ ਦਿੰਦੀਆਂ ਹਨ ਅਤੇ ਇਸ ਤਰ੍ਹਾਂ ਤਲਾਸ਼ ਵਿਅਰਥ ਚਲੀ ਜਾਂਦੀ ਹੈ।

*ਸੁਲਤਾਨ:* ਇਸ ਤੋਂ ਮੁਰਸ਼ਦ ਦਾ ਕੀ ਭਾਵ ਹੈ ? ਕੀ ਮੈਨੂੰ ਆਪਣਾ ਤਾਜ ਲਾਹ ਦੇਣਾ ਚਾਹੀਦਾ ਹੈ ਅਤੇ ਸ਼ਾਹੀ ਪੁਸ਼ਾਕ ਉਤਾਰ ਦੇਣੀ ਚਾਹੀਦੀ ਹੈ ਤਾਂ ਜੋ ਮੈਨੂੰ ਆਪਣੇ ਪੜੋਸੀ ਦੇ ਦਿਲ ਦੀ ਚਾਬੀ ਮਿਲ ਜਾਵੇ ?

*ਮੀਰਦਾਦ:* ਇਨ੍ਹਾਂ ਨੂੰ ਰੱਖਣਾ ਹੈ ਤਾਂ ਆਪਣਾ ਪੜੋਸੀ ਗਵਾਉਣਾ ਪਵੇਗਾ। ਆਪਣਾ ਪੜੋਸੀ ਰੱਖਣ ਲਈ ਇਨ੍ਹਾਂ ਚੀਜ਼ਾਂ ਨੂੰ ਗੁਆਉਣਾ ਪਵੇਗਾ ਅਤੇ ਆਪਣੇ ਪੜੋਸੀ ਨੂੰ ਗਵਾਉਣਾ, ਆਪਣੇ ਆਪ ਨੂੰ ਗਵਾ ਲੈਣਾ ਹੈ।

*ਸੁਲਤਾਨ:* ਮੈਂ ਏਨੀ ਵੱਡੀ ਕੀਮਤ ਅਦਾ ਕਰ ਕੇ ਆਪਣੇ ਪੜੋਸੀ ਦੀ ਮਿੱਤਰਤਾ ਨਹੀਂ ਖ਼ਰੀਦਣੀ ਚਾਹੁੰਦਾ।

*ਮੀਰਦਾਦ:* ਕੀ ਤੁਸੀਂ ਇਸ ਮਾਮੂਲੀ ਕੀਮਤ 'ਤੇ ਆਪਣੇ ਆਪ ਨੂੰ ਨਹੀਂ ਖ਼ਰੀਦਣਾ ਚਾਹੋਗੇ ?

*ਸੁਲਤਾਨ:* ਮੈਂ ਆਪਣੇ ਆਪ ਨੂੰ ਖ਼ਰੀਦਾਂ ? ਮੈਂ ਕੋਈ ਕੈਦੀ ਨਹੀਂ ਹਾਂ ਕਿ ਮੈਨੂੰ ਰਿਹਾਈ ਲਈ ਕੋਈ ਕੀਮਤ ਅਦਾ ਕਰਨੀ ਪਵੇ। ਇਸ ਤੋਂ ਬਿਨਾਂ ਮੇਰੀ ਰੱਖਿਆ ਲਈ ਮੇਰੇ ਕੋਲ ਆਪਣੀ ਫ਼ੌਜ ਹੈ, ਜਿਸ ਨੂੰ ਚੰਗੀ ਤਨਖ਼ਾਹ ਦਿੱਤੀ ਜਾਂਦੀ ਹੈ ਅਤੇ ਜਿਸ ਕੋਲ ਪੂਰੀ ਮਾਤਰਾ ਵਿੱਚ ਜੰਗ ਦਾ ਸਮਾਨ ਵੀ ਹੈ। ਮੇਰਾ ਪੜੋਸੀ ਉਸ ਤੋਂ ਬਿਹਤਰ ਸੈਨਾ ਦਾ ਦਾਹਵਾ ਨਹੀਂ ਕਰ ਸਕਦਾ।

*ਮੀਰਦਾਦ:* ਕਿਸੇ ਇੱਕ ਵਿਅਕਤੀ ਜਾਂ ਵਸਤੂ ਦਾ ਕੈਦੀ ਹੋਣਾ ਹੀ ਇੱਕ ਅਸਹਿ ਕੈਦ ਹੈ। ਵਿਅਕਤੀਆਂ ਦੀ ਇੱਕ ਵਿਸ਼ਾਲ ਸੈਨਾਂ ਅਤੇ ਅਨੇਕ ਵਸਤੂਆਂ ਦੇ ਸਮੂਹ ਦਾ ਕੈਦੀ ਹੋਣਾ ਤਾਂ ਅਨੰਤ-ਕਾਲ ਦੇ ਦੇਸ਼-ਨਿਕਾਲੇ ਸਮਾਨ ਹੈ। ਕਿਸੇ ਵਸਤੂ ਉੱਤੇ ਨਿਰਭਰ ਹੋਣਾ, ਉਸ ਦਾ ਕੈਦੀ ਬਣ ਜਾਣਾ ਹੈ। ਇਸ ਲਈ ਸਿਰਫ਼ ਪਰਮੇਸ਼ਰ 'ਤੇ ਹੀ ਨਿਰਭਰ ਰਹੋ ਕਿਉਂਕਿ ਪਰਮੇਸ਼ਰ ਦਾ ਕੈਦੀ ਬਣ ਜਾਣਾ, ਅਸਲ ਵਿੱਚ ਸੁਤੰਤਰ ਹੋ ਜਾਣਾ ਹੈ।

*ਸੁਲਤਾਨ:* ਤਾਂ ਕੀ ਮੈਂ ਆਪਣੇ ਆਪ ਨੂੰ, ਆਪਣੇ ਤਖ਼ਤ ਨੂੰ ਅਤੇ ਆਪਣੀ ਪਰਜਾ ਨੂੰ ਸੁਰੱਖਿਆ ਤੋਂ ਵਾਂਝੇ ਛੱਡ ਦਿਆਂ ?

*ਮੀਰਦਾਦ:* ਤੈਨੂੰ ਆਪਣੇ ਆਪ ਨੂੰ ਸੁਰੱਖਿਆ ਤੋਂ ਵਾਂਝਾ ਨਹੀਂ ਛੱਡਣਾ ਚਾਹੀਦਾ।

*ਸੁਲਤਾਨ:* ਤਦੇ ਤਾਂ ਮੈਂ ਸੈਨਾ ਰੱਖੀ ਹੋਈ ਹੈ।

*ਮੀਰਦਾਦ:* ਤਦੇ ਤਾਂ ਤੈਨੂੰ ਆਪਣੀ ਸੈਨਾ ਭੰਗ ਕਰ ਦੇਣੀ ਚਾਹੀਦੀ ਹੈ।

*ਸੁਲਤਾਨ:* ਫਿਰ ਤਾਂ ਮੇਰਾ ਪੜੋਸੀ, ਝੱਟ ਮੇਰੇ ਰਾਜ 'ਤੇ ਕਬਜ਼ਾ ਕਰ ਲਵੇਗਾ।

*ਮੀਰਦਾਦ:* ਉਹ ਤੇਰੇ ਰਾਜ 'ਤੇ ਕਬਜ਼ਾ ਕਰ ਸਕਦਾ ਹੈ, ਪਰ ਤੈਨੂੰ ਨਹੀਂ ਹੜੱਪ ਕਰ ਸਕਦੇ। ਦੋ ਜੇਲ੍ਹਾਂ ਇਕੱਠੀਆਂ ਕਰ ਦਿੱਤੀਆਂ ਜਾਣ ਤਾਂ ਵੀ ਉਨ੍ਹਾਂ ਨਾਲ 'ਸੁਤੰਤਰ ਜੀਵਨ' ਵਾਲਾ ਇੱਕ ਛੋਟਾ ਜਿਹਾ ਘਰ ਨਹੀਂ ਬਣ ਸਕਦਾ। ਜੇ ਤੁਹਾਨੂੰ ਕੋਈ ਤੁਹਾਡੀ ਜੇਲ੍ਹ ਵਿੱਚੋਂ ਬਾਹਰ ਕੱਢ ਦੇਵੇ ਤਾਂ ਖ਼ੁਸ਼ੀ ਮਨਾਓ, ਪਰ ਜੇ ਕੋਈ ਤੁਹਾਡੀ ਜੇਲ੍ਹ ਵਿੱਚ ਕੈਦ ਹੋਣ ਲਈ ਆ ਜਾਏ ਤਾਂ ਉਸ ਨਾਲ ਈਰਖਾ ਨਾ ਕਰੋ।

*ਸੁਲਤਾਨ:* ਮੈਂ ਇੱਕ ਅਜਿਹੀ ਕੁਲ ਦੀ ਸੰਤਾਨ ਹਾਂ, ਜਿਹੜੀ ਰਣਭੂਮੀ ਵਿੱਚ ਸੂਰਬੀਰਤਾ ਲਈ ਪ੍ਰਸਿੱਧ ਹੈ। ਅਸੀਂ ਕਦੇ ਵੀ ਦੂਸਰਿਆਂ ਨੂੰ ਲੜਨ ਲਈ ਮਜਬੂਰ ਨਹੀਂ ਕਰਦੇ, ਪਰ ਜੇ ਸਾਨੂੰ ਜੰਗ ਲਈ ਮਜਬੂਰ ਕੀਤਾ ਜਾਵੇ ਤਾਂ ਅਸੀਂ ਪਿੱਛੇ ਨਹੀਂ ਹੱਟਦੇ ਅਤੇ ਵੈਰੀਆਂ ਦੀਆਂ ਲਾਸ਼ਾਂ ਪੈਰਾਂ ਹੇਠ ਲਤਾੜਦੇ ਹੋਏ, ਉੱਚੇ ਝੂਲਦੇ ਝੰਡਿਆਂ ਨਾਲ ਹੀ ਮੈਦਾਨ ਤੋਂ ਪਰਤਦੇ ਹਾਂ। ਤੁਸੀਂ ਇਹ ਸਲਾਹ ਦੇ ਕੇ ਕਿ ਮੈਂ ਆਪਣੇ ਪੜੋਸੀ ਨੂੰ ਮਨਮਾਨੀ ਕਰ ਲੈਣ ਦਿਆਂ, ਮੈਨੂੰ ਕੁਰਾਹੇ ਪਾ ਰਹੇ ਹੋ।

*ਮੀਰਦਾਦ:* ਪਰ ਕੀ ਤੂੰ ਨਹੀਂ ਸੀ ਕਿਹਾ ਕਿ ਮੈਨੂੰ ਅਮਨ ਚਾਹੀਦਾ ਹੈ?

*ਸੁਲਤਾਨ:* ਹਾਂ, ਅਮਨ ਤਾਂ ਮੈਂ ਜ਼ਰੂਰ ਚਾਹੁੰਦਾ ਹਾਂ।

*ਮੀਰਦਾਦ:* ਤਾਂ ਫਿਰ ਜੰਗ ਨਾ ਕਰ।

*ਸੁਲਤਾਨ:* ਪਰ ਮੇਰਾ ਪੜੋਸੀ ਮੇਰੇ ਨਾਲ ਜੰਗ ਕਰਨ ਉੱਤੇ ਤੁੱਲਿਆ ਹੋਇਆ ਹੈ। ਮੈਨੂੰ ਉਹਦੇ ਨਾਲ ਜੰਗ ਕਰਨੀ ਹੀ ਪਵੇਗੀ ਤਾਂ ਜੋ ਸਾਡੇ ਵਿੱਚ ਅਮਨ ਹੋ ਸਕੇ।

*ਮੀਰਦਾਦ:* ਕੀ ਤੂੰ ਆਪਣੇ ਪੜੋਸੀ ਨੂੰ ਇਸ ਲਈ ਕਤਲ ਕਰਨਾ ਚਾਹੁੰਦਾ ਹੈ ਕਿ ਉਸ ਨਾਲ ਸ਼ਾਂਤੀ-ਪੂਰਵਕ ਜੀਅ ਸਕੇਂ? ਇਹ ਤਾਂ ਬਹੁਤ ਅਜੀਬ ਜਿਹੀ ਗੱਲ ਹੈ! ਮੁਰਦਿਆਂ ਨਾਲ ਸ਼ਾਂਤੀ-ਪੂਰਵਕ ਜਿਊਣ ਵਿੱਚ ਕੋਈ ਖ਼ੂਬੀ ਜਾਂ ਵਡਿਆਈ ਨਹੀਂ। ਖ਼ੂਬੀ ਅਤੇ ਵਡਿਆਈ, ਜਿਊਂਦਿਆਂ ਨਾਲ ਸ਼ਾਂਤੀ-ਪੂਰਵਕ ਜਿਊਣ ਵਿੱਚ ਹੈ। ਜੇ ਤੁਸੀਂ ਅਜਿਹੇ ਜੀਵਿਤ ਵਿਅਕਤੀ ਜਾਂ ਵਸਤੂ ਨਾਲ ਜੰਗ ਕਰਨਾ ਚਾਹੁੰਦੇ ਹੋ, ਜਿਸ ਦੀ ਪਸੰਦ ਅਤੇ ਹਿੱਤ ਕਿਸੇ ਸਮੇਂ ਤੁਹਾਡੀ ਪਸੰਦ ਅਤੇ ਹਿੱਤ ਨਾਲ ਟਕਰਾਉਂਦੇ ਹੋਣ, ਤਾਂ ਤੁਸੀਂ ਪਰਮੇਸ਼ਰ ਨਾਲ ਜੰਗ ਕਰੋ, ਜਿਸ ਨੇ ਅਜਿਹੀ

ਸਥਿਤੀ ਪੈਦਾ ਕੀਤੀ ਹੈ। ਤੁਸੀਂ 'ਬ੍ਰਹਿਮੰਡ' ਨਾਲ ਜੰਗ ਕਰੋ ਕਿਉਂਕਿ ਉਹਦੇ ਅੰਦਰ ਬੇਸ਼ੁਮਾਰ ਅਜਿਹੀਆਂ ਚੀਜ਼ਾਂ ਹਨ, ਜਿਹੜੀਆਂ ਦਿਲ ਨੂੰ ਦੁਖੀ ਤੇ ਦਿਮਾਗ਼ ਨੂੰ ਪਰੇਸ਼ਾਨ ਕਰਦੀਆਂ ਹਨ ਅਤੇ ਜ਼ਬਰਦਸਤੀ ਜੀਵਨ ਵਿੱਚ ਦਖ਼ਲ-ਅੰਦਾਜ਼ੀ ਕਰਦੀਆਂ ਰਹਿੰਦੀਆਂ ਹਨ।

*ਸੁਲਤਾਨ:* ਜੇ ਮੈਂ ਆਪਣੇ ਪੜੋਸੀ ਨਾਲ ਅਮਨ ਚਾਹਵਾਂ, ਪਰ ਉਹ ਜੰਗ ਕਰਨਾ ਚਾਹੁੰਦਾ ਹੋਵੇ ਤਾਂ ਮੈਂ ਕੀ ਕਰਾਂ ?

***ਮੀਰਦਾਦ:*** ਯੁੱਧ ਕਰੋ।

*ਸੁਲਤਾਨ:* ਹੁਣ ਤੁਸੀਂ ਮੈਨੂੰ ਠੀਕ ਸਲਾਹ ਦਿੱਤੀ ਹੈ।

***ਮੀਰਦਾਦ:*** ਹਾਂ, ਯੁੱਧ ਕਰੋ, ਪਰ ਆਪਣੇ ਪੜੋਸੀ ਨਾਲ ਨਹੀਂ। ਯੁੱਧ ਕਰੋ ਉਨ੍ਹਾਂ ਸਭ ਚੀਜ਼ਾਂ ਨਾਲ ਜਿਹੜੀਆਂ ਤੁਹਾਨੂੰ ਅਤੇ ਤੁਹਾਡੇ ਪੜੋਸੀ ਨੂੰ ਆਪਸ ਵਿੱਚ ਲੜਾਉਂਦੀਆਂ ਹਨ।

ਤੁਹਾਡਾ ਪੜੋਸੀ ਤੁਹਾਡੇ ਨਾਲ ਕਿਉਂ ਲੜਨਾ ਚਾਹੁੰਦਾ ਹੈ ? ਕੀ ਉਹ ਇਸ ਲਈ ਲੜਨਾ ਚਾਹੁੰਦਾ ਹੈ ਕਿ ਤੁਹਾਡੀਆਂ ਅੱਖਾਂ ਨੀਲੀਆਂ ਹਨ ਅਤੇ ਉਸ ਦੀਆਂ ਭੂਰੀਆਂ ਹਨ ? ਕੀ ਉਹ ਇਸ ਲਈ ਲੜਨਾ ਚਾਹੁੰਦਾ ਹੈ ਕਿ ਤੁਸੀਂ ਦੇਵਤਿਆਂ ਦੇ ਸੁਪਨੇ ਦੇਖਦੇ ਹੋ ਅਤੇ ਉਹਨੂੰ ਦੈਂਤਾਂ ਦੇ ਸੁਪਨੇ ਆਉਂਦੇ ਹਨ ? ਜਾਂ ਫਿਰ ਇਸ ਲਈ ਕਿ ਤੁਸੀਂ ਉਸ ਨਾਲ ਇਸ ਤਰ੍ਹਾਂ ਪਿਆਰ ਕਰਦੇ ਹੋ, ਜਿਸ ਤਰ੍ਹਾਂ ਤੁਹਾਡੇ ਵਿੱਚ ਅਤੇ ਉਹਦੇ ਵਿੱਚ ਕੋਈ ਭੇਤ ਨਾ ਹੋਵੇ ਅਤੇ ਜੋ ਕੁਝ ਤੁਹਾਡਾ ਹੈ, ਤੁਸੀਂ ਉਹ ਸਭ ਕੁਝ ਉਸ ਦਾ ਸਮਝਦੇ ਹੋ ?

ਸੁਲਤਾਨ ! ਤੇਰਾ ਪੜੋਸੀ, ਤੇਰੇ ਵਿਰੁੱਧ ਲੜਨਾ ਚਾਹੁੰਦਾ ਹੈ ਤੇਰੇ ਸ਼ਾਹੀ ਵਸਤਰਾਂ ਲਈ, ਤੇਰੇ ਰਾਜ-ਸਿੰਘਾਸਨ ਲਈ, ਧਨ-ਦੌਲਤ ਅਤੇ ਤੇਰੀ ਸ਼ਾਨੋ-ਸ਼ੌਕਤ ਲਈ ਅਤੇ ਉਨ੍ਹਾਂ ਸਭ ਚੀਜ਼ਾਂ ਲਈ, ਜਿਨ੍ਹਾਂ ਦਾ ਤੂੰ ਕੈਦੀ ਬਣਿਆ ਹੋਇਆ ਹੈਂ।

ਕੀ ਤੂੰ ਉਹਦੇ ਵਿਰੁੱਧ ਹਥਿਆਰ ਚੁੱਕਣ ਤੋਂ ਬਿਨਾਂ, ਉਹਨੂੰ ਹਰਾ ਦੇਣਾ ਨਹੀਂ ਚਾਹੇਂਗਾ ? ਤਾਂ ਫਿਰ ਇਸ ਤੋਂ ਪਹਿਲੋਂ ਕਿ ਉਹ ਤੇਰੇ ਨਾਲ ਯੁੱਧ ਛੇੜੇ, ਤੂੰ ਖ਼ੁਦ ਹੀ ਇਨ੍ਹਾਂ ਸਭ ਵਸਤਾਂ ਦੇ ਵਿਰੁੱਧ ਯੁੱਧ ਦਾ ਐਲਾਨ ਕਰ ਦੇ। ਜਦ ਤੂੰ ਆਪਣੀ ਆਤਮਾ ਨੂੰ ਇਨ੍ਹਾਂ ਦੇ ਪੰਜੇ ਤੋਂ ਛੁਡਾ ਕੇ, ਇਨ੍ਹਾਂ ਉੱਤੇ ਜਿੱਤ ਪ੍ਰਾਪਤ ਕਰ ਲਵੇਂਗਾ, ਜਦ ਤੂੰ ਇਨ੍ਹਾਂ ਨੂੰ ਬਾਹਰ ਕੂੜੇ ਦੇ ਢੇਰ 'ਤੇ ਸੁੱਟ ਦੇਵੇਂਗਾ, ਤਾਂ ਸੰਭਵ ਹੈ ਕਿ ਤੇਰਾ ਪੜੋਸੀ ਆਪਣੇ ਕਦਮ ਰੋਕ ਲਵੇ, ਆਪਣੀ ਤਲਵਾਰ ਮੁੜ ਮਿਆਨ ਵਿੱਚ ਪਾ ਲਵੇ ਅਤੇ ਆਪਣੇ ਆਪ ਨੂੰ ਕਹੇ, 'ਜੇ ਇਹ ਚੀਜ਼ਾਂ ਸੱਚ-ਮੁੱਚ ਹੀ ਏਨੀਆਂ ਕੀਮਤੀ ਹੁੰਦੀਆਂ

ਕਿ ਇਨ੍ਹਾਂ ਲਈ ਲੜਨਾ ਉੱਚਿਤ ਹੁੰਦਾ ਤਾਂ ਮੇਰਾ ਪੜੋਸੀ ਇਨ੍ਹਾਂ ਨੂੰ ਕੂੜੇ ਦੇ ਢੇਰ ਉੱਤੇ ਨਾ ਸੁੱਟਦਾ।'

ਜੇ ਤੇਰਾ ਪੜੋਸੀ ਫਿਰ ਵੀ ਆਪਣਾ ਪਾਗਲਪਣ ਨਾ ਛੱਡੇ ਅਤੇ ਉਨ੍ਹਾਂ ਨੂੰ ਕੂੜੇ ਦੇ ਢੇਰ ਤੋਂ ਚੁੱਕ ਕੇ ਲੈ ਜਾਵੇ ਤਾਂ ਤੈਨੂੰ ਉਸ ਘਾਤਕ ਬੋਝ ਤੋਂ ਛੁਟਕਾਰਾ ਹਾਸਲ ਹੋ ਜਾਣ ਤੇ ਖ਼ੁਸ਼ੀ ਮਨਾਉਣੀ ਚਾਹੀਦੀ ਹੈ ਅਤੇ ਆਪਣੇ ਪੜੋਸੀ ਦੀ ਬਦਕਿਸਮਤੀ ਉੱਤੇ ਅਫ਼ਸੋਸ ਕਰਨਾ ਚਾਹੀਦਾ ਹੈ।

*ਸੁਲਤਾਨ:* ਮੇਰੇ ਮਾਣ-ਸਨਮਾਨ ਦਾ ਕੀ ਬਣੇਗਾ, ਜਿਹੜਾ ਮੇਰੀ ਸਾਰੀ ਸਲਤਨਤ ਜਾਂ ਜਾਇਦਾਦ ਤੋਂ ਵੀ ਕਿਤੇ ਵੱਧ ਕੀਮਤੀ ਹੈ?

***ਮੀਰਦਾਦ:*** ਮਨੁੱਖ ਦਾ ਸੱਚਾ ਮਾਣ, ਮਨੁੱਖ ਬਣਨ ਵਿੱਚ ਹੈ—ਮਨੁੱਖ ਜੋ ਕਿ ਪਰਮੇਸ਼ਰ ਦਾ ਹੀ ਜਿਊਂਦਾ-ਜਾਗਦਾ ਰੂਪ ਹੈ। ਬਾਕੀ ਹਰ ਤਰ੍ਹਾਂ ਦਾ ਮਾਣ, ਅਪਮਾਨ ਦੇ ਸਮਾਨ ਹੈ।

ਇਨਸਾਨਾਂ ਦੇ ਦਿੱਤੇ ਮਾਣ ਨੂੰ, ਇਨਸਾਨ ਬੜੀ ਆਸਾਨੀ ਨਾਲ ਖੋਹ ਲੈਂਦੇ ਹਨ। ਤਲਵਾਰ ਦੀ ਧਾਰ ਨਾਲ ਲਿਖੇ ਮਾਣ ਨੂੰ, ਤਲਵਾਰ ਬੜੀ ਆਸਾਨੀ ਨਾਲ ਮਿਟਾ ਦਿੰਦੀ ਹੈ। ਐ ਸੁਲਤਾਨ! ਕੋਈ ਵੀ ਮਾਣ ਇਸ ਕਾਬਲ ਨਹੀਂ ਹੈ ਕਿ ਉਹਦੇ ਲਈ ਜੰਗਾਲੇ ਹੋਏ ਤੀਰ ਚਲਾਏ ਜਾਣ—ਤਪਦੇ ਹੋਏ ਹੰਝੂ ਡੋਲ੍ਹਣ ਅਤੇ ਲਹੂ ਦੀ ਇੱਕ ਵੀ ਬੂੰਦ ਵਗਾਉਣ ਦੀ ਤਾਂ ਗੱਲ ਹੀ ਕੀ ਕਰਨੀ ਹੈ।

*ਸੁਲਤਾਨ:* ਅਤੇ ਸੁਤੰਤਰਤਾ ਦਾ—ਮੇਰੀ ਤੇ ਮੇਰੀ ਪਰਜਾ ਦੀ ਸੁਤੰਤਰਤਾ ਦਾ—ਕੀ ਬਣੇਗਾ? ਕੀ ਉਹ ਵੱਡੀ ਤੋਂ ਵੱਡੀ ਕੁਰਬਾਨੀ ਦੀ ਹੱਕਦਾਰ ਨਹੀਂ ਹੈ?

***ਮੀਰਦਾਦ:*** ਸੱਚੀ 'ਸੁਤੰਤਰਤਾ' ਉੱਤੇ ਤਾਂ ਆਪਣਾ ਆਪ ਵੀ ਵਾਰ ਦੇਣਾ ਚਾਹੀਦਾ ਹੈ। ਉਸ ਨੂੰ ਤੇਰੇ ਪੜੋਸੀ ਦੇ ਹਥਿਆਰ ਨਹੀਂ ਖੋਹ ਸਕਦੇ। ਤੇਰੇ ਹਥਿਆਰ ਉਸ ਦੀ ਰੱਖਿਆ ਨਹੀਂ ਕਰ ਸਕਦੇ ਅਤੇ ਜੰਗ ਦਾ ਮੈਦਾਨ ਤਾਂ ਸੱਚੀ ਸੁਤੰਤਰਤਾ ਲਈ, ਇੱਕ ਕਬਰ ਸਮਾਨ ਹੁੰਦਾ ਹੈ।

ਸੱਚੀ 'ਸੁਤੰਤਰਤਾ', ਮਨ ਵਿੱਚ ਹੀ ਜਿੱਤੀ ਜਾਂਦੀ ਹੈ ਅਤੇ ਮਨ ਵਿੱਚ ਹੀ ਹਾਰੀ ਜਾਂਦੀ ਹੈ।

ਕੀ ਤੂੰ ਯੁੱਧ ਕਰਨਾ ਚਾਹੁੰਦਾ ਹੈਂ? ਤਾਂ ਫਿਰ ਆਪਣੇ ਮਨ ਵਿੱਚ, ਆਪਣੇ ਹੀ ਮਨ ਨਾਲ ਯੁੱਧ ਕਰ। ਆਪਣੇ ਮਨ ਤੋਂ ਅਜਿਹੀ ਹਰ ਆਸ, ਹਰ ਭੈ ਅਤੇ ਹਰ ਵਿਅਰਥ ਕਾਮਨਾ ਖੋਹ ਲੈ, ਜਿਸ ਨੇ ਤੇਰੇ ਸੰਸਾਰ ਨੂੰ ਇਕਦਮ-ਘੋਟੂ ਵਾੜਾ ਬਣਾਇਆ ਹੋਇਆ ਹੈ। ਜਦ ਇਸ ਤਰ੍ਹਾਂ ਕਰਨ ਵਿੱਚ ਸਫਲ ਹੋ ਜਾਵੇਂਗਾ ਤਾਂ ਤੈਨੂੰ

ਅਨੁਭਵ ਹੋਵੇਗਾ ਕਿ ਤੇਰਾ ਮਨ 'ਬ੍ਰਹਿਮੰਡ' ਨਾਲੋਂ ਵੀ ਵਧੇਰੇ ਵਿਸ਼ਾਲ ਹੈ। ਫਿਰ ਤੂੰ ਮਨ-ਮਰਜ਼ੀ ਨਾਲ ਉਸ 'ਬ੍ਰਹਿਮੰਡ' ਵਿੱਚ ਵਿਚਰੇਂਗਾ ਅਤੇ ਕੋਈ ਵੀ ਚੀਜ਼ ਤੇਰੇ ਰਾਹ ਵਿੱਚ ਰੁਕਾਵਟ ਨਹੀਂ ਬਣ ਸਕੇਗੀ।

ਸਿਰਫ਼ ਇਹੋ ਜੰਗ ਲੜਨ ਦੀ ਲੋੜ ਹੈ, ਇਹੋ ਯੁੱਧ ਛੇੜਨ ਦੀ ਲੋੜ ਹੈ। ਜਦ ਇਸ ਯੁੱਧ ਵਿੱਚ ਜੁਟ ਜਾਓਗੇ ਤਾਂ ਤੁਹਾਡੇ ਕੋਲ ਕਿਸੇ ਦੂਸਰੇ ਯੁੱਧ ਲਈ ਸਮਾਂ ਹੀ ਨਹੀਂ ਬਚੇਗਾ। ਫਿਰ ਤੁਹਾਨੂੰ ਯੁੱਧ ਅਜਿਹਾ ਨਫ਼ਰਤ-ਭਰਿਆ ਪਸ਼ੂਪਣ ਅਤੇ ਦੈਂਤਾਂ ਵਾਲਾ ਦਾਅ-ਪੇਚ ਪ੍ਰਤੀਤ ਹੋਣ ਲੱਗ ਪਵੇਗਾ, ਜਿਸ ਦਾ ਮੰਤਵ ਤੁਹਾਡੇ ਮਨ ਨੂੰ ਭਟਕਾਉਣਾ ਅਤੇ ਤੁਹਾਡੀ ਸ਼ਕਤੀ ਦਾ ਨਾਸ਼ ਕਰ ਕੇ ਆਪੇ ਦੇ ਵਿਰੁੱਧ, ਤੁਹਾਡੇ ਮਹਾਨ ਧਰਮ-ਯੁੱਧ ਵਿੱਚ ਤੁਹਾਡੀ ਹਾਰ ਦਾ ਕਾਰਨ ਬਣਨਾ ਹੈ। ਉਸ ਯੁੱਧ ਨੂੰ ਜਿੱਤਣ ਨਾਲ ਅਜਿਹੀ ਮਾਣ-ਵਡਿਆਈ ਪ੍ਰਾਪਤ ਹੁੰਦੀ ਹੈ, ਜਿਸ ਦਾ ਕਦੇ ਨਾਸ਼ ਨਹੀਂ ਹੁੰਦਾ। ਕਿਸੇ ਵੀ ਦੂਸਰੇ ਯੁੱਧ ਵਿੱਚ ਪ੍ਰਾਪਤ ਕੀਤੀ ਜਿੱਤ, ਹਾਰ ਤੋਂ ਵੀ ਬੁਰੀ ਹੁੰਦੀ ਹੈ। ਮਨੁੱਖ ਦੇ ਹਰ ਯੁੱਧ ਦਾ ਇਹੋ ਸਭ ਤੋਂ ਭਿਆਨਕ ਪੱਖ ਹੈ ਕਿ ਜਿੱਤਣ ਵਾਲੇ ਦੇ ਪੱਲੇ ਵੀ ਅਤੇ ਹਾਰਨ ਵਾਲੇ ਦੇ ਪੱਲੇ ਵੀ, ਹਾਰ ਹੀ ਪੈਂਦੀ ਹੈ।

ਕੀ ਤੁਸੀਂ ਸ਼ਾਂਤੀ ਚਾਹੁੰਦੇ ਹੋ ? ਤਾਂ ਦਸਤਾਵੇਜ਼ਾਂ ਦੇ ਸ਼ਬਦ-ਜਾਲ ਵਿੱਚ ਉਸ ਦੀ ਤਲਾਸ਼ ਨਾ ਕਰੋ। ਨਾ ਹੀ ਉਸ ਨੂੰ ਪੱਥਰਾਂ ਦੀਆਂ ਚਟਾਨਾਂ ਉੱਤੇ ਉੱਕਰਨ ਦਾ ਜਤਨ ਕਰੋ ਕਿਉਂਕਿ ਜਿਹੜੀ ਕਲਮ ਅਸਾਨੀ ਨਾਲ 'ਅਮਨ' ਲਿਖਦੀ ਹੈ, ਉਹ ਓਨੀ ਹੀ ਅਸਾਨੀ ਨਾਲ 'ਜੰਗ' ਵੀ ਲਿਖ ਸਕਦੀ ਹੈ ਅਤੇ ਜਿਹੜੀ ਛੈਣੀ, 'ਆਓ ਅਮਨ ਕਾਇਮ ਕਰੀਏ', ਉੱਕਰਦੀ ਹੈ, ਉਹ ਬੜੀ ਅਸਾਨੀ ਨਾਲ 'ਆਓ ਯੁੱਧ ਛੇੜੀਏ', ਵੀ ਉੱਕਰ ਸਕਦੀ ਹੈ। ਇਸ ਤੋਂ ਬਿਨਾਂ ਕਾਗ਼ਜ਼ ਤੇ ਪੱਥਰ, ਕਲਮ ਤੇ ਛੈਣੀ ਛੇਤੀ ਹੀ ਕੀੜੇ, ਸਿਉਂਕ, ਜੰਗਾਲ ਅਤੇ ਕੁਦਰਤ ਦੀਆਂ ਹੋਰ ਪਰਿਵਰਤਨ ਲਿਆਉਣ ਵਾਲੀਆਂ ਸ਼ਕਤੀਆਂ ਦਾ ਸ਼ਿਕਾਰ ਹੋ ਜਾਂਦੇ ਹਨ। ਪਰ 'ਮਨੁੱਖ' ਦੇ ਕਾਲ-ਮੁਕਤ ਮਨ ਬਾਰੇ ਇਸ ਤਰ੍ਹਾਂ ਨਹੀਂ ਕਿਹਾ ਜਾ ਸਕਦਾ। ਮਨੁੱਖ ਦਾ ਮਨ ਤਾਂ ਦੈਵੀ-ਗਿਆਨ ਨੂੰ ਵੀ ਆਪਣੇ ਘੇਰੇ ਵਿੱਚ ਲੈ ਆਉਣ ਦੇ ਸਮਰੱਥ ਹੈ।

ਜਦ ਇੱਕ ਵਾਰ 'ਦੈਵੀ-ਗਿਆਨ' ਦਾ ਪ੍ਰਕਾਸ਼ ਹੋ ਜਾਂਦਾ ਹੈ ਤਾਂ ਮਨ ਦੇ ਅੰਦਰ ਹੋ ਰਿਹਾ ਯੁੱਧ ਸਦਾ ਲਈ ਜਿੱਤਿਆ ਜਾਂਦਾ ਹੈ ਅਤੇ ਮਨ ਵਿੱਚ ਸਦੀਵੀ ਸ਼ਾਂਤੀ ਸਥਾਪਿਤ ਹੋ ਜਾਂਦੀ ਹੈ। ਦੈਵੀ-ਗਿਆਨ ਨਾਲ ਪ੍ਰਕਾਸ਼ਵਾਨ ਹੋਇਆ ਹਿਰਦਾ, ਯੁੱਧ ਨਾਲ ਸਰਾਪੇ ਹੋਏ ਸੰਸਾਰ ਵਿੱਚ ਵੀ ਸਦਾ ਸ਼ਾਂਤ ਰਹਿੰਦਾ ਹੈ। ਅਗਿਆਨੀ ਹਿਰਦਾ ਦ੍ਵੈਤ ਦਾ ਸ਼ਿਕਾਰ ਰਹਿੰਦਾ ਹੈ। ਦ੍ਵੈਤ-ਭਰਿਆ ਹਿਰਦਾ ਖੰਡਿਤ ਸੰਸਾਰ ਨੂੰ ਜਨਮ ਦਿੰਦਾ ਹੈ ਅਤੇ ਖੰਡਿਤ ਸੰਸਾਰ ਨਿਰੰਤਰ ਯੁੱਧ ਨੂੰ ਜਨਮ ਦਿੰਦਾ ਹੈ।

ਇਸ ਤੋਂ ਉਲਟ ਗਿਆਨਵਾਨ ਹਿਰਦਾ ਪੂਰਨ-ਏਕਤਾ ਨਾਲ ਭਰਿਆ ਹੁੰਦਾ ਹੈ, ਜਿਸ ਦੇ ਫਲਸਰੂਪ ਸਾਰਾ ਸੰਸਾਰ ਇੱਕ ਅਤੇ ਸ਼ਾਂਤੀ ਨਾਲ ਭਰਿਆ ਪ੍ਰਤੀਤ ਹੁੰਦਾ ਹੈ ਕਿਉਂਕਿ ਯੁੱਧ ਕਰਨ ਲਈ ਦੋ ਧਿਰਾਂ ਦੀ ਲੋੜ ਹੁੰਦੀ ਹੈ।

ਇਸ ਲਈ ਮੈਂ ਤੁਹਾਨੂੰ ਸਲਾਹ ਦਿੰਦਾ ਹਾਂ ਕਿ ਆਪਣੇ ਹਿਰਦੇ ਨੂੰ ਏਕਤਾ ਨਾਲ ਭਰਨ ਲਈ, ਉਸੇ ਦੇ ਵਿਰੁੱਧ ਯੁੱਧ ਕਰੋ। ਉਸ ਜਿੱਤ ਦਾ ਇਨਾਮ ਹੋਵੇਗਾ, ਸਥਾਈ ਸ਼ਾਂਤੀ।

ਐ ਸੁਲਤਾਨ! ਜਦੋਂ ਤੈਨੂੰ ਹਰ ਪੱਥਰ ਵਿੱਚ ਸਿੰਘਾਸਣ ਅਤੇ ਹਰ ਗੁਫਾ ਵਿੱਚ ਕਿਲ੍ਹਾ ਦਿਖਾਈ ਦੇਣ ਲੱਗ ਪਵੇਗਾ ਤਾਂ ਸੂਰਜ ਤੇਰਾ ਸਿੰਘਾਸਣ ਬਣਨ ਵਿੱਚ ਅਤੇ ਸਾਰਾ ਤਾਰਾ-ਮੰਡਲ ਤੇਰਾ ਕਿਲ੍ਹਾ ਬਣ ਜਾਣ ਵਿੱਚ ਖ਼ੁਸ਼ੀ ਮਹਿਸੂਸ ਕਰੇਗਾ।

ਜਦ ਤੈਨੂੰ ਖੇਤ ਵਿੱਚ ਉੱਗਿਆ ਹਰ ਗੁਲਬਹਾਰ ਦਾ ਫੁੱਲ ਇੱਕ ਤਗ਼ਮਾ ਦਿਖਾਈ ਦੇਵੇਗਾ ਅਤੇ ਜਦ ਧਰਤੀ ਤੇ ਰੀਂਗ ਰਿਹਾ ਹਰ ਕੀੜਾ ਤੇਰਾ ਅਧਿਆਪਕ ਬਣ ਜਾਵੇਗਾ ਤਾਂ ਤਾਰੇ ਤੇਰੀ ਛਾਤੀ ਦੀ ਸ਼ੋਭਾ ਵਧਾਉਣ ਵਿੱਚ ਖ਼ੁਸ਼ੀ ਮਹਿਸੂਸ ਕਰਨਗੇ ਅਤੇ ਸਾਰੀ 'ਧਰਤੀ' ਤੇਰੇ ਲਈ ਉਪਦੇਸ਼ ਦੇਣ ਵਾਲਾ ਮੰਚ ਬਣਨ ਲਈ ਤਿਆਰ ਹੋ ਜਾਵੇਗੀ।

ਜਦ ਆਪਣੇ ਮਨ ਉੱਤੇ ਰਾਜ ਕਰਨ ਦੇ ਯੋਗ ਬਣ ਜਾਂਦੇ ਹਾਂ ਤਾਂ ਇਸ ਗੱਲ ਦੀ ਕੋਈ ਮਹੱਤਤਾ ਨਹੀਂ ਰਹਿ ਜਾਂਦੀ ਕਿ ਸਰੀਰ ਉੱਤੇ ਕੌਣ ਰਾਜ ਕਰ ਰਿਹਾ ਹੈ। ਜਦ ਸਾਰਾ 'ਬ੍ਰਹਿਮੰਡ' ਆਪਣਾ ਹੋ ਜਾਂਦਾ ਹੈ ਤਾਂ 'ਧਰਤੀ' ਦੇ ਇੱਕ ਜਾਂ ਦੂਜੇ ਟੁਕੜੇ ਉੱਤੇ, ਜਿਸ ਦਾ ਮਰਜ਼ੀ ਰਾਜ ਹੋਵੇ, ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ।

ਸੁਲਤਾਨ: ਤੇਰੇ ਸ਼ਬਦ ਬਹੁਤ ਮਨ-ਮੋਹਣੇ ਹਨ, ਫਿਰ ਵੀ ਮੈਨੂੰ ਮਹਿਸੂਸ ਹੁੰਦਾ ਹੈ ਕਿ ਜੰਗ 'ਕੁਦਰਤ' ਦਾ ਕਾਨੂੰਨ ਹੈ। ਕੀ ਸਮੁੰਦਰ ਦੀਆਂ ਮੱਛੀਆਂ ਵੀ ਨਿਰੰਤਰ ਜੰਗ ਵਿੱਚ ਨਹੀਂ ਰੁੱਝੀਆਂ ਰਹਿੰਦੀਆਂ? ਕੀ ਦੁਰਬਲ, ਬਲਵਾਨ ਦਾ ਸ਼ਿਕਾਰ ਨਹੀਂ ਬਣ ਜਾਂਦਾ ਅਤੇ ਮੈਂ ਕਿਸੇ ਦਾ ਸ਼ਿਕਾਰ ਨਹੀਂ ਬਣਨਾ ਚਾਹੁੰਦਾ।

*ਮੀਰਦਾਦ:* ਜੋ ਕੁਝ ਤੁਹਾਨੂੰ ਯੁੱਧ ਪ੍ਰਤੀਤ ਹੁੰਦਾ ਹੈ, ਉਹ ਪੇਟ ਦੀ ਪਾਲਣਾ ਅਤੇ ਸੰਤਾਨ ਦੀ ਉਤਪਤੀ ਦਾ ਇੱਕ ਕੁਦਰਤੀ ਨਿਯਮ ਹੈ। ਬਲਵਾਨ ਨੂੰ ਉਸੇ ਤਰ੍ਹਾਂ ਦੁਰਬਲ ਦਾ ਆਹਾਰ ਬਣਾਇਆ ਗਿਆ ਹੈ, ਜਿਸ ਤਰ੍ਹਾਂ ਦੁਰਬਲ ਨੂੰ, ਬਲਵਾਨ ਦਾ। ਤਾਂ ਫਿਰ 'ਕੁਦਰਤ' ਵਿੱਚ ਬਲਵਾਨ ਕੌਣ ਹੈ ਤੇ ਦੁਰਬਲ ਕੌਣ ਹੈ?

ਸਿਰਫ਼ 'ਕੁਦਰਤ' ਹੀ ਬਲਵਾਨ ਹੈ; ਬਾਕੀ ਸਭ ਨਿਰਬਲ ਹਨ, ਜਿਹੜੇ 'ਕੁਦਰਤ' ਦੀ ਰਜ਼ਾ ਦੀ ਪਾਲਣਾ ਕਰਦੇ ਹਨ ਅਤੇ ਚੁੱਪ-ਚਾਪ 'ਮੌਤ' ਦੀ ਧਾਰਾ ਵਿੱਚ ਰੁੜ੍ਹਦੇ ਚਲੇ ਜਾਂਦੇ ਹਨ।

ਇਸ ਤੋਂ ਉਲਟ ਗਿਆਨਵਾਨ ਹਿਰਦਾ ਪੂਰਨ-ਏਕਤਾ ਨਾਲ ਭਰਿਆ ਹੁੰਦਾ ਹੈ, ਜਿਸ ਦੇ ਫਲਸਰੂਪ ਸਾਰਾ ਸੰਸਾਰ ਇੱਕ ਅਤੇ ਸ਼ਾਂਤੀ ਨਾਲ ਭਰਿਆ ਪ੍ਰਤੀਤ ਹੁੰਦਾ ਹੈ ਕਿਉਂਕਿ ਯੁੱਧ ਕਰਨ ਲਈ ਦੋ ਧਿਰਾਂ ਦੀ ਲੋੜ ਹੁੰਦੀ ਹੈ।

ਇਸ ਲਈ ਮੈਂ ਤੁਹਾਨੂੰ ਸਲਾਹ ਦਿੰਦਾ ਹਾਂ ਕਿ ਆਪਣੇ ਹਿਰਦੇ ਨੂੰ ਏਕਤਾ ਨਾਲ ਭਰਨ ਲਈ, ਉਸੇ ਦੇ ਵਿਰੁੱਧ ਯੁੱਧ ਕਰੋ। ਉਸ ਜਿੱਤ ਦਾ ਇਨਾਮ ਹੋਵੇਗਾ, ਸਥਾਈ ਸ਼ਾਂਤੀ।

ਐ ਸੁਲਤਾਨ! ਜਦੋਂ ਤੈਨੂੰ ਹਰ ਪੱਥਰ ਵਿੱਚ ਸਿੰਘਾਸਣ ਅਤੇ ਹਰ ਗੁਫਾ ਵਿੱਚ ਕਿਲ੍ਹਾ ਦਿਖਾਈ ਦੇਣ ਲੱਗ ਪਵੇਗਾ ਤਾਂ ਸੂਰਜ ਤੇਰਾ ਸਿੰਘਾਸਣ ਬਣਨ ਵਿੱਚ ਅਤੇ ਸਾਰਾ ਤਾਰਾ-ਮੰਡਲ ਤੇਰਾ ਕਿਲ੍ਹਾ ਬਣ ਜਾਣ ਵਿੱਚ ਖ਼ੁਸ਼ੀ ਮਹਿਸੂਸ ਕਰੇਗਾ।

ਜਦ ਤੈਨੂੰ ਖੇਤ ਵਿੱਚ ਉੱਗਿਆ ਹਰ ਗੁਲਬਹਾਰ ਦਾ ਫੁੱਲ ਇੱਕ ਤਗ਼ਮਾ ਦਿਖਾਈ ਦੇਵੇਗਾ ਅਤੇ ਜਦ ਧਰਤੀ ਤੇ ਰੀਂਗ ਰਿਹਾ ਹਰ ਕੀੜਾ ਤੇਰਾ ਅਧਿਆਪਕ ਬਣ ਜਾਵੇਗਾ ਤਾਂ ਤਾਰੇ ਤੇਰੀ ਛਾਤੀ ਦੀ ਸ਼ੋਭਾ ਵਧਾਉਣ ਵਿੱਚ ਖ਼ੁਸ਼ੀ ਮਹਿਸੂਸ ਕਰਨਗੇ ਅਤੇ ਸਾਰੀ 'ਧਰਤੀ' ਤੇਰੇ ਲਈ ਉਪਦੇਸ਼ ਦੇਣ ਵਾਲਾ ਮੰਚ ਬਣਨ ਲਈ ਤਿਆਰ ਹੋ ਜਾਵੇਗੀ।

ਜਦ ਆਪਣੇ ਮਨ ਉੱਤੇ ਰਾਜ ਕਰਨ ਦੇ ਯੋਗ ਬਣ ਜਾਂਦੇ ਹਾਂ ਤਾਂ ਇਸ ਗੱਲ ਦੀ ਕੋਈ ਮਹੱਤਤਾ ਨਹੀਂ ਰਹਿ ਜਾਂਦੀ ਕਿ ਸਰੀਰ ਉੱਤੇ ਕੌਣ ਰਾਜ ਕਰ ਰਿਹਾ ਹੈ। ਜਦ ਸਾਰਾ 'ਬ੍ਰਹਿਮੰਡ' ਆਪਣਾ ਹੋ ਜਾਂਦਾ ਹੈ ਤਾਂ 'ਧਰਤੀ' ਦੇ ਇੱਕ ਜਾਂ ਦੂਜੇ ਟੁਕੜੇ ਉੱਤੇ, ਜਿਸ ਦਾ ਮਰਜ਼ੀ ਰਾਜ ਹੋਵੇ, ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ।

ਸੁਲਤਾਨ: ਤੇਰੇ ਸ਼ਬਦ ਬਹੁਤ ਮਨ-ਮੋਹਣੇ ਹਨ, ਫਿਰ ਵੀ ਮੈਨੂੰ ਮਹਿਸੂਸ ਹੁੰਦਾ ਹੈ ਕਿ ਜੰਗ 'ਕੁਦਰਤ' ਦਾ ਕਾਨੂੰਨ ਹੈ। ਕੀ ਸਮੁੰਦਰ ਦੀਆਂ ਮੱਛੀਆਂ ਵੀ ਨਿਰੰਤਰ ਜੰਗ ਵਿੱਚ ਨਹੀਂ ਰੁੱਝੀਆਂ ਰਹਿੰਦੀਆਂ? ਕੀ ਦੁਰਬਲ, ਬਲਵਾਨ ਦਾ ਸ਼ਿਕਾਰ ਨਹੀਂ ਬਣ ਜਾਂਦਾ ਅਤੇ ਮੈਂ ਕਿਸੇ ਦਾ ਸ਼ਿਕਾਰ ਨਹੀਂ ਬਣਨਾ ਚਾਹੁੰਦਾ।

*ਮੀਰਦਾਦ:* ਜੋ ਕੁਝ ਤੁਹਾਨੂੰ ਯੁੱਧ ਪ੍ਰਤੀਤ ਹੁੰਦਾ ਹੈ, ਉਹ ਪੇਟ ਦੀ ਪਾਲਣਾ ਅਤੇ ਸੰਤਾਨ ਦੀ ਉਤਪਤੀ ਦਾ ਇੱਕ ਕੁਦਰਤੀ ਨਿਯਮ ਹੈ। ਬਲਵਾਨ ਨੂੰ ਉਸੇ ਤਰ੍ਹਾਂ ਦੁਰਬਲ ਦਾ ਆਹਾਰ ਬਣਾਇਆ ਗਿਆ ਹੈ, ਜਿਸ ਤਰ੍ਹਾਂ ਦੁਰਬਲ ਨੂੰ, ਬਲਵਾਨ ਦਾ। ਤਾਂ ਫਿਰ 'ਕੁਦਰਤ' ਵਿੱਚ ਬਲਵਾਨ ਕੌਣ ਹੈ ਤੇ ਦੁਰਬਲ ਕੌਣ ਹੈ?

ਸਿਰਫ਼ 'ਕੁਦਰਤ' ਹੀ ਬਲਵਾਨ ਹੈ; ਬਾਕੀ ਸਭ ਨਿਰਬਲ ਹਨ, ਜਿਹੜੇ 'ਕੁਦਰਤ' ਦੀ ਰਜ਼ਾ ਦੀ ਪਾਲਣਾ ਕਰਦੇ ਹਨ ਅਤੇ ਚੁੱਪ-ਚਾਪ 'ਮੌਤ' ਦੀ ਧਾਰਾ ਵਿੱਚ ਰੁੜ੍ਹਦੇ ਚਲੇ ਜਾਂਦੇ ਹਨ।

ਕੇਵਲ ਕਾਲ-ਮੁਕਤ ਜੀਵਾਂ ਨੂੰ ਹੀ ਬਲਵਾਨ ਕਿਹਾ ਜਾ ਸਕਦਾ ਹੈ। ਅਤੇ ਐ ਸੁਲਤਾਨ! ਮਨੁੱਖ ਕਾਲ-ਮੁਕਤ ਹੈ। ਨਿਰਸੰਦੇਹ ਮਨੁੱਖ ਕੁਦਰਤ ਤੋਂ ਵੀ ਵੱਧ ਸ਼ਕਤੀਸ਼ਾਲੀ ਹੈ। ਉਹ ਕੁਦਰਤ ਦੇ ਸਥੂਲ ਭੰਡਾਰਾਂ ਦੀ ਸਿਰਫ਼ ਇਸ ਲਈ ਵਰਤੋਂ ਕਰਦਾ ਹੈ ਤਾਂ ਜੋ ਆਪਣੇ ਸੂਖਮ ਮਨ ਤੱਕ ਪਹੁੰਚ ਸਕੇ। ਉਹ ਸੰਤਾਨ ਵਿੱਚ ਵਾਧਾ ਇਸ ਲਈ ਕਰਦਾ ਹੈ ਕਿ ਉਹ ਸ੍ਵੈ ਦੇ ਵਾਧੇ ਤੋਂ ਪਾਰ ਜਾ ਸਕੇ ਅਤੇ ਉਸ ਤੋਂ ਉੱਪਰ ਉੱਠ ਸਕੇ।

ਜਿਹੜੇ ਮਨੁੱਖ ਪਸ਼ੂਆਂ ਦੀਆਂ ਨਿਰਮਲ ਮੂਲ ਪ੍ਰਵ੍ਰਿਤੀਆਂ ਦੀ ਮਿਸਾਲ ਦੇ ਕੇ ਆਪਣੀਆਂ ਮਲੀਨ ਕਾਮਨਾਵਾਂ ਨੂੰ ਉੱਚਿਤ ਸਾਬਤ ਕਰਨਾ ਚਾਹੁੰਦੇ ਹਨ, ਉਹ ਆਪਣੇ ਆਪ ਨੂੰ ਜੰਗਲੀ ਜਾਨਵਰ, ਭੇੜੀਏ, ਗਿੱਦੜ ਆਦਿ ਕੁਝ ਵੀ ਕਹਿ ਸਕਦੇ ਹਨ, ਪਰ ਉਨ੍ਹਾਂ ਨੂੰ ਮਨੁੱਖ ਦੇ ਉੱਤਮ ਨਾਂ ਨੂੰ ਬਦਨਾਮ ਨਹੀਂ ਕਰਨਾ ਚਾਹੀਦਾ।

ਐ ਸੁਲਤਾਨ! ਮੀਰਦਾਦ ਉੱਤੇ ਭਰੋਸਾ ਰੱਖ ਅਤੇ ਸ਼ਾਂਤ ਰਹਿ।

*ਸੁਲਤਾਨ:* ਬੇੜੀ ਦੇ ਮੁਖੀ ਨੇ ਮੈਨੂੰ ਦੱਸਿਆ ਹੈ ਕਿ ਮੀਰਦਾਦ ਨੂੰ ਜਾਦੂਗਰੀ ਦੇ ਭੇਦਾਂ ਦਾ ਗਿਆਨ ਹੈ। ਮੈਂ ਚਾਹੁੰਦਾ ਹਾਂ ਕਿ ਉਹ ਆਪਣੀਆਂ ਕੁਝ (ਕਰਾਮਾਤੀ) ਸ਼ਕਤੀਆਂ ਦਿਖਾਵੇ ਤਾਂ ਜੋ ਮੈਂ ਉਸ ਉੱਤੇ ਭਰੋਸਾ ਕਰ ਸਕਾਂ।

***ਮੀਰਦਾਦ:*** ਜੇ ਮਨੁੱਖ ਦੇ ਅੰਦਰਲੇ ਪਰਮੇਸ਼ਰ ਨੂੰ ਪ੍ਰਗਟ ਕਰਨਾ ਜਾਦੂਗਰੀ ਜਾਂ ਕਰਾਮਾਤ ਹੈ ਤਾਂ ਮੀਰਦਾਦ ਅਵੱਸ਼ ਹੀ ਜਾਦੂਗਰ ਅਤੇ ਕਰਾਮਾਤੀ ਹੈ। ਕੀ ਤੂੰ ਮੇਰੀ ਜਾਦੂਗਰੀ ਦਾ ਸਬੂਤ ਅਤੇ ਜਲਵਾ ਦੇਖਣਾ ਚਾਹੁੰਦਾ ਹੈਂ?

ਤਾਂ ਦੇਖ ਲੈ, ਮੈਂ ਉਸ ਦਾ ਸਾਖਿਆਤ ਸਬੂਤ ਅਤੇ ਪ੍ਰਤੱਖ ਰੂਪ ਹਾਂ। ਹੁਣ ਜਾਹ ਤੇ ਜਿਹੜਾ ਕੰਮ ਕਰਨ ਆਇਆ ਹੈਂ, ਉਸ ਨੂੰ ਪੂਰਾ ਕਰ।

*ਸੁਲਤਾਨ:* ਤੂੰ ਠੀਕ ਅਨੁਮਾਨ ਲਾਇਆ ਹੈ ਕਿ ਮੈਂ ਤੇਰੀਆਂ ਊਲ-ਜਲੂਲ ਗੱਲਾਂ ਨਾਲ ਜੀਅ ਪਰਚਾਉਣ ਤੋਂ ਇਲਾਵਾ ਕੋਈ ਹੋਰ ਕੰਮ ਕਰਨ ਵੀ ਆਇਆ ਹਾਂ। ਬੇਸਾਰ ਦਾ ਸੁਲਤਾਨ ਇੱਕ ਵੱਖਰੀ ਕਿਸਮ ਦਾ ਜਾਦੂਗਰ ਹੈ ਅਤੇ ਉਹ ਜਲਦੀ ਹੀ ਆਪਣੇ ਹੁਨਰ ਦਾ ਪ੍ਰਗਟਾਵਾ ਕਰੇਗਾ।

(ਆਪਣੇ ਆਦਮੀਆਂ ਨੂੰ) ਆਪਣੀਆਂ ਜ਼ੰਜੀਰਾਂ ਲਿਆਓ ਅਤੇ ਇਸ ਹਰੀ-ਨਰ ਜਾਂ ਨਰ-ਹਰੀ ਦੇ ਹੱਥ-ਪੈਰ ਬੰਨ੍ਹ ਲਵੋ। ਅਤੇ ਇਸ ਨੂੰ ਤੇ ਦੂਸਰੇ ਹਾਜ਼ਰ ਲੋਕਾਂ ਨੂੰ ਦਿਖਾ ਦਿਓ ਕਿ ਸਾਡੀ ਜਾਦੂਗਰੀ ਕਿਸ ਤਰ੍ਹਾਂ ਦੀ ਹੈ।

*ਨਰੌਂਦਾ:* ਉਹ ਚਾਰੇ ਸਿਪਾਹੀ 'ਮੁਰਸ਼ਦ' ਉੱਤੇ ਜੰਗਲੀ ਜਾਨਵਰਾਂ ਵਾਂਗ ਝਪਟ ਪਏ ਅਤੇ ਝੱਟ-ਪਟ ਉਹਦੇ ਹੱਥਾਂ-ਪੈਰਾਂ ਨੂੰ ਜ਼ੰਜੀਰਾਂ ਨਾਲ ਬੰਨ੍ਹਣਾ ਸ਼ੁਰੂ ਦਿੱਤਾ।

ਪਲ-ਭਰ ਲਈ 'ਸੱਤੇ ਸਾਥੀ' ਬੇਬਸ ਅਹਿੱਲ ਬੈਠੇ ਰਹੇ। ਉਨ੍ਹਾਂ ਨੂੰ ਪਤਾ ਨਹੀਂ ਸੀ ਲੱਗ ਰਿਹਾ ਕਿ ਜੋ ਕੁਝ ਉਨ੍ਹਾਂ ਦੀਆਂ ਅੱਖਾਂ ਸਾਹਮਣੇ ਵਾਪਰ ਰਿਹਾ ਹੈ, ਉਸ ਨੂੰ ਕੀ ਸਮਝਣ—ਕੀ ਇਹ ਸਭ ਹਾਸੇ-ਠੱਠੇ ਵਿੱਚ ਹੋ ਰਿਹਾ ਸੀ ਜਾਂ ਇੱਕ ਠੋਸ ਹਕੀਕਤ ਸੀ। ਮਿਕੇਯਨ ਅਤੇ ਜ਼ੈਮੋਰਾ ਨੂੰ ਇਸ ਕੋਝੀ ਸਥਿਤੀ ਦੀ ਗੰਭੀਰਤਾ ਦਾ ਦੂਸਰਿਆਂ ਤੋਂ ਛੇਤੀ ਅਹਿਸਾਸ ਹੋ ਗਿਆ। ਉਹ ਦੋਵੇਂ ਅੱਗ ਭਬੂਕਾ ਹੋਏ, ਬੱਬਰ ਸ਼ੇਰਾਂ ਵਾਂਗ ਸਿਪਾਹੀਆਂ ਉੱਤੇ ਟੁੱਟ ਪਏ। ਉਨ੍ਹਾਂ ਨੇ ਸਿਪਾਹੀਆਂ ਨੂੰ ਲੰਮੇ ਪਾ ਦੇਣਾ ਸੀ, ਜੇ ਉਨ੍ਹਾਂ ਨੇ ਮੁਰਸ਼ਦ ਦੀ ਉਨ੍ਹਾਂ ਨੂੰ ਰੋਕਦੀ ਅਤੇ ਧੀਰਜ ਬੰਨ੍ਹਾਉਂਦੀ ਆਵਾਜ਼ ਨਾ ਸੁਣੀ ਹੁੰਦੀ।

***ਮੀਰਦਾਦ:*** ਜੋਸ਼ੀਲੇ ਮਿਕੇਯਨ, ਇਨ੍ਹਾਂ ਨੂੰ ਆਪਣਾ ਹੁਨਰ ਦਿਖਾ ਲੈਣ ਦਿਓ। ਸਾਊ ਜ਼ੈਮੋਰਾ, ਇਨ੍ਹਾਂ ਨੂੰ ਆਪਣੀ ਮਰਜ਼ੀ ਪੁਗਾ ਲੈਣ ਦਿਓ। ਮੀਰਦਾਦ ਨੂੰ ਇਨ੍ਹਾਂ ਦੀਆਂ ਜ਼ੰਜੀਰਾਂ ਤੋਂ 'ਕਾਲੀ ਖੱਡ' ਨਾਲੋਂ ਬਹੁਤਾ ਡਰ ਨਹੀਂ ਆਉਂਦਾ। ਸ਼ਮਦਾਮ ਨੂੰ ਆਪਣੀ ਸੱਤਾ, ਬੇਸਾਰ ਦੇ ਸੁਲਤਾਨ ਦੀ ਸੱਤਾ ਨਾਲ ਜੋੜਨ ਦੀ ਖ਼ੁਸ਼ੀ ਮਨਾ ਲੈਣ ਦਿਓ। ਇਹ ਜੋੜ, ਉਨ੍ਹਾਂ ਦੋਹਾਂ ਨੂੰ ਪਾੜ ਦੇਵੇਗਾ।

*ਮਿਕੇਯਨ:* ਜਦੋਂ ਸਾਡੇ 'ਮੁਰਸ਼ਦ' ਨੂੰ ਇੱਕ ਅਪਰਾਧੀ ਵਾਂਗ ਨੂੜਿਆ ਜਾ ਰਿਹਾ ਹੋਵੇ ਤਾਂ ਅਸੀਂ ਚੁੱਪ-ਚਾਪ ਕਿਵੇਂ ਦੇਖਦੇ ਰਹੀਏ?

***ਮੀਰਦਾਦ:*** ਮੇਰੇ ਬਾਰੇ ਬਿਲਕੁਲ ਚਿੰਤਾ ਨਾ ਕਰੋ, 'ਸ਼ਾਂਤ' ਰਹੋ। ਇਹੋ ਸਲੂਕ ਇਹ ਕਿਸੇ ਸਮੇਂ ਤੁਹਾਡੇ ਨਾਲ ਵੀ ਕਰਨਗੇ, ਪਰ ਇਸ ਦੀ ਹਾਨੀ ਤੁਹਾਨੂੰ ਨਹੀਂ, ਇਨ੍ਹਾਂ ਨੂੰ ਹੋਵੇਗੀ।

*ਸੁਲਤਾਨ:* ਹਰ ਉਸ ਦੁਸ਼ਟ ਅਤੇ ਪਖੰਡੀ ਨਾਲ, ਜਿਹੜਾ ਸਥਾਪਿਤ ਅਧਿਕਾਰ ਤੇ ਸੱਤਾ ਦਾ ਵਿਰੋਧ ਕਰੇਗਾ, ਏਹੋ ਸਲੂਕ ਕੀਤਾ ਜਾਵੇਗਾ।

ਇਹ ਧਰਮਾਤਮਾ (ਸ਼ਮਦਾਮ ਵੱਲ ਇਸ਼ਾਰਾ ਕਰਦਿਆਂ ਹੋਇਆਂ) ਇਸ ਮੱਠ ਦਾ ਜਾਇਜ਼ ਮੁਖੀ ਹੈ ਅਤੇ ਇਹਦਾ ਕਥਨ ਹਰ ਇੱਕ ਲਈ ਕਾਨੂੰਨ ਦਾ ਦਰਜਾ ਰੱਖਦਾ ਹੈ। ਇਹ ਪੂਜਨੀਕ 'ਬੇੜੀ', ਜਿਸ ਦੀਆਂ ਬਰਕਤਾਂ ਦਾ ਤੁਸੀਂ ਫ਼ਾਇਦਾ ਉਠਾਉਂਦੇ ਹੋ, ਮੇਰੀ ਰੱਖਿਆ ਦੇ ਅਧੀਨ ਹੈ। ਮੇਰੀ ਚੌਕਸ ਨਜ਼ਰ ਇਸ ਦੀ ਹੋਣੀ ਨੂੰ ਤਾੜਦੀ ਰਹਿੰਦੀ ਹੈ। ਮੇਰੀ ਸ਼ਕਤੀਸ਼ਾਲੀ ਬਾਂਹ, ਇਸ ਦੀ ਇਮਾਰਤ ਤੇ ਇਸ ਦੀਆਂ ਸੰਪਤੀਆਂ ਦੇ ਉੱਪਰ ਫੈਲੀ ਹੋਈ ਹੈ। ਮੇਰੀ ਤਲਵਾਰ ਉਸ ਹੱਥ ਨੂੰ ਵੱਢ ਸੁੱਟੇਗੀ, ਜਿਹੜਾ ਇਸ ਨੂੰ ਬੁਰੀ ਨੀਯਤ ਨਾਲ ਛੋਹੇਗਾ। ਤੁਸੀਂ ਸਭ ਇਹ ਗੱਲ ਸਮਝ ਲਓ ਤੇ ਸਾਵਧਾਨ ਰਹੋ।

(ਮੁੜ ਆਪਣੇ ਬੰਦਿਆਂ ਨੂੰ) ਬਾਹਰ ਲੈ ਜਾਓ, ਇਸ ਦੁਸ਼ਟ ਨੂੰ। ਇਸ ਦੀ ਖ਼ਤਰਨਾਕ ਸਿੱਖਿਆ 'ਬੇੜੀ' ਨੂੰ ਬਰਬਾਦੀ ਦੇ ਕੰਢੇ 'ਤੇ ਲੈ ਆਈ ਹੈ। ਜੇ ਇਸ ਨੂੰ

ਤਬਾਹੀ ਦੇ ਉਸੇ ਰਾਹ 'ਤੇ ਤੁਰੇ ਜਾਣ ਦਿੱਤਾ ਗਿਆ ਤਾਂ ਇਹ ਬਹੁਤ ਛੇਤੀ ਸਾਡੀ ਬਾਦਸ਼ਾਹਤ ਤੇ ਧਰਤੀ, ਦੋਹਾਂ ਨੂੰ ਬਰਬਾਦ ਕਰ ਦੇਵੇਗਾ। ਹੁਣ ਤੋਂ ਬਾਅਦ ਇਹ ਆਪਣੀ ਸਿੱਖਿਆ ਦਾ ਪ੍ਰਚਾਰ, ਬੇਸਾਰ ਦੀ ਕਾਲ-ਕੋਠੜੀ ਦੀਆਂ ਕੰਧਾਂ ਕੋਲ ਹੀ ਕਰ ਸਕੇਗਾ। ਲੈ ਜਾਓ ਇਸ ਨੂੰ ਏਥੋਂ !

*ਨਰੌਂਦਾ:* ਸਿਪਾਹੀ 'ਮੁਰਸ਼ਦ' ਨੂੰ ਬਾਹਰ ਲੈ ਗਏ। ਸੁਲਤਾਨ ਅਤੇ ਸ਼ਮਦਾਮ ਖ਼ੁਸ਼ੀ-ਖ਼ੁਸ਼ੀ ਆਕੜ ਨਾਲ, ਉਨ੍ਹਾਂ ਦੇ ਪਿੱਛੇ ਚਲੇ ਗਏ। 'ਸੱਤ ਸਾਥੀ' ਇਸ ਕੁਸ਼ਗਨੇ ਜਲੂਸ ਦੇ ਪਿੱਛੇ ਤੁਰੇ ਜਾ ਰਹੇ ਸਨ। ਉਨ੍ਹਾਂ ਦੇ ਹੋਂਠ ਦੁੱਖ ਨਾਲ ਸੀਤੇ ਹੋਏ ਸਨ ਅਤੇ ਉਨ੍ਹਾਂ ਦੇ ਹਿਰਦੇ ਹੰਝੂਆਂ ਨਾਲ ਫਟ ਰਹੇ ਸਨ।

'ਮੁਰਸ਼ਦ' ਦੇ ਕਦਮ ਸਥਿਰ 'ਤੇ ਦ੍ਰਿੜ੍ਹ ਸਨ ਅਤੇ ਉਹਦਾ ਸੀਸ ਸਿੱਧਾ ਉੱਪਰ ਉੱਠਿਆ ਹੋਇਆ ਸੀ। ਥੋੜ੍ਹੀ ਦੂਰ ਜਾ ਕੇ ਉਹਨੇ ਮੁੜ ਕੇ ਸਾਡੇ ਵੱਲ ਦੇਖਿਆ ਤੇ ਕਿਹਾ:

***ਮੀਰਦਾਦ:*** ਮੀਰਦਾਦ ਵਿੱਚ ਵਿਸ਼ਵਾਸ ਰਖੋ। ਜਦ ਤੱਕ ਮੈਂ ਆਪਣੀ ਬੇੜੀ ਨੂੰ ਠੇਲ੍ਹ ਨਾ ਲਵਾਂ ਤੇ ਉਹਦੀ ਕਮਾਨ ਤੁਹਾਨੂੰ ਨਾ ਸੌਂਪ ਦਿਆਂ, ਮੈਂ ਤੁਹਾਨੂੰ ਛੱਡ ਕੇ ਨਹੀਂ ਜਾਵਾਂਗਾ।

*ਨਰੌਂਦਾ:* ਬਹੁਤ ਦੇਰ ਬਾਅਦ ਤੱਕ ਮੁਰਸ਼ਦ ਦੇ ਇਹ ਸ਼ਬਦ ਸਾਡੇ ਕੰਨਾਂ ਵਿੱਚ ਜ਼ੋਰ ਨਾਲ ਗੂੰਜਦੇ ਰਹੇ ਅਤੇ ਨਾਲ ਹੀ ਬੋਝਲ ਜ਼ੰਜੀਰਾਂ ਦੇ ਖੜਕਣ ਦੀ ਆਵਾਜ਼ ਸੁਣਾਈ ਦਿੰਦੀ ਰਹੀ।

## ਸ਼ਮਦਾਮ ਦਾ ਜਤਨ

**ਸ਼ਮਦਾਮ ਸਾਥੀਆਂ ਨੂੰ ਆਪਣੇ ਨਾਲ ਮਿਲਾਉਣ ਦਾ ਵਿਅਰਥ ਜਤਨ ਕਰਦਾ ਹੈ,**
**ਮੀਰਦਾਦ ਕਰਾਮਾਤੀ ਢੰਗ ਨਾਲ ਵਾਪਸ ਆਉਂਦਾ ਹੈ**
**ਤੇ ਸ਼ਮਦਾਮ ਤੋਂ ਸਿਵਾਏ ਸਾਰੇ ਸਾਥੀਆਂ ਨੂੰ**
**ਵਿਸ਼ਵਾਸ ਦਾ ਚੁੰਮਣ ਦਿੰਦਾ ਹੈ।**

*ਨਰੌਂਦਾ:* ਸਾਨੂੰ ਸਿਆਲ ਨੇ ਆ ਦਬੋਚਿਆ ਸੀ—ਬਹੁਤ ਸਖ਼ਤ, ਭਰਪੂਰ, ਸਫ਼ੈਦ ਅਤੇ ਕੰਬਣੀ ਛੇੜਨ ਵਾਲੇ ਸਿਆਲ ਨੇ। ਬਰਫ਼ ਨਾਲ ਢਕੇ ਪਰਬਤ, ਚੁੱਪ-ਚਾਪ, ਸਾਹ ਰੋਕੀ ਖੜ੍ਹੇ ਸਨ। ਸਿਰਫ਼ ਨਿਚਲੀਆਂ ਵਾਦੀਆਂ ਵਿੱਚ ਹੀ ਮੁਰਝਾਈ ਹਰਿਆਵਲ ਦੀਆਂ ਟੁਕੜੀਆਂ ਨਜ਼ਰ ਆਉਂਦੀਆਂ ਸਨ ਅਤੇ ਕਿਤੇ-ਕਿਤੇ ਤਰਲ ਚਾਂਦੀ ਦੀ ਵੱਲ ਵਿੰਗ ਖਾਂਦੀ ਕੋਈ ਲਕੀਰ, ਸਮੁੰਦਰ ਵੱਲ ਜਾ ਰਹੀ ਦਿਖਾਈ ਦਿੰਦੀ ਸੀ। ਸੱਤਾਂ ਸਾਥੀਆਂ ਨੂੰ ਆਸ 'ਤੇ ਸੰਸੇ ਦੀਆਂ ਲਹਿਰਾਂ ਦੇ ਨਿਰੰਤਰ ਥਪੇੜੇ ਵੱਜ ਰਹੇ ਸਨ। ਮਿਕੇਯਨ, ਮਿਕਾਸਟਰ ਤੇ ਜ਼ੈਮੋਰਾ ਨੂੰ ਪੂਰੀ ਆਸ ਸੀ ਕਿ ਮੁਰਸ਼ਦ ਆਪਣੇ ਵਾਅਦੇ ਮੁਤਾਬਕ ਵਾਪਸ ਆ ਜਾਵੇਗਾ। ਬੈਨੂਨ, ਹਿਮਬਾਲ ਤੇ ਅਬਿਮਾਰ ਨੂੰ ਉਹਦੇ ਵਾਪਸ ਆਉਣ ਬਾਰੇ ਸ਼ੰਕਾ ਸੀ, ਪਰ ਉਹ ਸਾਰੇ ਇੱਕ ਭਿਆਨਕ ਸੁੰਨਾਪਣ ਅਤੇ ਕਸ਼ਟਦਾਈ ਬੇਚਾਰਗੀ ਮਹਿਸੂਸ ਕਰ ਰਹੇ ਸਨ।

'ਬੇੜੀ' ਠੰਡ ਦਾ ਸ਼ਿਕਾਰ ਸੀ—ਉਹ ਬਿਲਕੁਲ ਉਦਾਸ ਅਤੇ ਰੁੱਖੀ-ਸੁੱਕੀ ਸੀ, ਭਾਵੇਂ ਕਿ ਸ਼ਮਦਾਮ ਉਸ ਵਿੱਚ ਉਤਸ਼ਾਹ ਤੇ ਨਿੱਘ ਭਰਨ ਲਈ ਅਣਥੱਕ ਜਤਨ ਕਰ ਰਿਹਾ ਸੀ। ਬੇੜੀ ਦੀਆਂ ਕੰਧਾਂ ਉੱਤੇ ਪਾਲੇ ਦੀ ਮਾਰੀ ਹੋਈ ਚੁੱਪ ਛਾਈ ਹੋਈ ਸੀ। ਜਦ ਤੋਂ ਮੀਰਦਾਦ ਨੂੰ ਓਥੋਂ ਜ਼ੋਰਾਜਬਰੀ ਲਿਜਾਇਆ ਗਿਆ ਸੀ, ਸ਼ਮਦਾਮ ਨੇ ਸਾਡੇ ਉੱਤੇ ਦਿਆਲਤਾ ਦਾ ਮੀਂਹ ਵਰ੍ਹਾਉਣਾ ਸ਼ੁਰੂ ਕਰ ਦਿੱਤਾ ਸੀ। ਉਹ ਸਾਡੇ ਅੱਗੇ ਉੱਤਮ

ਭੋਜਨ ਪਰੋਸਦਾ ਅਤੇ ਵਧੀਆ ਸ਼ਰਾਬ ਰੱਖਦਾ, ਪਰ ਨਾ ਉਹਦੇ ਭੋਜਨ ਨਾਲ ਸ਼ਰੀਰ ਦੀ ਤ੍ਰਿਪਤੀ ਹੁੰਦੀ ਅਤੇ ਨਾ ਹੀ ਸ਼ਰਾਬ ਨਾਲ ਦਿਲ ਵਿੱਚ ਜਾਨ ਪੈਂਦੀ। ਉਹਨੇ ਢੇਰ ਸਾਰੀ ਲੱਕੜੀ ਬਾਲੀ ਅਤੇ ਬਹੁਤ ਸਾਰੇ ਕੋਲੇ ਮਘਾਏ, ਪਰ ਉਹ ਅੱਗ ਸਾਨੂੰ ਨਿੱਘ ਨਾ ਦੇ ਸਕੀ। ਸ਼ਮਦਾਮ ਬਹੁਤ ਨਿਮਰਤਾ-ਪੂਰਵਕ ਸਾਡੇ ਨਾਲ ਪੇਸ਼ ਆ ਰਿਹਾ ਸੀ ਅਤੇ ਉਸ ਦਾ ਵਿਉਹਾਰ ਬਹੁਤ ਸਨੇਹ-ਭਰਿਆ ਸੀ, ਪਰ ਉਹਦੀ ਨਿਮਰਤਾ ਅਤੇ ਉਹਦੇ ਸਨੇਹ ਨੇ ਸਾਨੂੰ ਉਸ ਤੋਂ ਹੋਰ ਦੂਰ ਕਰ ਦਿੱਤਾ।

ਬਹੁਤ ਸਮੇਂ ਤਕ ਉਹਨੇ 'ਮੁਰਸ਼ਦ' ਬਾਰੇ ਕੋਈ ਗੱਲ ਨਾ ਕੀਤੀ। ਅੰਤ ਨੂੰ ਉਹਨੇ ਆਪਣੇ ਦਿਲ ਦੀ ਗੰਢ ਖੋਲ੍ਹਦੇ ਹੋਏ ਕਿਹਾ:

*ਸ਼ਮਦਾਮ:* ਮੇਰੇ ਸਾਥੀਓ! ਜੇ ਤੁਸੀਂ ਸਮਝਦੇ ਹੋ ਕਿ ਮੈਂ ਮੀਰਦਾਦ ਨੂੰ ਘ੍ਰਿਣਾ ਕਰਦਾ ਹਾਂ ਤਾਂ ਤੁਸੀਂ ਮੇਰੇ ਨਾਲ ਅਨਿਆਂ ਕਰ ਰਹੇ ਹੋ। ਅਸਲ ਵਿੱਚ ਮੈਨੂੰ ਉਹਦੇ ਉੱਤੇ ਸੱਚੇ ਦਿਲੋਂ ਤਰਸ ਆਉਂਦਾ ਹੈ।

ਮੀਰਦਾਦ ਕੋਈ ਬੁਰਾ ਵਿਅਕਤੀ ਬੇਸ਼ੱਕ ਨਾ ਹੋਵੇ, ਪਰ ਉਹ ਇੱਕ ਖ਼ਤਰਨਾਕ ਕਿਸਮ ਦਾ ਸੁਪਨਦਰਸ਼ੀ ਜਾਂ ਆਦਰਸ਼ਵਾਦੀ ਜ਼ਰੂਰ ਹੈ। ਅਤੇ ਜਿਸ ਸਿਧਾਂਤ ਦਾ ਉਹ ਇਸ ਠੋਸ ਤੱਥਾਂ ਅਤੇ ਵਿਹਾਰਾਂ ਵਾਲੇ ਸੰਸਾਰ ਵਿੱਚ ਪ੍ਰਚਾਰ ਕਰਦਾ ਹੈ, ਉਹ ਬਿਲਕੁਲ ਹਵਾਈ ਅਤੇ ਗ਼ਲਤ ਹੈ। ਉਸ ਉੱਤੇ ਅਮਲ ਕਰ ਸਕਣਾ ਅਸੰਭਵ ਹੈ। ਮੈਨੂੰ ਪੂਰਾ ਭਰੋਸਾ ਹੈ ਕਿ ਜਦ ਉਸ ਨੂੰ ਅਤੇ ਉਸ ਦੇ ਅਨੁਯਾਈਆਂ ਨੂੰ, ਪਹਿਲੀ ਵਾਰ ਨਿਰਦਈ ਯਦਾਰਥ ਦਾ ਸਾਹਮਣਾ ਕਰਨਾ ਪਵੇਗਾ ਤਾਂ ਉਸ ਦਾ ਨਤੀਜਾ ਬਹੁਤ ਭਿਅੰਕਰ ਹੋਵੇਗਾ। ਇਹਦੇ ਬਾਰੇ ਮੈਨੂੰ ਪੂਰਾ ਯਕੀਨ ਹੈ। ਅਤੇ ਮੈਂ ਆਪਣੇ ਸਾਥੀਆਂ ਨੂੰ ਉਸ ਤਬਾਹੀ ਤੋਂ ਬਚਾਉਣਾ ਚਾਹੁੰਦਾ ਹਾਂ।

ਜਵਾਨੀ ਦੀ ਲਾਪਰਵਾਹੀ ਦੇ ਪ੍ਰਭਾਵ ਕਾਰਨ, ਮੀਰਦਾਦ ਗੱਲੀਂ-ਬਾਤੀਂ ਚਤਰ ਹੋ ਸਕਦਾ ਹੈ, ਪਰ ਉਹਦਾ ਹਿਰਦਾ ਅੰਨ੍ਹਾ, ਜ਼ਿੱਦੀ ਅਤੇ ਅਧਰਮੀ ਹੈ। ਇਸ ਤੋਂ ਉਲਟ ਮੇਰੇ ਮਨ ਵਿੱਚ ਸੱਚੇ ਪ੍ਰਭੂ ਦਾ ਭੈ ਹੈ ਅਤੇ ਲੰਮੇ ਤਜਰਬੇ ਕਾਰਨ ਮੇਰੇ ਫ਼ੈਸਲੇ ਵਜ਼ਨਦਾਰ ਅਤੇ ਨਿਸ਼ਚਿਤ ਹੁੰਦੇ ਹਨ।

ਕੌਣ ਹੈ, ਜੋ ਏਨੇ ਲੰਮੇ ਸਮੇਂ ਤਕ ਮੇਰੇ ਨਾਲੋਂ ਵਧੇਰੇ ਸੁਚੱਜੇ ਢੰਗ ਨਾਲ ਇਸ 'ਬੇੜੀ' ਦਾ ਪ੍ਰਬੰਧ ਚਲਾ ਸਕਦਾ ਸੀ ? ਕੀ ਮੈਂ ਏਨਾ ਲੰਮਾ ਸਮਾਂ ਤੁਹਾਡੇ ਨਾਲ ਨਹੀਂ ਬਿਤਾਇਆ ਅਤੇ ਤੁਹਾਡੇ ਨਾਲ ਭਰਾ ਅਤੇ ਪਿਤਾ ਵਾਲਾ ਸਲੂਕ ਨਹੀਂ ਕੀਤਾ ? ਕੀ ਸਾਡੇ ਮਨਾਂ ਉੱਤੇ ਪ੍ਰਭੂ ਵੱਲੋਂ ਸ਼ਾਂਤੀ ਦੀ ਬਖ਼ਸ਼ਸ਼ ਨਹੀਂ ਹੋਈ ਅਤੇ ਉਸ ਨੇ ਸਾਡੇ ਹੱਥਾਂ ਨੂੰ ਅਤਿਅੰਤ ਖ਼ੁਸ਼ਹਾਲੀ ਨਾਲ ਨਹੀਂ ਨਿਵਾਜਿਆ ? ਫਿਰ ਅਸੀਂ ਇੱਕ ਅਜਨਬੀ ਨੂੰ ਉਹ ਸਭ ਕੁਝ ਕਿਉਂ ਬਰਬਾਦ ਕਰਨ ਦੇਈਏ, ਜਿਹੜਾ ਅਸੀਂ ਏਨੇ ਲੰਮੇ ਸਮੇਂ ਵਿੱਚ

ਉਸਾਰਿਆ ਹੈ ? ਜਿੱਥੇ ਵਿਸ਼ਵਾਸ ਦਾ ਰਾਜ ਰਿਹਾ ਹੈ, ਉਥੇ ਬੇਵਿਸ਼ਵਾਸੀ ਤੇ ਜਿੱਥੇ ਸ਼ਾਂਤੀ ਦਾ ਰਾਜ ਰਿਹਾ ਹੈ, ਉਥੇ ਕਲ੍ਹਾ-ਕਲੇਸ਼ ਨੂੰ ਕਿਉਂ ਪੈਰ ਜਮਾਉਣ ਦੇਈਏ ?

ਮੇਰੇ ਸਾਥੀਓ! ਬਿਰਛ ਉੱਤੇ ਬੈਠੇ ਦਸ ਪੰਛੀਆਂ ਦੀ ਆਸ 'ਤੇ, ਹੱਥ ਵਿੱਚ ਆਇਆ ਇੱਕ ਪੰਛੀ ਗੁਆ ਲੈਣਾ, ਨਿਰਾ ਪਾਗ਼ਲਪਨ ਹੈ। ਮੀਰਦਾਦ ਤੁਹਾਡੇ ਤੋਂ ਇਹ 'ਬੇੜੀ' ਛੁਡਵਾ ਦੇਣਾ ਚਾਹੁੰਦਾ ਹੈ, ਜਿਹੜੀ ਏਨੀ ਦੇਰ ਤਕ ਤੁਹਾਨੂੰ ਆਸਰਾ ਦਿੰਦੀ ਰਹੀ ਹੈ, ਜਿਸ ਨੇ ਤੁਹਾਨੂੰ ਏਨੀ ਦੇਰ ਤਕ ਰੱਬ ਦੇ ਨੇੜੇ ਰੱਖਿਆ ਹੈ। ਬੇੜੀ ਤੁਹਾਨੂੰ ਉਹ ਸਭ ਕੁਝ ਦਿੰਦੀ ਰਹੀ ਹੈ, ਜਿਸ ਦੀ ਨਾਸ਼ਵਾਨ ਮਨੁੱਖ ਕਾਮਨਾ ਕਰ ਸਕਦੇ ਹਨ ਅਤੇ ਸੰਸਾਰ ਦੀ ਹਫੜਾ-ਤਫੜੀ ਦਾ ਤੁਹਾਡੇ ਉੱਤੇ ਪਰਛਾਵਾਂ ਵੀ ਨਹੀਂ ਪੈਣ ਦਿੱਤਾ ਗਿਆ। ਇਸ ਦੇ ਬਦਲੇ ਉਹ ਤੁਹਾਨੂੰ ਕੀ ਦੇਣ ਦਾ ਵਾਅਦਾ ਕਰਦਾ ਹੈ—ਪੀੜਾ, ਨਿਰਾਸ਼ਾ ਅਤੇ ਨਿਰਧਨਤਾ—ਨਿਰੰਤਰ ਸੰਘਰਸ਼ ਝੂੰਗੇ ਵਿੱਚ। ਉਹ ਤੁਹਾਡੇ ਨਾਲ ਇਨ੍ਹਾਂ ਦਾ ਅਤੇ ਹੋਰ ਅਨੇਕ ਘਟੀਆਂ ਚੀਜ਼ਾਂ ਦਾ ਵਾਅਦਾ ਕਰਦਾ ਹੈ।

ਉਹ ਪੁਲਾੜ ਜਾਂ ਸੁੰਨ ਵਿੱਚ ਲਟਕੀ ਅਜਿਹੀ 'ਬੇੜੀ' ਦਾ ਵਾਅਦਾ ਕਰਦਾ ਹੈ, ਜੋ ਇੱਕ ਪਾਗ਼ਲ ਦਾ ਸੁਪਨਾ, ਇੱਕ ਬੱਚੇ ਦੀ ਕਲਪਨਾ ਅਤੇ ਇੱਕ ਸੁਖਾਵੀਂ ਅਸੰਭਵਤਾ ਹੈ। ਕੀ ਉਹ 'ਮਾਂ-ਬੇੜੀ' ਦੇ ਮੋਢੀ, 'ਪਿਤਾ ਨੂਹ' ਨਾਲੋਂ ਵਧੇਰੇ ਸਿਆਣਾ ਹੈ ? ਉਹਦੀਆਂ ਬੇਤੁਕੀਆਂ ਗੱਲਾਂ ਵੱਲ ਤੁਹਾਡਾ ਧਿਆਨ ਖਿੱਚਦੇ ਹੋਏ ਮੈਨੂੰ ਬਹੁਤ ਦੁੱਖ ਹੋ ਰਿਹਾ ਹੈ।

ਹੋ ਸਕਦਾ ਹੈ ਕਿ ਮੈਂ ਮੀਰਦਾਦ ਦੇ ਵਿਰੁੱਧ ਆਪਣੇ ਮਿੱਤਰ, ਬੇਸਾਰ ਦੇ ਸੁਲਤਾਨ ਦੀ ਸ਼ਕਤੀਸ਼ਾਲੀ ਬਾਂਹ ਦੀ ਸਹਾਇਤਾ ਲੈਣ ਵਿੱਚ, ਇਸ 'ਬੇੜੀ' ਅਤੇ ਇਸ ਦੀਆਂ ਪੂਜਨੀਕ ਪਰੰਪਰਾਵਾਂ ਦੇ ਵਿਰੁੱਧ ਪਾਪ ਕੀਤਾ ਹੋਵੇ, ਪਰ ਮੇਰੀ ਅਵੱਗਿਆ ਦੇ ਹੱਕ ਵਿੱਚ ਏਨੀ ਗੱਲ ਹੀ ਕਾਫ਼ੀ ਹੈ ਕਿ ਮੈਂ ਇਹ ਸਭ ਕੁਝ ਤੁਹਾਡੀ ਭਲਾਈ ਸੋਚ ਕੇ ਹੀ ਕੀਤਾ ਸੀ। ਇਸ ਤੋਂ ਪਹਿਲੋਂ ਕਿ ਮੌਕਾ ਹੱਥੋਂ ਨਿਕਲ ਜਾਂਦਾ, ਮੈਂ ਤੁਹਾਨੂੰ ਤੇ ਤੁਹਾਡੀ ਬੇੜੀ ਨੂੰ ਬਚਾਉਣਾ ਚਾਹੁੰਦਾ ਸੀ। ਪਰਮੇਸ਼ਰ ਮੇਰੇ ਵੱਲ ਸੀ ਅਤੇ ਮੈਂ ਤੁਹਾਨੂੰ ਬਚਾਉਣ ਵਿੱਚ ਸਫਲ ਹੋ ਗਿਆ।

ਸਾਥੀਓ ! ਮੇਰੇ ਨਾਲ ਮਿਲ ਕੇ ਖ਼ੁਸ਼ੀ ਮਨਾਓ ਅਤੇ ਮਾਲਕ ਦਾ ਧੰਨਵਾਦ ਕਰੋ ਕਿ ਅਸੀਂ ਆਪਣੀਆਂ ਪਾਪੀ ਅੱਖਾਂ ਨਾਲ, ਆਪਣੀ ਬੇੜੀ ਦੀ ਬਰਬਾਦੀ ਦੇਖਣ ਦੀ ਗੰਭੀਰ ਨਮੋਸ਼ੀ ਤੋਂ ਬਚ ਗਏ ਹਾਂ। ਘੱਟੋ-ਘੱਟ ਮੈਂ ਤਾਂ ਉਹ ਨਮੋਸ਼ੀ ਝੱਲਣ ਲਈ ਜ਼ਿੰਦਾ ਨਹੀਂ ਸੀ ਰਹਿ ਸਕਦਾ।

ਮੈਂ ਆਪਣੇ ਆਪ ਨੂੰ ਨਵੇਂ ਸਿਰਿਓਂ, 'ਨੂਹ ਦੇ ਪ੍ਰਭੂ' ਅਤੇ ਉਸ ਦੀ 'ਬੇੜੀ' ਦੀ ਸੇਵਾ ਲਈ ਭੇਟ ਕਰਦਾ ਹਾਂ—ਅਤੇ ਮੇਰੇ ਪਿਆਰੇ ਸਾਥੀਓ! ਤੁਹਾਡੀ ਸੇਵਾ ਲਈ ਵੀ।

ਪਹਿਲਾਂ ਵਾਂਗ ਹੀ ਖ਼ੁਸ਼ ਰਹੋ ਤਾਂ ਜੋ ਤੁਹਾਡੀ ਖ਼ੁਸ਼ੀ ਨਾਲ ਮੇਰੀ ਖ਼ੁਸ਼ੀ ਪੂਰਨ ਹੋ ਜਾਏ।

ਨਰੌਂਦਾ: ਇਹ ਕਹਿੰਦੇ ਹੋਏ ਸ਼ਮਦਾਮ ਦੀਆਂ ਅੱਖਾਂ ਵਿੱਚੋਂ ਹੰਝੂ ਵਗ ਤੁਰੇ। ਉਹਦੇ ਹੰਝੂ ਅਤਿਅੰਤ ਦੇ ਇਕਲਾਪੇ ਕਾਰਨ ਤਰਸਯੋਗ ਸਨ ਕਿਉਂਕਿ ਉਸ ਨੂੰ ਸਾਡੇ ਦਿਲਾਂ ਅਤੇ ਸਾਡੀਆਂ ਅੱਖਾਂ ਵਿੱਚ ਕਿਤੇ ਵੀ ਕੋਈ ਸਾਥੀ ਨਾ ਮਿਲਿਆ।

ਇੱਕ ਦਿਨ ਸਵੇਰ-ਸਾਰ ਜਦ ਕਾਲੇ ਬੱਦਲਾਂ ਦੀ ਲੰਮੀ ਘੇਰਾਬੰਦੀ ਤੋਂ ਬਾਅਦ ਸੂਰਜ ਨੇ ਪਰਬਤਾਂ ਉੱਤੇ ਆਪਣੀਆਂ ਕਿਰਨਾਂ ਖਿਲਾਰੀਆਂ, ਜ਼ੈਮੋਰਾ ਨੇ ਆਪਣੀ ਰਬਾਬ ਚੁੱਕੀ ਅਤੇ ਗਾਉਣਾ ਸ਼ੁਰੂ ਕਰ ਦਿੱਤਾ:

*ਜ਼ੈਮੋਰਾ:*

ਮੇਰੀ ਰਬਾਬ ਦੇ ਠੰਡਕ ਮਾਰੇ ਬੁੱਲ੍ਹਾਂ ਉੱਤੇ
ਉਹਦਾ ਗੀਤ ਜੰਮ ਗਿਆ ਹੈ।
ਤੇ ਮੇਰੀ ਰਬਾਬ ਦੇ ਬਰਫ਼ਾਂ ਘਿਰੇ ਦਿਲ ਵਿੱਚ
ਸੁਪਨਾ ਬਰਫ਼ਾਂ ਹੇਠ ਦੱਬ ਗਿਆ ਹੈ।
ਐ ਮੇਰੀ ਰਬਾਬ,

ਉਹ ਸਾਹ ਕਿੱਥੇ ਹੈ,
ਜਿਹੜਾ ਤੇਰੇ ਗੀਤ ਨੂੰ ਨਿੱਘ ਦੇਵੇਗਾ ?
ਐ ਮੇਰੀ ਰਬਾਬ,

ਉਹ ਹੱਥ ਕਿੱਥੇ ਹੈ,
ਜਿਹੜਾ ਸੁਪਨੇ ਨੂੰ ਮੁਕਤੀ ਦੇਵੇਗਾ ?
'ਬੇਸਾਰ' ਦੀ ਕਾਲ-ਕੋਠੜੀ ਵਿੱਚ।
'ਭਿੱਖ-ਮੰਗੀ ਹਵਾ',
ਬੇਸਾਰ ਦੀ ਕਾਲ-ਕੋਠੜੀ ਦੀਆਂ
ਜ਼ੰਜੀਰਾਂ ਕੋਲੋਂ

ਮੇਰੇ ਲਈ ਇੱਕ ਗੀਤ ਮੰਗ ਕੇ ਲੈ ਆ।
'ਸੂਰਜ' ਦੀਓ ਚਤੁਰ ਕਿਰਨੋਂ, ਜਾਓ,
ਬੇਸਾਰ ਦੀ ਕਾਲ-ਕੋਠੜੀ ਦੀਆਂ ਜ਼ੰਜੀਰਾਂ ਤੋਂ

ਮੇਰੇ ਲਈ ਇੱਕ ਸੁਪਨਾ ਚੁਰਾ ਕੇ ਲੈ ਆਓ।
ਮੇਰੇ ਉਕਾਬ ਦਾ ਖੰਭ ਅਕਾਸ਼ ਜਿੰਨਾ ਚੌੜਾ ਸੀ,
ਤੇ ਉਹਦੀ ਓਟ ਵਿੱਚ ਮੈਂ ਬਾਦਸ਼ਾਹ ਸਾਂ।
ਪਰ ਹੁਣ ਮੈਂ ਯਤੀਮ ਹਾਂ, ਕੱਖ ਤੋਂ ਹੌਲਾ,
ਤੇ ਮੇਰੇ ਅਕਾਸ਼ ਉੱਤੇ ਇੱਕ ਉੱਲੂ ਦਾ ਰਾਜ ਹੈ।
ਕਿਉਂਕਿ ਮੇਰਾ ਉਕਾਬ ਦੂਰ ਕੰਦਰਾਂ ਵੱਲ ਉੱਡ ਗਿਆ ਹੈ—
ਬੇਸਾਰ ਦੀ ਕਾਲ-ਕੋਠੜੀ ਵੱਲ।

ਨਰੌਂਦਾ: ਜਦ ਜ਼ੈਮੋਰਾ ਦੇ ਹੱਥ ਢਿੱਲੇ ਹੋਏ ਅਤੇ ਉਹਦਾ ਸਿਰ ਉਹਦੀ ਰਬਾਬ ਉੱਤੇ ਝੁਕਿਆ ਤਾਂ ਉਹਦੀ ਅੱਖ ਵਿੱਚੋਂ ਇੱਕ ਹੰਝੂ ਵਗ ਤੁਰਿਆ। ਉਸ ਹੰਝੂ ਨੇ ਸਾਡੀਆਂ ਛਾਤੀਆਂ ਵਿੱਚ ਦੱਬੇ ਹੋਏ ਦੁੱਖ ਦੇ, ਬਾਹਰ ਵੱਗਣ ਲਈ ਰਾਹ ਬਣਾ ਦਿੱਤਾ ਅਤੇ ਸਾਡੀਆਂ ਅੱਖਾਂ ਵਿੱਚੋਂ ਹੰਝੂਆਂ ਦੀ ਧਾਰ ਵਗ ਤੁਰੀ।

ਮਿਕੇਯਨ ਅਚਾਨਕ ਉੱਛਲ ਕੇ ਖੜ੍ਹਾ ਹੋ ਗਿਆ। ਉਹਨੇ ਉੱਚੀ ਅਵਾਜ਼ ਵਿੱਚ ਚੀਕਦੇ ਹੋਏ ਕਿਹਾ: 'ਮੇਰਾ ਸਾਹ ਘੁਟ ਰਿਹਾ ਹੈ'। ਉਹ ਦਰਵਾਜ਼ੇ ਅਤੇ ਖੁੱਲ੍ਹੀ ਹਵਾ ਵੱਲ ਤੁਰ ਪਿਆ। ਜ਼ੈਮੋਰਾ, ਮਿਕਾਸਟਰ ਤੇ ਮੈਂ, ਉਹਦੇ ਪਿੱਛੇ-ਪਿੱਛੇ, ਵਿਹੜੇ ਵਿੱਚੋਂ ਹੁੰਦੇ ਹੋਏ ਬਾਹਰ ਚਾਰਦੀਵਾਰੀ ਦੇ ਦਰਵਾਜ਼ੇ ਉੱਤੇ ਪਹੁੰਚ ਗਏ। ਸਾਥੀਆਂ ਨੂੰ ਉਸ ਤੋਂ ਅੱਗੇ ਪੈਰ ਪੁੱਟਣ ਦੀ ਆਗਿਆ ਨਹੀਂ ਸੀ। ਮਿਕੇਯਨ ਨੇ ਇੱਕ ਜ਼ੋਰਦਾਰ ਝਟਕੇ ਨਾਲ ਵੱਡੀ ਚਿਟਕਣੀ ਖਿੱਚੀ। ਦਰਵਾਜ਼ਾ ਚੁਪੱਟ ਖੁੱਲ੍ਹ ਗਿਆ ਅਤੇ ਉਹ ਇਸ ਤਰ੍ਹਾਂ ਬਾਹਰ ਦੌੜ ਗਿਆ, ਜਿਵੇਂ ਕੋਈ ਸ਼ੇਰ ਪਿੰਜਰੇ ਵਿੱਚੋਂ ਨਿਕਲਦਾ ਹੈ। ਬਾਕੀ ਤਿੰਨੇ ਵੀ ਉਹਦੇ ਪਿੱਛੇ ਬਾਹਰ ਚਲੇ ਗਏ।

ਧੁੱਪ ਨਿੱਘੀ ਤੇ ਚਮਕਦਾਰ ਸੀ। ਸੂਰਜ ਦੀਆਂ ਕਿਰਨਾ ਦੇ, ਜੰਮੀ ਹੋਈ ਬਰਫ਼ ਉੱਤੇ ਪੈਣ ਨਾਲ, ਅੱਖਾਂ ਨੂੰ ਚੁੰਧਿਆ ਦੇਣ ਵਾਲੀ ਚਮਕ ਪੈਦਾ ਹੋ ਰਹੀ ਸੀ। ਜਿੱਥੋਂ ਤਕ ਨਜ਼ਰ ਜਾਂਦੀ ਸੀ, ਸਾਡੇ ਸਾਹਮਣੇ ਉੱਚੀਆਂ-ਨੀਵੀਆਂ ਬਿਰਛ-ਰਹਿਤ ਬਰਫ਼ ਕੱਜੀਆਂ ਪਹਾੜੀਆਂ ਫੈਲੀਆਂ ਹੋਈਆਂ ਸਨ ਅਤੇ ਸਾਰਾ ਵਾਤਾਵਰਨ ਪ੍ਰਕਾਸ਼ ਦੇ ਵਚਿੱਤਰ ਰੰਗਾਂ ਵਿੱਚ ਲਿਸ਼ਕਾਂ ਮਾਰ ਰਿਹਾ ਸੀ। ਹਰ ਪਾਸੇ ਅਜਿਹੀ ਪੂਰਨ ਚੁੱਪ ਸੀ, ਜੋ ਕੰਨਾਂ ਨੂੰ ਚੁੱਭਦੀ ਸੀ। ਸਾਡੇ ਪੈਰਾਂ ਹੇਠ ਚੀਕਦੀ ਬਰਫ਼, ਉਸ ਚੁੱਪ ਦੇ ਜਾਦੂ ਨੂੰ ਤੋੜ ਰਹੀ ਸੀ। ਬੇਸ਼ੱਕ ਹਵਾ ਸਰੀਰ ਨੂੰ ਚੀਰਦੀ ਜਾਂਦੀ ਸੀ, ਪਰ ਉਹ ਫੇਫੜਿਆਂ ਨੂੰ ਇਸ ਤਰ੍ਹਾਂ ਪਲੋਸ ਰਹੀ ਸੀ ਕਿ ਅਸੀਂ ਬਿਨਾਂ ਜਤਨ ਦੇ ਉੱਡੇ ਜਾ ਰਹੇ ਮਹਿਸੂਸ ਕਰ ਰਹੇ ਸੀ।

ਹੋਰ ਤਾਂ ਹੋਰ ਮਿਕੇਯਨ ਦਾ ਵੀ ਰਉਂ ਬਦਲ ਗਿਆ। ਉਹ ਰੁਕ ਕੇ ਉੱਚੀ ਅਵਾਜ਼ ਵਿੱਚ ਬੋਲਿਆ, 'ਖੁੱਲ੍ਹ ਕੇ ਸਾਹ ਲੈ ਸਕਣਾ ਕਿੰਨਾ ਸੁਹਾਣਾ ਲੱਗਦਾ ਹੈ, ਬਸ ਖੁੱਲ੍ਹ ਕੇ ਸਾਹ ਲੈ ਸਕਣਾ!' ਸੱਚ-ਮੁੱਚ ਇਉਂ ਪ੍ਰਤੀਤ ਹੁੰਦਾ ਸੀ, ਜਿਵੇਂ ਅਸੀਂ ਪਹਿਲੀ ਵਾਰ ਸੁਤੰਤਰ ਤੌਰ ਤੇ ਸਾਹ ਲੈਣ ਦਾ ਅਨੰਦ ਮਾਣ ਰਹੇ ਹੋਈਏ ਅਤੇ ਸਾਨੂੰ 'ਸਾਹ' ਲੈਣ ਦੇ ਅਰਥ ਸਮਝ ਆ ਰਹੇ ਹੋਣ।

ਅਸੀਂ ਥੋੜ੍ਹੀ ਦੂਰ ਹੀ ਗਏ ਸਾਂ ਜਦ ਮਿਕਾਸਟਰ ਨੂੰ ਇੱਕ ਦੂਰ-ਦੁਰੇਡੀ ਚੋਟੀ ਉੱਤੇ ਕੋਈ ਕਾਲਾ ਪਰਛਾਵਾ ਨਜ਼ਰ ਆਇਆ। ਸਾਡੇ ਵਿੱਚੋਂ ਕੁਝ ਇੱਕ ਦਾ ਖ਼ਿਆਲ ਸੀ ਕਿ ਇਹ ਕੋਈ ਬਘਿਆੜ ਹੈ। ਕੁਝ ਹੋਰ ਸਮਝਦੇ ਸਨ ਕਿ ਇਹ ਇੱਕ ਪਹਾੜੀ ਹੈ, ਜਿਸ ਨੂੰ ਹਵਾ ਨੇ ਬਰਫ਼ ਹੂੰਝ ਕੇ ਨੰਗਾ ਕਰ ਦਿੱਤਾ ਹੈ। ਪਰ ਉਹ ਪਰਛਾਵਾਂ ਸਾਡੇ ਵੱਲ ਤੁਰਿਆ ਆ ਰਿਹਾ ਪ੍ਰਤੀਤ ਹੁੰਦਾ ਸੀ ਅਤੇ ਅਸੀਂ ਉਸ ਵੱਲ ਅੱਗੇ ਵੱਧਣ ਦਾ ਨਿਸ਼ਚਾ ਕਰ ਲਿਆ। ਜਿਉਂ-ਜਿਉਂ ਉਹ ਚੀਜ਼ ਸਾਡੇ ਨੇੜੇ ਪਹੁੰਚਦੀ ਗਈ, ਉਹ ਹੋਰ ਵਧੇਰੇ ਮਨੁੱਖੀ-ਰੂਪ ਅਖ਼ਤਿਆਰ ਕਰਦੀ ਗਈ। ਅਚਾਨਕ ਮਿਕੇਯਨ ਨੇ ਅੱਗੇ ਵੱਲ ਇੱਕ ਲੰਮੀ ਛਾਲ ਮਾਰਦਿਆਂ ਹੋਇਆਂ ਕਿਹਾ, 'ਇਹ ਤਾਂ ਉਹੀ ਹੈ; ਇਹ ਤਾਂ ਉਹੀ ਹੈ।'

ਅਤੇ ਇਹ ਉਹ ਹੀ ਸੀ: ਉਸੇ ਵਾਲੀ ਛਬੀਲੀ ਚਾਲ, ਉਹਦਾ ਹੀ ਸੁਹਾਨਾ ਅੰਦਾਜ਼, ਉਹਦਾ ਹੀ ਰੋਬਦਾਰ ਸਿੱਧਾ ਸੀਸ। ਮੌਜ-ਮੱਤੀ, ਪ੍ਰਸੰਨ-ਚਿਤ ਹਵਾ, ਉਹਦੇ ਖੁੱਲ੍ਹੇ-ਡੁੱਲੇ ਕੱਪੜਿਆਂ ਨਾਲ ਲੁਕਣ-ਮੀਟੀ ਖੇਡ ਰਹੀ ਸੀ ਅਤੇ ਉਹਦੀਆਂ ਲੰਮੀਆਂ ਕਾਲੀਆਂ ਲਿਟਾਂ (ਜ਼ੁਲਫ਼ਾਂ) ਨਾਲ ਅਠਕੇਲੀਆਂ ਕਰ ਰਹੀ ਸੀ। ਉਹਦੇ ਹਲਕੇ ਸੂਹੇ-ਬਦਾਮੀ ਚਿਹਰੇ ਉੱਤੇ ਪ੍ਰਕਾਸ਼ ਡਲ੍ਹਕ ਰਿਹਾ ਸੀ। ਉਹਦੀਆਂ ਕਾਲੀਆਂ ਸੁਪਨਮਈ ਅੱਖਾਂ ਪਹਿਲੋਂ ਵਾਂਗ ਹੀ ਚਮਕ ਰਹੀਆਂ ਸਨ ਅਤੇ ਉਨ੍ਹਾਂ ਵਿੱਚੋਂ ਵਿਸ਼ਵਾਸ-ਭਰੇ ਧੀਰਜ ਅਤੇ ਵਿਜਈ ਪਿਆਰ ਦੀਆਂ ਲਹਿਰਾਂ ਉੱਠ ਰਹੀਆਂ ਸਨ। ਉਹਨੇ ਕੋਮਲ ਪੈਰਾਂ ਵਿੱਚ ਖੜਾਵਾਂ ਪਾਈਆਂ ਹੋਈਆਂ ਸਨ—ਉਹਦੇ ਪੈਰ ਬਰਫ਼ ਦੇ ਚੁੰਮਣਾਂ ਨਾਲ ਗੂੜ੍ਹੇ ਗੁਲਾਬੀ ਰੰਗ ਦੇ ਹੋ ਚੁੱਕੇ ਸਨ।

ਸਭ ਤੋਂ ਪਹਿਲੋਂ ਮਿਕੇਯਨ ਉਹਦੇ ਕੋਲ ਪਹੁੰਚਿਆ। ਉਹ ਸਿਸਕਦਾ ਅਤੇ ਹੱਸਦਾ ਹੋਇਆ ਉਹਦੇ ਪੈਰਾਂ ਵਿੱਚ ਡਿੱਗ ਪਿਆ। ਨਾਲ ਹੀ ਉਹ ਬੇਹੋਸ਼ੀ ਵਾਲੀ ਹਾਲਤ ਵਿੱਚ ਬੁੜਬੁੜਾ ਰਿਹਾ ਸੀ: 'ਮੇਰੀ ਆਤਮਾ ਮੈਨੂੰ ਵਾਪਸ ਮਿਲ ਗਈ ਹੈ।'

ਬਾਕੀ ਤਿੰਨ ਸਾਥੀਆਂ ਨੇ ਵੀ ਉਸੇ ਤਰ੍ਹਾਂ ਹੀ ਕੀਤਾ। 'ਮੁਰਸ਼ਦ' ਨੇ ਉਨ੍ਹਾਂ ਨੂੰ ਇੱਕ-ਇੱਕ ਕਰ ਕੇ ਉੱਪਰ ਚੁੱਕਿਆ, ਹਰ ਇੱਕ ਨਾਲ ਬੜੇ ਪਿਆਰ ਨਾਲ ਗਲਵੱਕੜੀ ਪਾਈ ਅਤੇ ਕਿਹਾ:

*ਮੀਰਦਾਦ:* ਮੈਂ ਤੁਹਾਨੂੰ ਵਿਸ਼ਵਾਸ ਦਾ ਚੁੰਮਣ ਦੇ ਰਿਹਾ ਹਾਂ। ਹੁਣ ਤੋਂ ਬਾਅਦ ਤੁਸੀਂ 'ਵਿਸ਼ਵਾਸ' ਵਿੱਚ ਹੀ ਸੌਂਵੋਂਗੇ ਅਤੇ ਵਿਸ਼ਵਾਸ ਵਿੱਚ ਜਾਗੋਗੇ; ਸ਼ੰਕਾ ਨਾ ਤੁਹਾਡੇ ਸਰ੍ਹਾਣੇ ਵਿੱਚ ਆਲ੍ਹਣਾ ਪਾਏਗਾ ਅਤੇ ਨਾ ਹੀ ਤੁਹਾਡੇ ਕਦਮਾਂ ਨੂੰ ਦੁਬਿਧਾ ਨਾਲ ਲੜਖੜਾਏਗਾ।

*ਨਰੌਂਦਾ:* ਜਿਹੜੇ ਚਾਰ ਸਾਥੀ ਪਿੱਛੇ 'ਬੇੜੀ' ਵਿੱਚ ਰਹਿ ਗਏ ਸਨ, ਜਦ ਉਨ੍ਹਾਂ ਨੇ 'ਮੁਰਸ਼ਦ' ਨੂੰ ਬੂਹੇ ਉੱਤੇ ਖੜ੍ਹਾ ਦੇਖਿਆ ਤਾਂ ਉਹ ਇਹ ਸੋਚ ਕੇ ਸਹਿਮ ਗਏ ਕਿ ਉਹ ਕੋਈ ਭੂਤ-ਪ੍ਰੇਤ  ਨਾ ਹੋਵੇ। ਪਰ ਜਦ ਉਸ ਨੇ ਉਨ੍ਹਾਂ ਵਿੱਚੋਂ ਇੱਕ-ਇੱਕ ਨੂੰ ਨਾਂ ਲੈ ਕੇ ਬੁਲਾਇਆ ਅਤੇ ਉਨ੍ਹਾਂ ਨੇ ਉਹਦੀ ਅਵਾਜ਼ ਸੁਣੀ ਤਾਂ ਉਨ੍ਹਾਂ ਨੇ ਉਹਦੇ ਪੈਰਾਂ ਵਿੱਚ ਲੇਟ ਕੇ ਉਹਦਾ ਸਤਿਕਾਰ ਕੀਤਾ। ਸਿਰਫ਼ ਸ਼ਮਦਾਮ ਹੀ ਆਪਣੀ ਥਾਂ ਨਾਲ ਸੀਤਾ ਰਿਹਾ। 'ਮੁਰਸ਼ਦ' ਉਨ੍ਹਾਂ ਚੌਹਾਂ ਨਾਲ ਵੀ ਪਹਿਲੇ ਤਿੰਨਾਂ ਵਾਂਗ ਹੀ ਮਿਲਿਆ ਅਤੇ ਉਨ੍ਹਾਂ ਪ੍ਰਤੀ ਵੀ ਪਹਿਲੋਂ ਵਾਲੇ ਹੀ ਸ਼ਬਦ ਉਚਾਰੇ।

ਸ਼ਮਦਾਮ ਹੱਕਾ-ਬੱਕਾ, ਬਿਟਰ-ਬਿਟਰ ਦੇਖ ਰਿਹਾ ਸੀ। ਉਹ ਸਿਰ ਤੋਂ ਪੈਰਾਂ ਤਕ ਕੰਬ ਰਿਹਾ ਸੀ। ਉਹਦਾ ਚਿਹਰਾ ਮੁਰਦਾ ਲਾਸ਼ ਵਾਂਗ ਪੀਲਾ ਪੈ ਗਿਆ ਸੀ। ਉਹਦੇ ਬੁੱਲ੍ਹ ਫਰਕ ਰਹੇ ਸਨ ਅਤੇ ਉਹਦੇ ਹੱਥ ਅਕਾਰਨ ਹੀ ਉਹਦੀ ਪੇਟੀ ਨੂੰ ਟਟੋਲ ਰਹੇ ਸਨ। ਉਹ ਅਚਨਚੇਤ ਆਪਣੀ ਥਾਂ ਤੋਂ ਹਿੱਲਿਆ ਅਤੇ ਹੱਥਾਂ-ਪੈਰਾਂ ਦੇ ਭਾਰ ਘਿਸਰਦਾ ਹੋਇਆ ਮੁਰਸ਼ਦ ਦੇ ਕੋਲ ਜਾ ਪਹੁੰਚਿਆ। ਉਹਨੇ 'ਮੁਰਸ਼ਦ' ਦੇ ਪੈਰ ਆਪਣੀਆਂ ਬਾਹਵਾਂ ਵਿੱਚ ਘੁੱਟ ਲਏ। ਉਹਦਾ ਮੂੰਹ ਫ਼ਰਸ਼ ਨਾਲ ਲੱਗਾ ਹੋਇਆ ਸੀ ਅਤੇ ਉਹਨੇ ਮਰੋੜੇ ਖਾਂਦਿਆਂ ਅਤੇ ਗਿੜ-ਗਿੜਾਉਂਦਿਆਂ ਕਿਹਾ: 'ਮੈਨੂੰ ਵੀ ਵਿਸ਼ਵਾਸ ਹੈ।' 'ਮੁਰਸ਼ਦ' ਨੇ ਉਸ ਨੂੰ ਵੀ ਉੱਪਰ ਚੁੱਕਿਆ ਅਤੇ ਉਹਨੂੰ ਚੁੰਮਣ ਦਿੱਤੇ ਬਿਨਾਂ ਕਿਹਾ:

*ਮੀਰਦਾਦ:* ਇਹ 'ਭੈ' ਹੈ, ਜਿਹੜਾ ਸ਼ਮਦਾਮ ਦੇ ਲੰਮੇ-ਚੌੜੇ ਜੁੱਸੇ ਨੂੰ ਕੰਬਾ ਰਿਹਾ ਹੈ ਅਤੇ ਉਹਦੇ ਮੂੰਹੋਂ ਅਖਵਾ ਰਿਹਾ ਹੈ: 'ਮੈਨੂੰ ਵੀ ਵਿਸ਼ਵਾਸ ਹੈ।'

ਸ਼ਮਦਾਮ ਉਸ ਕਰਾਮਾਤ ਦੇ ਸਾਹਮਣੇ ਕੰਬ ਰਿਹਾ ਹੈ ਅਤੇ ਸਿਰ ਨਿਵਾ ਰਿਹਾ ਹੈ, ਜਿਸ ਨੇ ਮੀਰਦਾਦ ਨੂੰ 'ਕਾਲੀ ਖੱਡ' ਅਤੇ ਬੇਸਾਰ ਦੀ ਕਾਲ ਕੋਠੜੀ ਵਿੱਚੋਂ ਬਾਹਰ ਕੱਢ ਲਿਆਂਦਾ ਅਤੇ ਸ਼ਮਦਾਮ ਬਦਲਾ ਲਏ ਜਾਣ ਤੋਂ ਡਰਦਾ ਹੈ। ਉਹਨੂੰ ਚਾਹੀਦਾ ਹੈ ਕਿ ਇਸ ਬਾਰੇ ਬਿਲਕੁਲ ਨਿਸ਼ਚਿੰਤ ਹੋ ਕੇ ਆਪਣੇ ਮਨ ਨੂੰ 'ਸੱਚੇ ਵਿਸ਼ਵਾਸ' ਦੀ ਦਿਸ਼ਾ ਵੱਲ ਮੋੜੇ।

ਜਿਹੜਾ ਵਿਸ਼ਵਾਸ 'ਭੈ' ਦੀ ਲਹਿਰ ਦਾ ਰੋੜ੍ਹਿਆ ਰੁੜ੍ਹਦਾ ਹੈ, ਉਹ 'ਭੈ' ਦੀ ਝੱਗ ਮਾਤਰ ਹੁੰਦਾ ਹੈ। ਉਹ 'ਭੈ' ਦੇ ਨਾਲ ਉੱਚਾ ਉਠਦਾ ਹੈ ਅਤੇ 'ਭੈ' ਦੇ ਨਾਲ ਹੀ ਹੇਠਾਂ ਡਿੱਗ ਪੈਂਦਾ ਹੈ। 'ਸੱਚਾ ਵਿਸ਼ਵਾਸ' ਕੇਵਲ 'ਪ੍ਰੇਮ' ਦੀ ਟਹਿਣੀ ਉੱਤੇ ਉੱਗਦਾ ਅਤੇ

ਫਲਦਾ-ਫੁੱਲਦਾ ਹੈ। ਉਸ ਨੂੰ ਦੈਵੀ-ਗਿਆਨ ਦਾ ਫਲ ਲੱਗਦਾ ਹੈ। ਜੇ ਤੁਹਾਨੂੰ ਪਰਮੇਸ਼ਰ ਤੋਂ ਭੈ ਆਉਂਦਾ ਹੋਵੇ ਤਾਂ ਪਰਮੇਸ਼ਰ ਵਿੱਚ ਵਿਸ਼ਵਾਸ ਨਾ ਕਰੋ।

*ਸ਼ਮਦਾਮ:* (ਪਿੱਛੇ ਹਟਦਾ ਹੋਇਆ, ਨਿਰੰਤਰ ਫ਼ਰਸ਼ ਉੱਤੇ ਟਿਕੀ ਹੋਈ ਨਜ਼ਰ ਨਾਲ) ਸ਼ਮਦਾਮ ਨੀਚ ਹੈ ਤੇ ਆਪਣੇ ਹੀ ਘਰ ਵਿੱਚ ਛੇਕਿਆ ਹੋਇਆ ਮਹਿਸੂਸ ਕਰਦਾ ਹੈ। ਮੈਨੂੰ ਘੱਟੋ-ਘੱਟ ਏਨਾ ਅਵਸਰ ਤਾਂ ਦਿਓ ਕਿ ਮੈਂ ਇੱਕ ਦਿਨ ਲਈ ਤੁਹਾਡਾ ਸੇਵਾਦਾਰ ਬਣ ਕੇ ਤੁਹਾਡੇ ਖਾਣ ਲਈ ਗੋਸ਼ਤ ਅਤੇ ਪਹਿਨਣ ਲਈ ਗਰਮ ਕੱਪੜੇ ਪੇਸ਼ ਕਰ ਸਕਾਂ, ਕਿਉਂਕਿ ਤੁਹਾਨੂੰ ਭੁੱਖ ਵੀ ਲੱਗੀ ਹੋਵੇਗੀ ਅਤੇ ਸਰਦੀ ਵੀ ਸਤਾ ਰਹੀ ਹੋਵੇਗੀ।

***ਮੀਰਦਾਦ:*** ਮੇਰੇ ਕੋਲ ਉਹ ਗੋਸ਼ਤ ਹੈ, ਜਿਸ ਬਾਰੇ ਰਸੋਈਆਂ ਨੂੰ ਕੋਈ ਖ਼ਬਰ ਨਹੀਂ। ਮੇਰੇ ਕੋਲ ਉਹ ਨਿੱਘ ਹੈ, ਜਿਹੜਾ ਉੱਨ ਦੇ ਧਾਗੇ ਜਾਂ ਅੱਗ ਦੀ ਲਾਟ ਤੋਂ ਉੱਧਾਰਾ ਨਹੀਂ ਮਿਲਦਾ। ਕਾਸ਼! ਸ਼ਮਦਾਮ ਨੇ ਹੋਰ ਖਾਣ ਵਾਲੀਆਂ ਚੀਜ਼ਾਂ ਅਤੇ ਬਾਲਣਾਂ ਦੀ ਬਜਾਏ, ਮੇਰੇ ਵਾਲਾ ਗੋਸ਼ਤ ਅਤੇ ਨਿੱਘ ਆਪਣੇ ਅੰਦਰ ਪਾਇਆ ਹੁੰਦਾ।

ਏਧਰ ਦੇਖੋ! ਸਮੁੰਦਰ ਪਰਬਤਾਂ ਦੀਆਂ ਚੋਟੀਆਂ ਉੱਤੇ ਆਪਣਾ ਸਿਆਲ ਬਿਤਾਉਣ ਲਈ ਆਇਆ ਹੋਇਆ ਹੈ। ਚੋਟੀਆਂ ਜੰਮੇ ਹੋਏ ਸਮੁੰਦਰ ਨੂੰ ਕੋਟ ਦੇ ਤੌਰ ਤੇ ਪਹਿਨ ਕੇ ਪ੍ਰਸੰਨ ਹਨ ਅਤੇ ਉਹ ਆਪਣੇ ਕੋਟ ਦਾ ਨਿੱਘ ਮਾਣ ਰਹੀਆਂ ਹੈ।

ਸਮੁੰਦਰ ਵੀ ਕੁਝ ਸਮੇਂ ਲਈ ਪਹਾੜੀਆਂ ਉੱਤੇ ਇਸ ਤਰ੍ਹਾਂ ਚੁੱਪ-ਚਾਪ ਅਤੇ ਮੰਤਰ-ਮੁਗਧ ਲੇਟ ਕੇ ਪ੍ਰਸੰਨ ਹੈ—ਪਰ ਕੇਵਲ ਕੁਝ ਸਮੇਂ ਲਈ ਕਿਉਂਕਿ 'ਬਸੰਤ' ਦੇ ਆਉਂਦੇ ਹੀ 'ਸਮੁੰਦਰ' ਸਰਦੀਆਂ ਵਿੱਚ ਸਿਥਲ ਪਏ ਰਹੇ ਸੱਪ ਵਾਂਗ ਆਪਣੀਆਂ ਕੁੰਡਲੀਆਂ ਖੋਲ੍ਹੇਗਾ ਅਤੇ ਆਰਜ਼ੀ ਤੌਰ ਤੇ ਗਹਿਣੇ ਪਾਈ ਆਪਣੀ ਸੁਤੰਤਰਤਾ ਵਾਪਸ ਮੰਗੇਗਾ। ਫਿਰ ਇਹ ਕੰਢੇ ਤੋਂ ਕੰਢੇ ਤੱਕ ਦੌੜੇਗਾ। ਇਹ ਹਵਾ ਦੀ ਸਵਾਰੀ ਕਰੇਗਾ, ਅਕਾਸ਼ ਵਿੱਚ ਘੁੰਮੇਗਾ ਅਤੇ ਜਿੱਥੇ ਵੀ ਇਸ ਦਾ ਜੀਅ ਚਾਹੇਗਾ ਆਪਣੇ ਆਪ ਨੂੰ ਤਰੌਂਕੇਗਾ, ਫੁਹਾਰੇਗਾ।

ਇਸ ਤੋਂ ਉਲਟ ਏਹੋ ਜਿਹੇ ਲੋਕ ਵੀ ਹਨ, ਸ਼ਮਦਾਮ ਜਿਸ ਤਰ੍ਹਾਂ ਤੂੰ ਹੈਂ, ਜਿਨ੍ਹਾਂ ਦੀ ਜ਼ਿੰਦਗੀ ਇੱਕ ਨਿਰੰਤਰ ਸਿਆਲ ਅਤੇ ਸ਼ਿਥਲਤਾ ਹੈ। ਇਹ ਉਹ ਲੋਕ ਹਨ ਜਿਨ੍ਹਾਂ ਨੂੰ ਅੱਜ ਤਕ 'ਬਸੰਤ' ਦੀ ਬਿਲਕੁਲ ਸੂਹ ਨਹੀਂ ਮਿਲੀ। ਏਧਰ ਦੇਖੋ: ਮੀਰਦਾਦ ਉਸ ਬਸੰਤ ਦਾ ਸੁਨੇਹਾ ਹੈ। ਮੀਰਦਾਦ 'ਜੀਵਨ' ਦਾ ਸੁਨੇਹਾ ਹੈ, ਮੌਤ ਦਾ ਘੜਿਆਲ ਨਹੀਂ। ਤੂੰ ਹੋਰ ਕਿੰਨੀ ਦੇਰ ਤੱਕ ਸਿੱਥਲ ਪਿਆ ਰਹੇਂਗਾ? ਮੇਰੇ ਉੱਤੇ ਵਿਸ਼ਵਾਸ ਕਰ, ਸ਼ਮਦਾਮ, ਕਿ ਜਿਹੜੀ ਜ਼ਿੰਦਗੀ ਲੋਕ ਜਿਊਂਦੇ ਹਨ ਅਤੇ ਜਿਹੜੀ ਮੌਤ ਉਹ ਮਰਦੇ

ਹਨ, ਸਿਆਲ ਵਿੱਚ ਸ਼ਿਥਲ ਪਏ ਰਹਿਣ ਸਮਾਨ ਹੈ ਅਤੇ ਮੈਂ ਲੋਕਾਂ ਨੂੰ ਹਲੂਣ ਕੇ ਉਨ੍ਹਾਂ ਦੀ ਜਾਗ ਖੋਲ੍ਹਣ ਤੇ ਉਨ੍ਹਾਂ ਦੀਆਂ ਖੁੱਡਾਂ ਅਤੇ ਗੁਫਾਵਾਂ ਵਿੱਚੋਂ ਬਾਹਰ ਕੱਢ ਕੇ, ਕਾਲ-ਮੁਕਤ 'ਜੀਵਨ' ਦੀ ਸੁਤੰਤਰਤਾ ਵਿੱਚ ਲਿਆਉਣ ਲਈ ਆਇਆ ਹਾਂ। ਮੇਰੇ ਲਾਭ ਲਈ ਨਹੀਂ, ਆਪਣੇ ਲਾਭ ਦੀ ਖ਼ਾਤਰ ਮੇਰੇ ਉੱਤੇ ਵਿਸ਼ਵਾਸ ਕਰੋ।

*ਨਰੌਂਦਾ:* ਸ਼ਮਦਾਮ ਚੁੱਪ-ਚਾਪ ਖੜ੍ਹਾ ਰਿਹਾ ਅਤੇ ਉਸ ਨੇ ਆਪਣਾ ਮੂੰਹ ਨਾ ਖੋਲ੍ਹਿਆ। ਬੈਨੂੰਨ ਨੇ ਮੇਰੇ ਕੰਨ ਵਿੱਚ ਕਿਹਾ, 'ਮੁਰਸ਼ਦ' ਨੂੰ ਪੁੱਛ ਕਿ ਉਹ ਬੇਸਾਰ ਦੀ ਕਾਲ-ਕੋਠੜੀ 'ਚੋਂ ਬਾਹਰ ਨਿਕਲਣ ਵਿੱਚ ਕਿਵੇਂ ਸਫਲ ਹੋਇਆ। ਪਰ ਇਹ ਪ੍ਰਸ਼ਨ ਪੁੱਛਣ ਲਈ ਮੇਰੀ ਜ਼ਬਾਨ ਨੇ ਮੇਰਾ ਹੁਕਮ ਨਾ ਮੰਨਿਆ। ਤਾਂ ਵੀ 'ਮੁਰਸ਼ਦ' ਨੇ ਖ਼ੁਦ ਹੀ ਮੇਰਾ ਪ੍ਰਸ਼ਨ ਬੁੱਝ ਲਿਆ।

***ਮੀਰਦਾਦ:*** ਬੇਸਾਰ ਦੀ ਕਾਲ-ਕੋਠੜੀ ਹੁਣ ਕਾਲ-ਕੋਠੜੀ ਨਹੀਂ ਰਹੀ। ਉਹ ਇੱਕ ਮੰਦਰ ਬਣ ਗਈ ਹੈ। ਬੇਸਾਰ ਦਾ ਸੁਲਤਾਨ ਵੀ ਹੁਣ ਕੋਈ ਸੁਲਤਾਨ ਨਹੀਂ ਰਿਹਾ, ਅੱਜ ਉਹ ਤੁਹਾਡੇ ਵਰਗਾ ਹੀ ਇੱਕ ਜਿਗਿਆਸੂ ਯਾਤਰੀ ਹੈ।

ਬੈਨੂੰਨ, ਕਿਸੇ ਹਨੇਰੀ ਕਾਲ-ਕੋਠੜੀ ਨੂੰ ਵੀ ਅੱਖਾਂ ਚੁੰਧਿਆਉਣ ਵਾਲੇ ਚਾਨਣ-ਮੁਨਾਰੇ ਵਿੱਚ ਬਦਲਿਆ ਜਾ ਸਕਦਾ ਹੈ। ਕਿਸੇ ਸੁਲਤਾਨ ਨੂੰ ਵੀ ਪਰੇਰਿਆ ਜਾ ਸਕਦਾ ਹੈ ਕਿ ਉਹ 'ਸੱਚ' ਦੇ ਤਾਜ ਦੇ ਮੁਕਾਬਲੇ 'ਤੇ ਆਪਣੇ ਸਿਰ ਦਾ ਤਾਜ ਵਗਾਹ ਮਾਰੇ। ਕ੍ਰੋਧ-ਭਰੀਆਂ ਜ਼ੰਜੀਰਾਂ ਵਿੱਚੋਂ ਵੀ ਦੈਵੀ-ਸੰਗੀਤ ਪੈਦਾ ਕੀਤਾ ਜਾ ਸਕਦਾ ਹੈ। 'ਦੈਵੀ-ਗਿਆਨ' ਲਈ ਕੋਈ ਚੀਜ਼ ਵੀ ਕਰਾਮਾਤ ਨਹੀਂ, ਉਹ ਖ਼ੁਦ ਹੀ ਇੱਕੋ-ਇੱਕ ਕਰਾਮਾਤ ਹੈ।

*ਨਰੌਂਦਾ:* ਬੇਸਾਰ ਦੇ ਸੁਲਤਾਨ ਦੇ ਰਾਜ-ਤਿਆਗ ਬਾਰੇ ਕਹੇ 'ਮੁਰਸ਼ਦ' ਦੇ ਸ਼ਬਦ ਸ਼ਮਦਾਮ ਉੱਤੇ ਬਿਜਲੀ ਵਾਂਗ ਡਿੱਗੇ। ਅਸੀਂ ਸਾਰੇ ਘਬਰਾ ਗਏ, ਜਦ ਉਹਨੂੰ ਅਜੀਬ ਜਿਹਾ ਅਤੇ ਬੜੇ ਜ਼ੋਰ ਦਾ ਦੌਰਾ ਪਿਆ। ਸਾਨੂੰ ਉਹਦੀ ਜਾਨ ਦੇ ਲਾਲੇ ਪੈ ਗਏ। ਉਹਦਾ ਦੌਰਾ ਬੇਹੋਸ਼ੀ ਵਿੱਚ ਬਦਲ ਗਿਆ। ਅਸੀਂ ਬੜੇ ਲੰਮੇ ਸੰਘਰਸ਼ ਦੇ ਬਾਅਦ ਉਹਨੂੰ ਦੁਬਾਰਾ ਹੋਸ਼ ਵਿੱਚ ਲਿਆਉਣ ਵਿੱਚ ਕਾਮਯਾਬ ਹੋਏ।

## ਮਿਕੇਯਨ ਦਾ ਸੁਪਨਾ

### ਮੁਰਸ਼ਦ ਮਿਕੇਯਨ ਦਾ ਸੁਪਨਾ ਸੁਣਾਉਂਦਾ ਹੈ।

*ਨਰੌਂਦਾ:* 'ਮੁਰਸ਼ਦ' ਦੇ ਬੇਸਾਰ ਤੋਂ ਵਾਪਸ ਆਉਣ ਤੋਂ ਬਹੁਤ ਦੇਰ ਪਹਿਲੋਂ ਅਤੇ ਬਹੁਤ ਦੇਰ ਬਾਅਦ ਤਕ ਇਉਂ ਮਹਿਸੂਸ ਹੋ ਰਿਹਾ ਸੀ, ਜਿਵੇਂ ਮਿਕੇਯਨ ਕਿਸੇ ਵੱਡੀ ਬਿਪਤਾ ਵਿੱਚ ਫਸਿਆ ਹੋਇਆ ਹੋਵੇ। ਉਹ ਬਹੁਤਾ ਸਮਾਂ ਇਕੱਲਾ ਹੀ ਰਹਿੰਦਾ। ਉਹ ਬਹੁਤ ਘੱਟ ਬੋਲਦਾ, ਬਹੁਤ ਘੱਟ ਖਾਂਦਾ ਅਤੇ ਆਪਣੀ ਕੋਠੜੀ ਵਿੱਚੋਂ ਵੀ ਬਹੁਤ ਘੱਟ ਬਾਹਰ ਨਿਕਲਦਾ ਸੀ। ਉਹ ਆਪਣੇ ਦਿਲ ਦਾ ਭੇਤ ਮੈਨੂੰ ਵੀ ਨਹੀਂ ਸੀ ਦੱਸ ਰਿਹਾ। ਅਸੀਂ ਸਾਰੇ ਹੈਰਾਨ ਸਾਂ ਕਿ 'ਮੁਰਸ਼ਦ' ਨੂੰ ਉਸ ਨਾਲ ਡੂੰਘਾ ਪ੍ਰੇਮ ਸੀ ਅਤੇ ਉਹ ਫਿਰ ਵੀ ਉਸ ਦਾ ਦੁੱਖ ਦੂਰ ਕਰਨ ਲਈ ਕੁਝ ਵੀ ਕਿਉਂ ਨਹੀਂ ਸੀ ਕਹਿ ਅਤੇ ਕਰ ਰਿਹਾ।

ਇੱਕ ਵਾਰ ਮਿਕੇਯਨ ਅਤੇ ਦੂਸਰੇ ਸਾਥੀ ਅੰਗੀਠੀ ਦੁਆਲੇ ਬੈਠੇ ਅੱਗ ਸੇਕ ਰਹੇ ਸਨ। ਉਸ ਸਮੇਂ 'ਮੁਰਸ਼ਦ' ਨੇ 'ਮਹਾਨ ਉਦਰੇਵੇਂ' ਜਾਂ ਮਹਾਂ-ਬਿਰਹਾ ਬਾਰੇ ਵਿਆਖਿਆਨ ਅਰੰਭ ਕਰ ਦਿੱਤਾ।

***ਮੀਰਦਾਦ:*** ਇੱਕ ਵਾਰ ਇੱਕ ਵਿਅਕਤੀ ਨੂੰ ਇੱਕ ਸੁਪਨਾ ਆਇਆ, ਜੋ ਇਸ ਤਰ੍ਹਾਂ ਸੀ:

ਉਹਨੇ ਦੇਖਿਆ ਕਿ ਉਹ ਇੱਕ ਚੌੜੇ ਤੇ ਡੂੰਘੇ ਤੇ ਚੁੱਪ-ਚਾਪ ਵਗਦੇ ਦਰਿਆ ਦੇ ਹਰੇ-ਭਰੇ ਕੰਢੇ ਉੱਤੇ ਖੜਾ ਹੈ। ਕੰਢੇ ਉੱਤੇ ਹਰ ਉਮਰ ਦੇ ਅਤੇ ਹਰ ਬੋਲੀ ਬੋਲਦੇ ਮਰਦਾਂ-ਔਰਤਾਂ ਅਤੇ ਬੱਚਿਆਂ ਦੀ ਬਹੁਤ ਵੱਡੀ ਭੀੜ ਨੇ ਰੌਣਕ ਲਾਈ ਹੋਈ ਸੀ। ਉਨ੍ਹਾਂ ਸਭ ਕੋਲ ਵੱਖ-ਵੱਖ ਅਕਾਰਾਂ ਅਤੇ ਰੰਗਾਂ ਵਾਲੇ ਪਹੀਏ ਸਨ, ਜਿਨ੍ਹਾਂ ਨੂੰ ਉਹ ਉੱਪਰ-ਹੇਠਾਂ ਰੇੜ੍ਹ ਰਹੇ ਸਨ। ਉਸ ਇਕੱਠ ਨੇ ਭੜਕੀਲੇ ਰੰਗਾਂ ਵਾਲੇ ਕੱਪੜੇ ਪਾਏ

ਹੋਏ ਸਨ ਅਤੇ ਉਹ ਖਾਣ-ਪੀਣ ਤੇ ਮੌਜ-ਮਸਤੀ ਕਰਨ ਲਈ ਉੱਥੇ ਇਕੱਠੇ ਹੋਏ ਸਨ। ਉਨ੍ਹਾਂ ਦਾ ਰਾਮ ਰੌਲਾ ਸਾਰੇ ਵਾਤਾਵਰਨ ਵਿੱਚ ਗੂੰਜ ਰਿਹਾ ਸੀ। ਸਮੁੰਦਰ ਦੀਆਂ ਅਸ਼ਾਂਤ ਲਹਿਰਾਂ ਵਾਂਗ, ਉਹ ਉੱਪਰ-ਹੇਠਾਂ, ਅੱਗੇ-ਪਿੱਛੇ ਆ ਜਾ ਰਹੇ ਸਨ।

ਉਹ ਇੱਕੋ-ਇੱਕ ਅਜਿਹਾ ਵਿਅਕਤੀ ਸੀ, ਜਿਹੜਾ ਪ੍ਰੀਤੀ-ਭੋਜਨ ਲਈ ਸੱਜਿਆ-ਸੁਆਰਿਆ ਨਹੀਂ ਸੀ ਕਿਉਂਕਿ ਉਹਨੂੰ ਕਿਸੇ ਪ੍ਰੀਤੀ-ਭੋਜਨ ਬਾਰੇ ਪਤਾ ਹੀ ਨਹੀਂ ਸੀ। ਸਿਰਫ਼ ਉਸ ਕੋਲ ਹੀ ਰੇੜ੍ਹਣ ਲਈ ਕੋਈ ਪਹੀਆ ਨਹੀਂ ਸੀ। ਉਹਨੇ ਬੜੇ ਧਿਆਨ ਨਾਲ ਸੁਣਨ ਦਾ ਜਤਨ ਕੀਤਾ, ਪਰ ਉਹਨੂੰ ਭਾਂਤ-ਭਾਂਤ ਦੀਆਂ ਬੋਲੀਆਂ ਬੋਲਦੀ ਉਸ ਭੀੜ ਦਾ ਇੱਕ ਵੀ ਅਜਿਹਾ ਸ਼ਬਦ ਨਾ ਸੁਣਾਈ ਦਿੱਤਾ, ਜਿਹੜਾ ਉਹਦੀ ਬੋਲੀ ਨਾਲ ਮਿਲਦਾ ਹੋਵੇ। ਉਹਨੇ ਬੜੇ ਧਿਆਨ ਨਾਲ ਦੇਖਣ ਦਾ ਜਤਨ ਕੀਤਾ, ਪਰ ਉਹਨੂੰ ਉਸ ਭੀੜ ਵਿੱਚ ਇੱਕ ਵੀ ਜਾਣਿਆ-ਪਛਾਣਿਆ ਚਿਹਰਾ ਨਜ਼ਰ ਨਾ ਆਇਆ। ਇਉਂ ਲਗਦਾ ਸੀ ਕਿ ਉਹਦੇ ਦੁਆਲੇ ਠਾਠਾਂ ਮਾਰਦੀ ਭੀੜ, ਉਹਦੇ ਵੱਲ ਅਰਥ-ਭਰਪੂਰ ਨਜ਼ਰਾਂ ਨਾਲ ਦੇਖਦੀ ਹੋਈ ਕਹਿ ਰਹੀ ਸੀ, 'ਇਹ ਅਜੀਬ ਜਿਹਾ ਵਿਅਕਤੀ ਕੌਣ ਹੈ?' ਫਿਰ ਉਸ ਨੂੰ ਅਚਾਨਕ ਸਮਝ ਆਈ ਕਿ ਇਸ ਪ੍ਰੀਤੀ-ਭੋਜਨ ਦਾ ਮੇਰੇ ਨਾਲ ਕੋਈ ਸੰਬੰਧ ਨਹੀਂ ਹੈ; ਮੈਂ ਤਾਂ ਏਥੇ ਨਿਰਾ ਅਜਨਬੀ ਹਾਂ। ਇਹ ਸੋਚ ਕੇ ਉਹਦੇ ਮਨ ਵਿੱਚ ਪੀੜ ਦੀ ਲਹਿਰ ਦੌੜ ਗਈ।

ਛੇਤੀ ਹੀ ਉਸ ਨੂੰ ਕੰਢੇ ਦੇ ਉੱਪਰਲੇ ਸਿਰੇ ਵੱਲੋਂ ਆ ਰਿਹਾ ਉੱਚਾ ਸ਼ੋਰ ਸੁਣਾਈ ਦਿੱਤਾ। ਉਸ ਨੇ ਇਕਦਮ ਦੇਖਿਆ ਕਿ ਅਨਗਿਣਤ ਲੋਕ ਦੋ ਪੰਕਤੀਆਂ ਵਿੱਚ ਵੰਡੇ ਗਏ ਹਨ। ਉਹ ਆਪਣੇ ਗੋਡਿਆਂ ਉੱਤੇ ਝੁਕੇ ਹੋਏ ਸਨ। ਉਨ੍ਹਾਂ ਨੇ ਆਪਣੇ ਹੱਥਾਂ ਨਾਲ ਆਪਣੀਆਂ ਅੱਖਾਂ ਬੰਦ ਕਰ ਲਈਆਂ ਸਨ ਅਤੇ ਆਪਣੇ ਸਿਰ ਧਰਤੀ ਉੱਤੇ ਝੁਕਾਏ ਹੋਏ ਸਨ। ਉਨ੍ਹਾਂ ਦੋ ਪੰਕਤੀਆਂ ਦੇ ਵਿਚਕਾਰ, ਕੰਢੇ ਦੀ ਪੂਰੀ ਲੰਬਾਈ ਤਕ ਇੱਕ ਖ਼ਾਲੀ ਸਿੱਧਾ ਅਤੇ ਤੰਗ ਰਸਤਾ ਬਣ ਗਿਆ ਸੀ ਅਤੇ ਉਹ ਇਕੱਲਾ ਹੀ ਰਸਤੇ ਦੇ ਵਿਚਕਾਰ ਖੜ੍ਹਾ ਸੀ। ਉਹਨੂੰ ਕੁਝ ਸਮਝ ਨਹੀਂ ਸੀ ਲੱਗ ਰਹੀ ਕਿ ਉਹ ਕੀ ਕਰੇ ਅਤੇ ਕਿੱਧਰ ਜਾਵੇ।

ਜਦ ਉਹਨੇ ਉਸ ਪਾਸੇ ਦੇਖਿਆ ਜਿੱਧਰੋਂ ਰੌਲਾ ਆ ਰਿਹਾ ਸੀ ਤਾਂ ਉਸ ਨੂੰ ਇੱਕ ਵੱਡੇ ਅਕਾਰ ਵਾਲਾ ਸਾਨ੍ਹ ਨਜ਼ਰ ਆਇਆ, ਜਿਸ ਦੇ ਮੂੰਹ ਵਿੱਚੋਂ ਅੱਗ ਦੀਆਂ ਲਾਟਾਂ ਨਿਕਲ ਰਹੀਆਂ ਸਨ, ਨਾਸਾਂ ਵਿੱਚੋਂ ਧੂੰਏਂ ਦੇ ਗ਼ੁਬਾਰ ਉੱਡ ਰਹੇ ਸਨ ਅਤੇ ਉਹ ਬਿਜਲੀ ਦੀ ਰਫ਼ਤਾਰ ਨਾਲ ਉਸ ਰਸਤੇ ਉੱਤੇ ਤੇਜ਼ ਦੌੜਿਆ ਆ ਰਿਹਾ ਸੀ। ਉਹਨੇ ਘਬਰਾ ਕੇ ਉਸ ਕ੍ਰੋਧਵਾਨ ਪਸ਼ੂ ਵੱਲ ਦੇਖਿਆ ਅਤੇ ਸੱਜੇ-ਖੱਬੇ ਦੌੜ ਕੇ ਆਪਣਾ

ਬਚਾਅ ਕਰਨਾ ਚਾਹਿਆ, ਪਰ ਬਚਾਓ ਦਾ ਕੋਈ ਰਾਹ ਦਿਖਾਈ ਨਾ ਦਿੱਤਾ। ਉਹਨੂੰ ਇਸ ਤਰ੍ਹਾਂ ਮਹਿਸੂਸ ਹੋਇਆ ਜਿਵੇਂ ਉਹ ਇੱਕ ਪੱਥਰ ਵਾਂਗ ਜ਼ਮੀਨ ਵਿੱਚ ਗੱਡਿਆ ਗਿਆ ਹੋਵੇ ਅਤੇ ਉਹਨੂੰ ਆਪਣੀ ਮੌਤ ਨਿਸ਼ਚਿਤ ਪ੍ਰਤੀਤ ਹੋਣ ਲੱਗ ਪਈ।

ਜਿਉਂ ਹੀ ਸਾਨ੍ਹ ਉਹਦੇ ਏਨਾ ਨੇੜੇ ਪਹੁੰਚਿਆ ਤੇ ਉਹਨੂੰ ਉਹਦੀ ਝੁਲਸਦੀ ਹੋਈ ਲਾਟ ਦਾ ਧੂੰਆਂ ਮਹਿਸੂਸ ਹੋਣ ਲੱਗਾ ਤਾਂ ਉਹਨੂੰ ਕਿਸੇ ਨੇ ਅਚਾਨਕ ਹਵਾ ਵਿੱਚ ਉੱਪਰ ਚੁੱਕ ਲਿਆ। ਉਹਦੇ ਹੇਠਾਂ ਖੜ੍ਹਾ ਸਾਨ੍ਹ ਅੱਗ ਦਾ ਹੋਰ-ਹੋਰ ਧੂੰਆਂ ਉਹਦੇ ਵੱਲ ਸੁੱਟ ਰਿਹਾ ਸੀ, ਪਰ ਉਹ ਵੀ ਨਾਲ-ਨਾਲ ਹੋਰ ਉੱਪਰ ਉੱਠਦਾ ਜਾ ਰਿਹਾ ਸੀ। ਉਸ ਨੂੰ ਅੱਗ ਦਾ ਸੇਕ ਅਤੇ ਉਸ ਦਾ ਧੂੰਆਂ ਮਹਿਸੂਸ ਹੋ ਰਿਹਾ ਸੀ, ਪਰ ਉਹਨੂੰ ਪੱਕਾ ਭਰੋਸਾ ਹੋ ਗਿਆ ਸੀ ਕਿ ਹੁਣ ਸਾਨ੍ਹ ਮੇਰਾ ਕੁਝ ਨਹੀਂ ਵਿਗਾੜ ਸਕਦਾ। ਇਸ ਦੇ ਨਾਲ ਹੀ ਉਹਨੇ ਦਰਿਆ ਨੂੰ ਪਾਰ ਕਰਨਾ ਸ਼ੁਰੂ ਕਰ ਦਿੱਤਾ।

ਹੇਠਾਂ ਹਰੇ-ਭਰੇ ਕੰਢੇ ਉੱਤੇ ਝਾਤ ਪਾਉਂਦਿਆਂ ਉਹਨੇ ਦੇਖਿਆ ਕਿ ਲੋਕਾਂ ਦੀ ਭੀੜ ਅਜੇ ਵੀ ਪਹਿਲਾਂ ਵਾਂਗ ਹੀ ਗੋਡਿਆਂ ਭਾਰ ਝੁਕੀ ਹੋਈ ਸੀ ਅਤੇ ਸਾਨ੍ਹ ਹੁਣ ਅੱਗ ਦੇ ਧੂੰਏਂ ਦੀ ਬਜਾਏ ਉਹਦੇ ਵੱਲ ਤੀਰ ਛੱਡ ਰਿਹਾ ਸੀ। ਜਦ ਤੀਰ ਉਹਦੇ ਹੇਠੋਂ ਦੀ ਲੰਘਦੇ ਸਨ ਤਾਂ ਉਹਨੂੰ ਉਨ੍ਹਾਂ ਦੀ ਸ਼ਾਂ-ਸ਼ਾਂ ਸੁਣਾਈ ਦਿੰਦੀ ਸੀ। ਉਨ੍ਹਾਂ ਵਿੱਚੋਂ ਕੁਝ ਇੱਕ ਤੀਰ ਉਹਦੇ ਕੱਪੜਿਆਂ ਨੂੰ ਵੀ ਚੀਰ ਗਏ, ਪਰ ਉਹਦੇ ਸਰੀਰ ਨੂੰ ਕੋਈ ਤੀਰ ਨਾ ਛੋਹ ਸਕਿਆ। ਅੰਤ ਵਿੱਚ ਸਾਨ੍ਹ, ਭੀੜ ਅਤੇ ਦਰਿਆ, ਉਹਦੀਆਂ ਅੱਖਾਂ ਤੋਂ ਓਝਲ ਹੋ ਗਏ ਅਤੇ ਉਹ ਹੋਰ-ਹੋਰ ਉੱਪਰ ਉੱਡਦਾ ਗਿਆ।

ਉੱਡਦੇ-ਉੱਡਦੇ ਉਹ ਇੱਕ ਅਜਿਹੀ ਸੁੰਨਸਾਨ ਤੇ ਧੁੱਪ ਦੀ ਝੁਲਸੀ ਹੋਈ ਧਰਤੀ ਉਤੋਂ ਲੰਘਿਆ, ਜਿਸ ਉੱਤੇ ਕਿਸੇ ਤਰ੍ਹਾਂ ਦੇ ਜੀਵਨ, ਕਿਸੇ ਵੀ ਜਿਊਂਦੀ ਚੀਜ਼ ਦਾ ਨਾਮੋ-ਨਿਸ਼ਾਨ ਨਹੀਂ ਸੀ। ਅੰਤ ਨੂੰ ਉਹ ਇੱਕ ਉੱਚੇ ਊਬੜ-ਖਾਬੜ ਪਰਬਤ ਦੇ ਉੱਜਾੜ ਪੈਰਾਂ ਵਿੱਚ ਉੱਤਰ ਗਿਆ, ਜਿੱਥੇ ਨਾ ਕੋਈ ਘਾਹ ਪੱਤੀ ਦਿਖਾਈ ਦਿੰਦੀ ਸੀ, ਨਾ ਕੋਈ ਛਿਪਕਲੀ ਅਤੇ ਨਾ ਹੀ ਕੋਈ ਕੀੜਾ-ਪਤੰਗਾਂ। ਉਹਨੇ ਮਹਿਸੂਸ ਕੀਤਾ ਕਿ ਮੇਰੇ ਲਈ ਪਹਾੜ ਦੇ ਉੱਪਰ ਚੜ੍ਹਨ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ।

ਉਹ ਬਹੁਤ ਦੇਰ ਤਕ ਉੱਪਰ ਚੜ੍ਹਨ ਲਈ ਕੋਈ ਸੁਰੱਖਿਅਤ ਰਾਹ ਲੱਭਦਾ ਰਿਹਾ, ਪਰ ਪੂਰਾ ਜ਼ੋਰ ਲਾਉਣ ਦੇ ਬਾਵਜੂਦ, ਉਹਨੂੰ ਬੜੀ ਮੁਸ਼ਕਲ ਨਾਲ ਇੱਕ ਡੰਡੀ ਹੀ ਦਿਖਾਈ ਦਿੱਤੀ, ਜਿਸ ਉੱਤੇ ਸਿਰਫ਼ ਬੱਕਰੀਆਂ ਹੀ ਤੁਰ ਸਕਦੀਆਂ ਸਨ। ਉਹਨੇ ਉਸੇ ਰਾਹ ਉੱਤੇ ਚੱਲਣ ਦਾ ਮਨ ਬਣਾ ਲਿਆ।

ਉਹ ਅਜੇ ਕੁਝ ਸੌ ਫੁੱਟ ਹੀ ਉੱਪਰ ਚੜ੍ਹਿਆ ਹੋਵੇਗਾ, ਜਦ ਉਹਨੂੰ ਆਪਣੇ ਖੱਬੇ ਪਾਸੇ ਨੇੜੇ ਹੀ ਇੱਕ ਚੌੜਾ ਅਤੇ ਪੱਧਰਾ ਰਸਤਾ ਨਜ਼ਰ ਆਇਆ। ਉਹ ਰੁਕ

ਕੇ ਆਪਣੀ ਡੰਡੀ ਨੂੰ ਛੱਡਣ ਲਈ ਤਿਆਰ ਹੀ ਸੀ ਕਿ ਉਹ ਰਸਤਾ ਇੱਕ ਅਜਿਹੇ ਮਨੁੱਖੀ ਨਾਲੇ ਵਿੱਚ ਬਦਲ ਗਿਆ, ਜਿਸ ਦਾ ਅੱਧਾ ਭਾਗ ਬੜੀ ਮੁਸ਼ਕਲ ਨਾਲ ਉੱਪਰ ਨੂੰ ਚੜ੍ਹ ਰਿਹਾ ਸੀ ਅਤੇ ਦੂਜਾ ਅੱਧਾ ਭਾਗ ਸਿਰ-ਪਰਨੇ ਪਰਬਤ ਤੋਂ ਹੇਠਾਂ ਵੱਲ ਡਿੱਗ ਰਿਹਾ ਸੀ। ਅਣਗਿਣਤ ਔਰਤਾਂ ਅਤੇ ਮਰਦ ਉੱਪਰ ਚੜ੍ਹਨ ਲਈ ਸੰਘਰਸ਼ ਕਰ ਰਹੇ ਸਨ ਅਤੇ ਫਿਰ ਸਿਰ ਦੇ ਭਾਰ ਹੇਠਾਂ ਵੱਲ ਰਿੜ੍ਹਦੇ ਜਾ ਰਹੇ ਸਨ। ਉਨ੍ਹਾਂ ਦੇ ਹੇਠਾਂ ਡਿੱਗਣ ਦੀ ਅਜਿਹੀ ਭਿਆਨਕ ਹਾਹਾਕਾਰ ਸੁਣਾਈ ਦਿੰਦੀ ਸੀ, ਜਿਸ ਨੂੰ ਸੁਣ ਕੇ ਦਿਲ ਕੰਬਦਾ ਸੀ।

ਉਹ ਵਿਅਕਤੀ ਕੁਝ ਦੇਰ ਲਈ ਇਹ ਅਜੀਬ ਨਜ਼ਾਰਾ ਦੇਖਦਾ ਰਿਹਾ ਅਤੇ ਫਿਰ ਉਹਨੇ ਮਨ ਹੀ ਮਨ ਸੋਚਿਆ ਕਿ ਪਹਾੜ ਦੇ ਉੱਪਰ ਕੋਈ ਵੱਡਾ ਪਾਗ਼ਲਖ਼ਾਨਾ ਹੈ ਅਤੇ ਹੇਠਾਂ ਡਿੱਗ ਰਹੇ ਲੋਕ, ਉਸ ਵਿੱਚੋਂ ਦੌੜ ਕੇ ਬਾਹਰ ਨਿਕਲੇ ਵਸਨੀਕਾਂ ਵਿੱਚੋਂ ਹੀ ਕੁਝ ਹਨ ਅਤੇ ਉਹ ਆਪਣੀ ਵਿੰਗੀ-ਟੇਢੀ ਚੱਕਰ ਖਾਂਦੀ ਪਗਡੰਡੀ ਉੱਤੇ ਹੀ ਚੱਲਦਾ ਗਿਆ। ਉਹ ਕਦੇ ਹੇਠਾਂ ਡਿੱਗ ਪੈਂਦਾ ਅਤੇ ਕਦੇ ਉੱਠ ਕੇ ਖੜ੍ਹਾ ਹੋ ਜਾਂਦਾ। ਫਿਰ ਵੀ ਉਹ ਨਿਰੰਤਰ ਅੱਗੇ ਉੱਪਰ ਵਧਦਾ ਜਾ ਰਿਹਾ ਸੀ।

ਕੁਝ ਉਚਾਈ ਉੱਤੇ ਪਹੁੰਚ ਕੇ, ਉਹ ਮਨੁੱਖੀ ਨਾਲਾ ਸੁੱਕ ਗਿਆ ਅਤੇ ਉਹਦਾ ਕੋਈ ਨਾਮੋਂ-ਨਿਸ਼ਾਨ ਬਾਕੀ ਨਾ ਰਿਹਾ। ਉਹ ਵਿਅਕਤੀ ਉਸ ਉਦਾਸ ਪਹਾੜ ਵਿੱਚ ਫਿਰ ਇਕੱਲਾ ਰਹਿ ਗਿਆ। ਓਥੇ ਨਾ ਕੋਈ ਰਾਹ ਦਿਖਾਉਣ ਵਾਲਾ ਹੱਥ ਸੀ, ਨਾ ਢਹਿੰਦੇ ਦਿਲ ਨੂੰ ਹੌਸਲਾ ਦੇਣ ਵਾਲੀ ਅਤੇ ਨਾ ਹੀ ਤੇਜ਼ੀ ਨਾਲ ਖ਼ਤਮ ਹੁੰਦੀ ਜਾ ਰਹੀ ਤਾਕਤ ਨੂੰ ਸਹਾਰਾ ਦੇਣ ਵਾਲੀ ਕੋਈ ਅਵਾਜ਼ ਹੀ ਸੀ। ਫਿਰ ਵੀ ਉਹਦੇ ਮਨ ਵਿੱਚ ਇੱਕ ਧੁੰਦਲਾ ਜਿਹਾਂ ਵਿਸ਼ਵਾਸ ਜ਼ਰੂਰ ਸੀ ਕਿ ਉਹਦਾ ਰਾਹ ਚੋਟੀ ਵੱਲ ਉੱਪਰ ਜਾਂਦਾ ਹੈ।

ਉਹ ਪੈਰ ਘਸੀਟਦਾ ਹੋਇਆ ਅੱਗੇ ਤੁਰਿਆ ਜਾਂਦਾ ਸੀ। ਉਹਦੀਆਂ ਪੈੜਾਂ, ਉਹਦੇ ਲਹੂ ਨਾਲ ਰੰਗੀਆਂ ਹੋਈਆਂ ਸਨ। ਬੇਹੱਦ ਜਾਨ-ਮਾਰਵੀਂ ਮੁਸ਼ੱਕਤ ਤੋਂ ਬਾਅਦ, ਉਹ ਇੱਕ ਅਜਿਹੀ ਥਾਂ ਉੱਤੇ ਪਹੁੰਚ ਗਿਆ, ਜਿੱਥੇ ਮਿੱਟੀ ਬਹੁਤ ਨਰਮ ਅਤੇ ਪੱਥਰਾਂ ਤੋਂ ਰਹਿਤ ਸੀ। ਉਹਦੀ ਖ਼ੁਸ਼ੀ ਦੀ ਹੱਦ ਨਾ ਰਹੀ, ਜਦ ਉਹਨੂੰ ਕਿਤੇ-ਕਿਤੇ ਕੂਲੇ ਘਾਹ ਦੇ ਗੁੱਛੇ ਨਜ਼ਰ ਆਏ। ਉਹ ਘਾਹ ਏਨਾ ਕੋਮਲ ਸੀ, ਧਰਤੀ ਏਨੀ ਮਖ਼ਮਲੀ ਅਤੇ ਹਵਾ ਅਜਿਹੀ ਸੁਗੰਧਿਤ ਤੇ ਲੋਰੀਆਂ ਨਾਲ ਸੁਆਉਣ ਵਾਲੀ ਕਿ ਉਹਨੂੰ ਮਹਿਸੂਸ ਹੋਣ ਲੱਗਾ ਜਿਵੇਂ ਉਹਦੀ ਸੱਤਾ ਆਖ਼ਰੀ ਕਿਣਕੇ ਤਕ ਖ਼ਤਮ ਹੋ ਚੁੱਕੀ ਹੋਵੇ। ਇਸ ਲਈ ਉਹਨੇ ਹੱਥ-ਪੈਰ ਢਿੱਲੇ ਛੱਡ ਦਿੱਤੇ ਅਤੇ ਸੌਂ ਗਿਆ।

ਉਹਨੂੰ ਇੱਕ ਹੱਥ ਦੀ ਛੋਹ ਅਤੇ ਇੱਕ ਅਵਾਜ਼ ਨੇ ਨੀਂਦ 'ਚੋਂ ਜਗਾਇਆ—ਅਵਾਜ਼ ਜਿਹੜੀ ਕਹਿ ਰਹੀ ਸੀ: 'ਉੱਠ', ਚੋਟੀ ਤੇਰੇ ਸਾਹਮਣੇ ਹੈ ਅਤੇ 'ਬਸੰਤ' ਚੋਟੀ ਉੱਤੇ ਤੇਰੀ ਉਡੀਕ ਕਰ ਰਹੀ ਹੈ।

ਉਹ ਹੱਥ ਤੇ ਆਵਾਜ਼ ਸੁਰਗ ਦੀ ਕਿਸੇ ਅਪਸਰਾ ਵਰਗੀ ਅਤਿਅੰਤ ਸੁੰਦਰ ਕੰਨਿਆ ਦੇ ਸਨ—ਜਿਸ ਨੇ ਦੁੱਧ ਚਿੱਟੀ ਪੁਸ਼ਾਕ ਪਾਈ ਹੋਈ ਸੀ। ਉਹਨੇ ਏਨੀ ਕੋਮਲਤਾ ਨਾਲ ਉਸ ਵਿਅਕਤੀ ਦਾ ਹੱਥ ਫੜਿਆ ਕਿ ਉਹ ਪ੍ਰਸੰਨਤਾ ਅਤੇ ਉਤਸਾਹ ਭਰਿਆ, ਇੱਕ-ਦਮ ਉੱਠ ਖੜੋਤਾ ਅਤੇ ਉਹਨੂੰ ਸੱਚ-ਮੁੱਚ ਹੀ ਚੋਟੀ ਸਾਹਮਣੇ ਦਿਖਾਈ ਦਿੱਤੀ। ਉਹਨੂੰ ਸੱਚ-ਮੁੱਚ ਹੀ 'ਬਸੰਤ' ਦੀ ਸੁਗੰਧ ਮਹਿਸੂਸ ਹੋਈ। ਪਰ ਜਦ ਉਹਨੇ ਪਹਿਲਾ ਕਦਮ ਅੱਗੇ ਪੁੱਟਣ ਲਈ ਪੈਰ ਚੁੱਕਿਆ ਹੀ ਸੀ ਤਾਂ ਉਹਦਾ ਸੁਪਨਾ ਟੁੱਟ ਗਿਆ ਅਤੇ ਉਹਨੂੰ ਜਾਗ ਆ ਗਈ।

ਜੇ ਮਿਕੇਯਨ ਅਜਿਹੇ ਸੁਪਨੇ ਤੋਂ ਜਾਗ ਕੇ ਦੇਖੇ ਕਿ ਮੈਂ ਇੱਕ ਸਧਾਰਨ ਬਿਸਤਰੇ ਉੱਤੇ ਲੇਟਿਆ ਹੋਇਆ ਹਾਂ ਅਤੇ ਮੈਨੂੰ ਚਾਰ ਸਧਾਰਨ ਕੰਧਾਂ ਨੇ ਘੇਰਿਆ ਹੋਇਆ ਹੈ, ਪਰ ਉਹਦੀਆਂ ਪਲਕਾਂ ਦੇ ਪਿੱਛੇ, ਉਸ ਕੰਨਿਆਂ ਦੀ ਝਲਕ ਜਗਮਗਾ ਰਹੀ ਹੋਵੇ ਅਤੇ ਉਸ ਚੋਟੀ ਦੀ ਸੁੰਦਰ ਸੁਗੰਧ ਉਹਦੇ ਹਿਰਦੇ ਵਿੱਚ ਸੱਜਰੀ ਪਈ ਹੋਵੇ ਤਾਂ ਉਹ ਕੀ ਕਰੇਗਾ ?

*ਮਿਕੇਯਨ:* (ਜਿਵੇਂ ਉਸ ਨੂੰ ਸੂਲ ਚੋਭ ਦਿੱਤੀ ਗਈ ਹੋਵੇ) ਪਰ ਉਹ ਸੁਪਨਾ ਲੈਣ ਵਾਲਾ ਤਾਂ ਮੈਂ ਹੀ ਹਾਂ ਅਤੇ ਇਹ ਮੇਰਾ ਹੀ ਸੁਪਨਾ ਹੈ। ਉਸ ਕੰਨਿਆ ਅਤੇ ਚੋਟੀ ਦੀ ਝਲਕ ਵੀ ਮੈਂ ਹੀ ਦੇਖੀ ਸੀ। ਉਹ ਸੁਪਨਾ ਅੱਜ ਤਕ ਮੇਰਾ ਪਿੱਛਾ ਕਰ ਰਿਹਾ ਹੈ ਅਤੇ ਮੈਨੂੰ ਰੱਤੀ-ਭਰ ਚੈਨ ਨਹੀਂ ਲੈਣ ਦਿੰਦਾ। ਉਹਨੇ ਮੈਨੂੰ ਆਪਣੇ ਆਪ ਪ੍ਰਤੀ ਵੀ ਅਜਨਬੀ ਬਣਾ ਦਿੱਤਾ ਹੈ। ਉਹਦੇ ਕਾਰਨ ਹੁਣ ਮਿਕੇਯਨ, ਮਿਕੇਯਨ ਦਾ ਵਾਕਫ਼ ਨਹੀਂ ਰਿਹਾ।

ਜਦ ਤੈਨੂੰ ਬੇਸਾਰ ਲੈ ਗਏ, ਉਸ ਤੋਂ ਛੇਤੀ ਹੀ ਬਾਅਦ ਮੈਨੂੰ ਇਹ ਸੁਪਨਾ ਆਇਆ ਸੀ। ਤੂੰ ਉਸ ਸੁਪਨੇ ਨੂੰ ਏਨੇ ਸੂਖਮ ਵੇਰਵੇ ਸਹਿਤ ਕਿਸ ਤਰ੍ਹਾਂ ਬਿਆਨ ਕਰ ਦਿੱਤਾ ਹੈ ? ਤੂੰ ਕਿਸ ਤਰ੍ਹਾਂ ਦਾ ਇਨਸਾਨ ਹੈਂ, ਜਿਸ ਲਈ ਹੋਰ ਅਨੇਕ ਲੋਕਾਂ ਦੇ ਸੁਪਨੇ ਵੀ ਖੁੱਲ੍ਹੀ ਕਿਤਾਬ ਸਮਾਨ ਹਨ ?

ਓਹ, ਉਸ ਚੋਟੀ ਦੀ ਸੁਤੰਤਰਤਾ! ਓਹ, ਉਸ ਕੰਨਿਆ ਦੀ ਸੁੰਦਰਤਾ! ਉਹਦੇ ਮੁਕਾਬਲੇ ਤੇ ਹੋਰ ਸਭ ਕੁਝ ਕਿੰਨਾ ਤੁੱਛ ਹੈ। ਉਨ੍ਹਾਂ ਦੀ ਖ਼ਾਤਰ ਮੇਰੀ ਆਪਣੀ ਆਤਮਾ ਮੈਨੂੰ ਛੱਡ ਗਈ ਸੀ ਅਤੇ ਸਿਰਫ਼ ਉਸ ਦਿਨ ਜਦੋਂ ਮੈਂ ਤੈਨੂੰ ਬੇਸਾਰ ਤੋਂ ਵਾਪਸ ਆਉਂਦਿਆਂ ਦੇਖਿਆ, ਮੇਰੀ ਆਤਮਾ ਮੇਰੇ ਕੋਲ ਵਾਪਸ ਆਈ ਅਤੇ ਮੈਨੂੰ

ਸ਼ਾਂਤੀ ਤੇ ਸਮਰੱਥਾ ਦਾ ਅਨੁਭਵ ਹੋਇਆ, ਪਰ ਉਹ ਅਹਿਸਾਸ ਫਿਰ ਗੁਆਚ ਗਿਆ ਅਤੇ ਇੱਕ ਵਾਰ ਫਿਰ ਅਣ-ਦਿਸਦੀਆਂ ਤੰਦਾਂ, ਮੈਨੂੰ ਆਪਣੇ ਵੱਲ ਖਿੱਚੀ ਜਾ ਰਹੀਆਂ ਹਨ।

ਮੇਰੇ 'ਮਹਾਨ ਸਾਥੀ', ਮੈਨੂੰ ਬਚਾ ਲੈ। ਮੇਰੀ ਜਾਨ ਉਸ ਦੀ ਇੱਕ ਝਲਕ ਲਈ ਛਟਪਟਾ ਰਹੀ ਹੈ, ਤਰਲੋ-ਮੱਛੀ ਹੋ ਰਹੀ ਹੈ।

***ਮੀਰਦਾਦ:*** ਮਿਕੇਯਨ, ਤੈਨੂੰ ਪਤਾ ਨਹੀਂ ਕਿ ਤੂੰ ਮੇਰੇ ਕੋਲੋਂ ਕੀ ਮੰਗ ਰਿਹਾ ਹੈਂ। ਕੀ ਤੂੰ ਆਪਣੇ ਮੁਕਤੀਦਾਤਾ ਤੋਂ ਮੁਕਤ ਹੋਣਾ ਚਾਹੁੰਦਾ ਹੈਂ ?

*ਮਿਕੇਯਨ:* ਜਿਹੜਾ ਸੰਸਾਰ ਆਪਣੇ ਘਰ ਵਿੱਚ ਏਨਾ ਸੁਰੱਖਿਅਤ ਤੇ ਸੁਖਾਵਾਂ ਹੈ, ਮੈਂ ਉਹਦੇ ਅੰਦਰ ਬੇਘਰਾ ਹੋਣ ਦੀ ਅਸਹਿ ਪੀੜਾ ਤੋਂ ਬਚਣਾ ਚਾਹੁੰਦਾ ਹਾਂ। ਮੈਂ ਚਾਹੁੰਦਾ ਹਾਂ ਕਿ ਉਸੇ ਕੰਨਿਆਂ ਕੋਲ, ਉਸੇ ਚੋਟੀ ਉੱਤੇ ਚਲਿਆ ਜਾਵਾਂ।

***ਮੀਰਦਾਦ:*** ਤਾਂ ਫਿਰ ਖ਼ੁਸ਼ ਹੋ ਕਿ ਤੇਰੇ ਦਿਲ ਵਿੱਚ 'ਮਹਾਨ ਉਦਰੇਵਾਂ' ਜਾਗ ਪਿਆ ਹੈ, ਮਹਾਂ ਬਿਰਹਾ ਜਾਗ ਪਈ ਹੈ ਕਿਉਂਕਿ ਇਹ ਮੇਰਾ ਅਟੱਲ ਬਚਨ ਹੈ ਕਿ ਤੈਨੂੰ ਆਪਣਾ ਦੇਸ ਅਤੇ ਆਪਣਾ ਘਰ ਜ਼ਰੂਰ ਮਿਲੇਗਾ ਅਤੇ ਤੂੰ ਉਸ ਕੰਨਿਆ ਕੋਲ, ਉਸ ਚੋਟੀ ਉੱਤੇ ਜ਼ਰੂਰ ਪਹੁੰਚੇਂਗਾ।

*ਅਬਿਮਾਰ:* ਰੱਬ ਦਾ ਵਾਸਤਾ ਹੈ, ਮੈਨੂੰ ਉਸ ਉਦਰੇਵੇਂ, ਉਸ ਬਿਰਹਾ ਬਾਰੇ ਖੋਲ੍ਹ ਕੇ ਦੱਸ। ਅਸੀਂ ਉਹਨੂੰ ਕਿਸ ਤਰ੍ਹਾਂ ਪਛਾਣ ਸਕਦੇ ਹਾਂ ?

## ਮਹਾਨ ਉਦਰੇਵਾਂ, ਮਹਾਂ-ਬਿਰਹਾ

***ਮੀਰਦਾਦ:*** (ਨਿੱਜ-ਘਰ ਵਾਪਸ ਜਾਣ ਦਾ) 'ਮਹਾਨ ਉਦਰੇਵਾਂ', ਮਹਾਂ-ਬਿਰਹਾ ਧੁੰਦ ਸਮਾਨ ਹੈ। ਇਹ ਬਿਰਹਾ ਹਿਰਦੇ ਵਿੱਚ ਉਠ ਕੇ ਹਿਰਦੇ ਨੂੰ ਹੀ ਢੱਕ ਲੈਂਦੀ ਹੈ, ਜਿਸ ਤਰ੍ਹਾਂ ਸਮੁੰਦਰ ਅਤੇ ਧਰਤੀ ਤੋਂ ਉੱਠੀ ਧੁੰਦ, ਦੋਹਾਂ ਨੂੰ ਇਸ ਤਰ੍ਹਾਂ ਢੱਕ ਲੈਂਦੀ ਹੈ ਕਿ ਉਹ ਨਜ਼ਰ ਨਹੀਂ ਆਉਂਦੇ।

ਜਿਸ ਤਰ੍ਹਾਂ ਧੁੰਦ ਸਾਫ਼ ਦਿਖਾਈ ਦੇਣ ਵਾਲੀ ਵਾਸਤਵਿਕਤਾ ਨੂੰ ਵੀ ਅੱਖਾਂ ਤੋਂ ਓਹਲੇ ਕਰ ਕੇ ਖ਼ੁਦ ਇੱਕੋ-ਇੱਕ ਵਾਸਤਵਿਕਤਾ ਬਣ ਜਾਂਦੀ ਹੈ, ਉਸੇ ਤਰ੍ਹਾਂ ਇਹ ਬਿਰਹਾ ਮਨ ਦੀਆਂ ਬਾਕੀ ਸਭ ਭਾਵਨਾਵਾਂ, ਕਾਮਨਾਵਾਂ ਨੂੰ ਦਬਾ ਕੇ ਖ਼ੁਦ ਪ੍ਰਮੁੱਖ ਭਾਵਨਾ ਦਾ ਰੂਪ ਧਾਰ ਲੈਂਦੀ ਹੈ। ਬੇਸ਼ਕ ਉਹ ਬਿਰਹਾ ਦੇਖਣ ਨੂੰ ਰੂਪਹੀਨ, ਪ੍ਰਯੋਜਨਹੀਨ ਜਾਂ ਕਾਮਨਾ ਅਤੇ ਧੁੰਦ ਵਰਗੀ ਹੀ ਅੰਨ੍ਹੀ ਪ੍ਰਤੀਤ ਹੁੰਦੀ ਹੈ, ਤਾਂ ਵੀ ਧੁੰਦ ਵਾਂਗ ਹੀ ਇਸ ਵਿੱਚ ਅਨੇਕ ਅਣਜੰਮੇ ਰੂਪ ਅਤੇ ਆਕਾਰ ਭਰੇ ਹੁੰਦੇ ਹਨ। ਇਹਦੀ ਦ੍ਰਿਸ਼ਟੀ ਨਿਰਮਲ ਹੁੰਦੀ ਹੈ ਅਤੇ ਇਹਦਾ ਉਦੇਸ਼ ਜਾਂ ਨਿਸ਼ਾਨਾ ਬਿਲਕੁਲ ਨਿਸ਼ਚਿਤ ਹੁੰਦਾ ਹੈ।

ਮਹਾਂ-ਬਿਰਹਾ ਬੁਖ਼ਾਰ ਦੇ ਸਮਾਨ ਹੈ। ਜਿਸ ਤਰ੍ਹਾਂ ਬੁਖ਼ਾਰ ਦਾ ਤਾਪ ਸਰੀਰ ਦੀ ਜ਼ਹਿਰ ਨੂੰ ਅਵੱਸ਼ ਨਾਸ਼ ਕਰਦਾ ਹੈ, ਪਰ ਨਾਲ ਹੀ ਇਹ ਹੌਲੀ-ਹੌਲੀ ਉਹਦੀ ਪ੍ਰਾਣ-ਸ਼ਕਤੀ ਦਾ ਵੀ ਨਾਸ਼ ਕਰ ਦਿੰਦਾ ਹੈ, ਉਸੇ ਤਰ੍ਹਾਂ ਅੰਦਰਲੀ ਤੜਫ ਤੋਂ ਜਨਮਿਆ ਇਹ ਬਿਰਹਾ ਮਨ ਦੀ ਮੈਲ ਅਤੇ ਮਨ ਵਿੱਚ ਇਕੱਠੇ ਹੋਏ ਹਰ ਵਿਅਰਥ ਵਿਚਾਰ ਨੂੰ ਨਸ਼ਟ ਵੀ ਕਰਦਾ ਹੈ ਅਤੇ ਮਨ ਨੂੰ ਨਿਰਬਲ ਵੀ ਬਣਾ ਦਿੰਦਾ ਹੈ।

ਇਹ ਮਹਾਂ-ਬਿਰਹਾ ਇੱਕ ਚੋਰ ਦੀ ਨਿਆਈਂ ਹੈ। ਜਿਸ ਤਰ੍ਹਾਂ ਛੁਪ ਕੇ ਅੰਦਰ ਵੜਿਆ ਚੋਰ, ਆਪਣੇ ਸ਼ਿਕਾਰ ਦਾ ਕੁਝ ਬੋਝ ਜ਼ਰੂਰ ਹਲਕਾ ਕਰਦਾ ਹੈ, ਪਰ ਉਹ ਨਾਲ ਹੀ ਉਹਦੇ ਅੰਦਰ ਦੁੱਖ ਦੀ ਜ਼ਹਿਰ ਵੀ ਘੋਲ ਜਾਂਦਾ ਹੈ, ਉਸੇ ਤਰ੍ਹਾਂ ਇਹ ਬਿਰਹਾ

ਬਿਨਾਂ ਪਤਾ ਲੱਗਣ ਦਿੱਤੇ ਦਿਲ ਦੇ ਸਾਰੇ ਬੋਝੇ ਚੁੱਕ ਲੈਂਦਾ ਹੈ, ਪਰ ਨਾਲ ਹੀ ਉਸ ਨੂੰ ਬਹੁਤ ਉਪਰਾਮ ਅਤੇ ਬੋਝ ਦੇ ਅਭਾਵ ਦੇ ਬੋਝ ਥੱਲੇ ਦੱਬ ਦਿੰਦਾ ਹੈ।

ਉਹ ਕਿਨਾਰਾ ਬਹੁਤ ਵਿਸ਼ਾਲ ਅਤੇ ਹਰਿਆ-ਭਰਿਆ ਹੈ, ਜਿੱਥੇ ਮਰਦ ਅਤੇ ਔਰਤਾਂ ਨੱਚਦੇ, ਗਾਉਂਦੇ, ਮਿਹਨਤ ਕਰਦੇ ਅਤੇ ਰੋਂਦੇ ਹੋਏ ਆਪਣੇ ਛਿਨ-ਭੰਗਰ ਦਿਨ ਗੁਆ ਲੈਂਦੇ ਹਨ। ਕਿੰਨੀ ਭਿਆਨਕ ਅੱਗ ਤੇ ਧੂੰਆਂ ਉਗਲ ਰਿਹਾ ਹੈ, ਉਹ 'ਸਾਨ੍ਹ' ਜਿਹੜਾ ਉਨ੍ਹਾਂ ਦੇ ਪੈਰਾਂ ਨੂੰ ਨੂੜ ਦਿੰਦਾ ਹੈ, ਉਨ੍ਹਾਂ ਦੇ ਗੋਡੇ ਲਵਾ ਦਿੰਦਾ ਹੈ, ਉਨ੍ਹਾਂ ਦੇ ਗੀਤਾਂ ਨੂੰ, ਉਨ੍ਹਾਂ ਦੇ ਹੀ ਗਲਿਆਂ ਵਿੱਚ ਵਾਪਸ ਠੋਸ ਦਿੰਦਾ ਹੈ ਅਤੇ ਉਨ੍ਹਾਂ ਦੀਆਂ ਸੁੱਜੀਆਂ ਹੋਈਆਂ ਪਲਕਾਂ ਨੂੰ ਅੱਥਰੂਆਂ ਦੀ ਗੂੰਦ ਨਾਲ ਚਿਪਕਾ ਦਿੰਦਾ ਹੈ।

ਉਹ ਨਾਲਾ ਵੀ ਬਹੁਤ ਚੌੜਾ ਅਤੇ ਡੂੰਘਾ ਹੈ, ਜਿਹੜਾ ਉਨ੍ਹਾਂ ਨੂੰ ਦੂਜੇ ਕੰਢੇ ਤੋਂ ਦੂਰ ਰੱਖਦਾ ਹੈ। ਨਾ ਉਹ ਉਸ ਨੂੰ ਤਰ ਕੇ ਪਾਰ ਕਰ ਸਕਦੇ ਹਨ, ਨਾ ਹੀ ਚੱਪੂਆਂ ਜਾਂ 'ਬਾਦਬਾਨਾਂ' ਨਾਲ ਬੇੜੀ ਚਲਾ ਕੇ। ਉਨ੍ਹਾਂ ਵਿੱਚੋਂ ਥੋੜ੍ਹੇ ਜਿਹੇ, ਬਹੁਤ ਥੋੜ੍ਹੇ, ਲੋਕ ਉਸ ਨਾਲੇ ਉੱਤੇ ਚੇਤਨਾ ਜਾਂ ਸੋਚ ਦਾ ਪੁੱਲ ਬਣਾਉਣ ਦਾ ਜਤਨ ਕਰਦੇ ਹਨ। ਇਸ ਤੋਂ ਉਲਟ ਸਭ ਲੋਕ, ਲਗ-ਪਗ ਸਭ ਦੇ ਸਭ ਲੋਕ, ਚਾਈਂ-ਚਾਈਂ, ਬੜੀ ਤੀਬਰਤਾ ਨਾਲ ਕਿਨਾਰੇ ਨੂੰ ਚਿੰਬੜੇ ਰਹਿੰਦੇ ਹਨ ਅਤੇ ਓਥੇ ਹੀ ਹਰ ਕੋਈ 'ਸਮੇਂ' ਦਾ ਆਪਣਾ ਮਨ-ਪਸੰਦ ਪਹੀਆ ਰੇੜ੍ਹਦਾ ਰਹਿੰਦਾ ਹੈ।

ਮਹਾਂ-ਬਿਰਹਾ ਵਾਲੇ ਵਿਅਕਤੀ ਕੋਲ ਘੁਮਾਉਣ ਲਈ ਕੋਈ ਮਨ-ਚਾਹਿਆ ਪਹੀਆ ਨਹੀਂ ਹੁੰਦਾ। ਏਨੀ ਚਿੰਤਾ, ਤਣਾਓ, ਪੂਰਨ ਰੁਝੇਵੇਂ ਅਤੇ ਸਮੇਂ ਦੀ ਘਾਟ ਦੇ ਸਤਾਏ ਹੋਏ ਇਸ ਸੰਸਾਰ ਵਿੱਚ ਸਿਰਫ਼ ਉਹਦੇ ਕੋਲ ਹੀ ਕੋਈ ਕੰਮ-ਧੰਦਾ ਨਹੀਂ ਹੁੰਦਾ ਅਤੇ ਸਿਰਫ਼ ਉਹਨੂੰ ਹੀ ਕੋਈ ਕਾਹਲ ਨਹੀਂ ਹੁੰਦੀ। ਰੰਗ-ਬਰੰਗੇ ਪਹਿਰਾਵੇ, ਵੱਖ-ਵੱਖ ਕਿਸਮ ਦੀ ਬੋਲ-ਚਾਲ ਅਤੇ ਆਚਾਰ-ਵਿਹਾਰ ਵਿੱਚ ਨਿਪੁੰਨ ਇਸ ਮਨੁੱਖਾ-ਜਾਤੀ ਦੇ ਵਿੱਚ, ਉਹ ਆਪਣੇ ਆਪ ਨੂੰ ਵਸਤਰਹੀਣ, ਸ਼ਬਦਹੀਣ ਅਤੇ ਅਨਾੜੀ ਮਹਿਸੂਸ ਕਰਦਾ ਹੈ। ਉਹ ਹੱਸਣ ਵਾਲਿਆਂ ਨਾਲ ਹੱਸ ਨਹੀਂ ਸਕਦਾ, ਰੋਣ ਵਾਲਿਆਂ ਨਾਲ ਰੋ ਨਹੀਂ ਸਕਦਾ। ਲੋਕ ਖਾਂਦੇ-ਪੀਂਦੇ ਹਨ ਅਤੇ ਇਸ ਵਿੱਚੋਂ ਅਨੰਦ ਮਾਣਦੇ ਹਨ, ਪਰ ਉਹ ਸੁਆਦ ਲੈਣ ਲਈ ਨਹੀਂ ਖਾਂਦਾ ਅਤੇ ਜੋ ਕੁਝ ਪੀਂਦਾ ਹੈ, ਉਸ ਨੂੰ ਉਸ ਵਿੱਚੋਂ ਕੋਈ ਰਸ ਨਹੀਂ ਮਿਲਦਾ।

ਦੂਸਰੇ ਲੋਕਾਂ ਦੇ ਜੀਵਨ-ਸਾਥੀ ਹਨ ਜਾਂ ਉਹ ਜੀਵਨ-ਸਾਥੀਆਂ ਦੀ ਖੋਜ ਕਰਦੇ ਹਨ, ਪਰ ਉਹ ਇਕੱਲਾ ਤੁਰਦਾ ਹੈ, ਇਕੱਲਾ ਹੀ ਸੌਂਦਾ ਹੈ ਅਤੇ ਇਕੱਲਾ ਹੀ ਆਪਣੇ ਸੁਪਨਿਆਂ ਵਿੱਚ ਖੋਇਆ ਰਹਿੰਦਾ ਹੈ। ਦੂਸਰੇ ਲੋਕ ਦੁਨਿਆਵੀ ਸਿਆਣਪ

ਦੀ ਦ੍ਰਿਸ਼ਟੀ ਤੋਂ ਬਹੁਤ ਅਮੀਰ ਹੁੰਦੇ ਹਨ, ਪਰ ਉਹ ਉਨ੍ਹਾਂ ਵਿੱਚ ਇਕੱਲਾ ਮੂੜ੍ਹ ਤੇ ਬੇਸਮਝ ਹੁੰਦਾ ਹੈ। ਦੂਸਰੇ ਲੋਕਾਂ ਕੋਲ ਸੁਖਦਾਈ ਨਿਵਾਸ-ਸਥਾਨ ਹੁੰਦੇ ਹਨ, ਜਿਨ੍ਹਾਂ ਨੂੰ ਉਹ ਆਪਣੇ ਘਰ ਕਹਿੰਦੇ ਹਨ, ਸਿਰਫ਼ ਉਹ ਇਕੱਲਾ ਬੇ-ਘਰਾ ਹੁੰਦਾ ਹੈ। ਦੂਸਰੇ ਲੋਕਾਂ ਕੋਲ ਧਰਤੀ ਦਾ ਕੋਈ ਨਾ ਕੋਈ ਖ਼ਾਸ ਟੁਕੜਾ ਹੁੰਦਾ ਹੈ, ਜਿਸ ਨੂੰ ਉਹ ਆਪਣਾ ਦੇਸ ਕਹਿੰਦੇ ਹਨ ਅਤੇ ਉਹ ਬੜੇ ਉੱਚੇ ਸੁਰ ਵਿੱਚ ਉਸ ਦੀ ਮਹਿਮਾ ਕਰਦੇ ਹਨ। ਇੱਕ ਉਹ ਹੈ, ਜਿਹੜਾ ਕਿਸੇ ਸਥਾਨ ਨੂੰ ਆਪਣਾ ਦੇਸ਼ ਨਹੀਂ ਕਹਿ ਸਕਦਾ ਅਤੇ ਉਹਦੀ ਮਹਿਮਾ ਨਹੀਂ ਗਾ ਸਕਦਾ। ਇਹ ਸਭ ਇਸ ਲਈ ਹੈ ਕਿ ਉਹਦੇ ਮਨ ਦੀ ਅੱਖ ਜਾਂ, ਅੰਦਰਲੀ ਦ੍ਰਿਸ਼ਟੀ ਦੂਸਰੇ ਕਿਨਾਰੇ ਉੱਤੇ ਟਿਕੀ ਹੁੰਦੀ ਹੈ।

ਅਜਿਹੇ ਸੰਸਾਰ ਵਿੱਚ ਜਿਹੜਾ ਬਹੁਤ ਸਚੇਤ ਅਤੇ ਜਾਗਰੂਕ ਪ੍ਰਤੀਤ ਹੁੰਦਾ ਹੈ, ਮਹਾਂ-ਬਿਰਹਾ ਵਾਲਾ ਵਿਅਕਤੀ ਨੀਂਦ ਵਿੱਚ ਤੁਰਦਾ ਫਿਰਦਾ ਪ੍ਰਤੀਤ ਹੁੰਦਾ ਹੈ। ਉਸ ਨੂੰ ਅਜਿਹਾ ਸੁਪਨਾ ਖਿੱਚ ਪਾਉਂਦਾ ਹੈ, ਜਿਸ ਨੂੰ ਉਸ ਦੇ ਆਲੇ-ਦੁਆਲੇ ਦੇ ਲੋਕ ਨਾ ਦੇਖ ਸਕਦੇ ਹਨ, ਨਾ ਮਹਿਸੂਸ ਕਰ ਸਕਦੇ ਹਨ। ਇਸ ਲਈ ਉਹ ਉਹਦਾ ਨਿਰਾਦਰ ਕਰਦੇ ਹਨ ਅਤੇ ਦੱਬੀ ਅਵਾਜ਼ ਵਿੱਚ ਉਹਦੀ ਖਿੱਲੀ ਉੱਡਾਉਂਦੇ ਹਨ, ਪਰ ਜਦੋਂ ਭੈ ਦਾ ਦੇਵਤਾ—ਅੱਗ ਤੇ ਧੂੰਆਂ ਛੱਡਦਾ ਹੋਇਆ ਉਹ 'ਸਾਨ੍ਹ'—ਪ੍ਰਗਟ ਹੁੰਦਾ ਹੈ ਤਾਂ ਉਨ੍ਹਾਂ ਨੂੰ ਮੂੰਹ ਦੀ ਖਾਣੀ ਪੈਂਦੀ ਹੈ, ਜਦ ਕਿ ਸੁੱਤਾ ਹੋਇਆ ਪ੍ਰਤੀਤ ਹੋਣ ਵਾਲਾ ਉਹ ਵਿਅਕਤੀ, ਜਿਸ ਦਾ ਉਹ ਨਿਰਾਦਰ ਕਰਦੇ ਅਤੇ ਜਿਸ ਦੀ ਖਿੱਲੀ ਉਡਾਉਂਦੇ ਸਨ, ਵਿਸ਼ਵਾਸ ਦੇ ਖੰਭਾਂ ਉੱਤੇ ਉਨ੍ਹਾਂ ਤੋਂ ਅਤੇ ਉਨ੍ਹਾਂ ਦੇ ਸਾਨ੍ਹ ਤੋਂ ਉੱਪਰ ਉੱਠ ਜਾਂਦਾ ਹੈ ਅਤੇ ਦੂਰ ਦੂਸਰੇ ਕਿਨਾਰੇ ਦੇ ਪਾਰ ਉੱਚੇ ਊਬੜ-ਖਾਬੜ ਪਰਬਤ ਦੇ ਪੈਰਾਂ ਵਿੱਚ ਪਹੁੰਚ ਜਾਂਦਾ ਹੈ।

ਜਿਹੜੀ ਧਰਤੀ ਉੱਤੋਂ ਉਹ ਸੁੱਤਾ ਪ੍ਰਤੀਤ ਹੋਣ ਵਾਲਾ ਵਿਅਕਤੀ ਉੱਡਦਾ ਹੈ, ਉਹ ਬਿਲਕੁਲ ਬੰਜਰ, ਵੀਰਾਨ ਤੇ ਸੁਨਸਾਨ ਹੈ। ਪਰ 'ਵਿਸ਼ਵਾਸ' ਦੇ ਖੰਭ ਬੜੇ ਸ਼ਕਤੀਸ਼ਾਲੀ ਹੁੰਦੇ ਹਨ ਅਤੇ ਉਹ ਉਨ੍ਹਾਂ ਦੇ ਸਹਾਰੇ ਉੱਪਰ ਹੀ ਉੱਪਰ ਉੱਡਦਾ ਜਾਂਦਾ ਹੈ। ਜਿਸ ਪਹਾੜ ਦੀ ਤਰਾਈ ਵਿੱਚ ਉਹ ਉੱਤਰਦਾ ਹੈ, ਉਹ ਉਦਾਸ, ਬਨਸਪਤੀ-ਹੀਨ ਤੇ ਭਿਆਨਕ ਹੈ। ਪਰ 'ਵਿਸ਼ਵਾਸ' ਦਾ ਦਿਲ ਅਜਿੱਤ ਹੈ ਤੇ ਉਸ ਵਿਅਕਤੀ ਦਾ ਦਿਲ, ਦਲੇਰੀ ਨਾਲ ਧੜਕਦਾ ਰਹਿੰਦਾ ਹੈ।

ਪਹਾੜ ਉੱਤੇ ਚੜ੍ਹਨ ਵਾਲੀ ਡੰਡੀ ਪਥਰੀਲੀ, ਤਿਲਕਵੀਂ ਅਤੇ ਬਹੁਤ ਮੁਸ਼ਕਲ ਨਾਲ ਦਿਖਾਈ ਦੇਣ ਵਾਲੀ ਹੈ, ਪਰ 'ਵਿਸ਼ਵਾਸ' ਦਾ ਹੱਥ ਰੇਸ਼ਮ ਵਰਗਾ ਕੂਲਾ ਹੈ, ਉਹਦਾ ਪੈਰ ਸਥਿਰ ਅਤੇ ਅੱਖ ਤੇਜ਼ ਹੈ। ਇਸ ਲਈ ਵਿਸ਼ਵਾਸ ਵਾਲਾ ਉਹ ਵਿਅਕਤੀ ਉੱਪਰ ਹੀ ਉੱਪਰ ਚੜ੍ਹਦਾ ਚਲਿਆ ਜਾਂਦਾ ਹੈ।

ਰਾਹ ਵਿੱਚ ਉਸ ਨੂੰ ਉਹ ਇਸਤਰੀਆਂ ਅਤੇ ਮਰਦ ਮਿਲਦੇ ਹਨ, ਜਿਹੜੇ ਇੱਕ ਚੌੜੇ ਅਤੇ ਪੱਧਰੇ ਰਸਤੇ ਉੱਤੇ ਚੱਲਦੇ ਹੋਏ ਪਹਾੜ ਉੱਤੇ ਚੜ੍ਹਨ ਦਾ ਜਤਨ ਕਰ ਰਹੇ ਹਨ। ਇਹ ਤੁੱਛ ਜਾਂ ਨਿਰਬਲ ਬਿਰਹਾ ਵਾਲੇ ਇਸਤਰੀਆਂ-ਪੁਰਸ਼ ਹਨ। ਉਹ ਚੋਟੀ ਉੱਤੇ ਪਹੁੰਚਣਾ ਚਾਹੁੰਦੇ ਹਨ, ਪਰ ਇੱਕ ਲੰਗੜੇ ਅਤੇ ਦ੍ਰਿਸ਼ਟੀ-ਹੀਨ (ਅੰਨ੍ਹੇ) ਪਥ-ਪ੍ਰਦਰਸ਼ਕ ਦੀ ਸਹਾਇਤਾ ਨਾਲ। ਕਿਉਂਕਿ ਉਨ੍ਹਾਂ ਦਾ ਪਥ-ਪ੍ਰਦਰਸ਼ਕ, ਉਨ੍ਹਾਂ ਦਾ ਅਜਿਹਾ ਵਿਸ਼ਵਾਸ ਹੈ, ਜਿਸ ਦਾ ਉਨ੍ਹਾਂ ਚੀਜ਼ਾਂ ਵਿੱਚ ਵਿਸ਼ਵਾਸ ਹੈ, ਜਿਨ੍ਹਾਂ ਨੂੰ ਅੱਖ ਦੇਖ ਸਕਦੀ ਹੈ, ਕੰਨ ਸੁਣ ਸਕਦਾ ਹੈ, ਹੱਥ ਮਹਿਸੂਸ ਕਰ ਸਕਦਾ ਹੈ, ਨੱਕ ਸੁੰਘ ਸਕਦਾ ਹੈ ਅਤੇ ਜੀਭ ਚੱਖ ਸਕਦੀ ਹੈ। ਉਨ੍ਹਾਂ ਵਿੱਚੋਂ ਕੁਝ ਪਹਾੜ ਦੇ ਗਿੱਟਿਆਂ ਤੋਂ ਉੱਪਰ ਨਹੀਂ ਚੜ੍ਹ ਸਕਦੇ, ਕੁਝ ਗੋਡਿਆਂ ਤਕ ਪਹੁੰਚ ਜਾਂਦੇ ਹਨ, ਕੁਝ ਉਹਦੇ ਕੂਲ੍ਹੇ ਤੱਕ ਅਤੇ ਕੋਈ ਵਿਰਲੇ ਲੱਕ ਤਕ। ਪਰ ਉਹ ਸਾਰੇ, ਆਪਣੇ ਪਥ-ਪ੍ਰਦਰਸ਼ਕ ਸਮੇਤ ਤਿਲਕ ਕੇ ਪਹਾੜ ਦੇ ਹੇਠਾਂ ਲੁੜ੍ਹਕ ਜਾਂਦੇ ਹਨ ਅਤੇ ਉਨ੍ਹਾਂ ਨੂੰ ਉਸ ਸੁੰਦਰ ਚੋਟੀ ਉੱਤੇ ਝਾਤ ਪਾਉਣੀ ਵੀ ਨਸੀਬ ਨਹੀਂ ਹੁੰਦੀ।

ਕੀ ਅੱਖ ਉਹ ਸਭ ਕੁਝ ਦੇਖ ਸਕਦੀ ਹੈ, ਜੋ ਦੇਖਣਯੋਗ ਹੈ ਅਤੇ ਕੰਨ ਉਹ ਸਭ ਕੁਝ ਸੁਣ ਸਕਦਾ ਹੈ, ਜੋ ਸੁਣਨਯੋਗ ਹੈ ? ਕੀ ਹੱਥ ਉਹ ਸਭ ਕੁਝ ਮਹਿਸੂਸ ਕਰ ਸਕਦਾ ਹੈ, ਜੋ ਮਹਿਸੂਸ ਕਰਨਯੋਗ ਹੈ ਅਤੇ ਨੱਕ ਉਹ ਸਭ ਕੁਝ ਸੁੰਘ ਸਕਦਾ ਹੈ, ਜੋ ਸੁੰਘਣਯੋਗ ਹੈ ? ਜਾਂ ਕੀ ਜੀਭ ਉਹ ਸਭ ਕੁਝ ਚੱਖ ਸਕਦੀ ਹੈ, ਜੋ ਚੱਖਣਯੋਗ ਹੈ ? ਜਦੋਂ ਦੈਵੀ-ਚੇਤਨਾ ਤੋਂ ਪੈਦਾ ਹੋਇਆ ਵਿਸ਼ਵਾਸ, ਉਨ੍ਹਾਂ ਦੀ ਸਹਾਇਤਾ ਕਰਨ ਲਈ ਪਹੁੰਚੇਗਾ ਤਦ ਹੀ ਇਹ ਗਿਆਨ-ਇੰਦਰੀਆਂ ਠੀਕ ਤਰ੍ਹਾਂ ਮਹਿਸੂਸ ਕਰ ਸਕਣਗੀਆਂ ਅਤੇ ਚੋਟੀ ਉੱਤੇ ਚੜ੍ਹਨ ਵਾਲੀਆਂ ਪੌੜੀਆਂ ਬਣ ਸਕਣਗੀਆਂ।

'ਵਿਸ਼ਵਾਸ' ਤੋਂ ਖ਼ਾਲੀ ਗਿਆਨ-ਇੰਦਰੀਆਂ ਅਜਿਹੇ ਪਥ-ਪ੍ਰਦਰਸ਼ਕ ਸਮਾਨ ਹਨ, ਜਿਸ ਉੱਤੇ ਬਿਲਕੁਲ ਇਤਬਾਰ ਨਹੀਂ ਕੀਤਾ ਜਾ ਸਕਦਾ। ਬੇਸ਼ੱਕ ਉਨ੍ਹਾਂ ਦਾ ਰਸਤਾ ਬਹੁਤ ਚੌੜਾ ਅਤੇ ਪੱਧਰਾ ਪ੍ਰਤੀਤ ਹੁੰਦਾ ਹੈ, ਪਰ ਉਸ ਵਿੱਚ ਕਈ ਟੋਏ ਅਤੇ ਦਿਖਾਈ ਨਾ ਦੇਣ ਵਾਲੇ ਫੰਧੇ ਲੱਗੇ ਹੁੰਦੇ ਹਨ। ਜੋ ਲੋਕ 'ਸੁਤੰਤਰਤਾ' ਦੀ ਚੋਟੀ ਉੱਤੇ ਚੜ੍ਹਨ ਲਈ ਇਹ ਰਸਤਾ ਅਪਣਾਉਂਦੇ ਹਨ, ਉਹ ਜਾਂ ਤਾਂ ਰਾਹ ਵਿੱਚ ਹੀ ਮਰ-ਮੁੱਕ ਜਾਂਦੇ ਹਨ ਜਾਂ ਤਿਲਕ ਕੇ, ਲੁੜ੍ਹਕ ਕੇ ਮੁੜ ਉਸੇ ਮੁੱਢਲੀ ਥਾਂ ਉੱਤੇ ਜਾ ਡਿੱਗਦੇ ਹਨ, ਜਿੱਥੋਂ ਉਹ ਚੱਲੇ ਸਨ। ਉਹ ਅਨੇਕ ਟੁੱਟੀਆਂ ਹੋਈਆਂ ਹੱਡੀਆਂ ਨੂੰ ਗਾਂਢੇ ਲਾਉਂਦੇ ਅਤੇ ਅਨੇਕ ਖੁੱਲ੍ਹੇ ਘਾਵਾਂ ਨੂੰ ਸੀਂਦੇ ਰਹਿੰਦੇ ਹਨ।

ਤੁੱਛ ਜਾਂ ਨਿਰਬਲ ਬਿਰਹਾ ਵਾਲੇ ਵਿਅਕਤੀ, ਉਹ ਲੋਕ ਹਨ, ਜਿਨ੍ਹਾਂ ਨੇ ਆਪਣੀਆਂ ਗਿਆਨ-ਇੰਦਰੀਆਂ ਨਾਲ ਇੱਕ ਸੰਸਾਰ ਉਸਾਰਿਆ ਹੁੰਦਾ ਹੈ, ਜਿਹੜਾ

ਉਨ੍ਹਾਂ ਨੂੰ ਛੇਤੀ ਹੀ ਬਹੁਤ ਛੋਟਾ ਤੇ ਹੁੰਮਸ-ਭਰਿਆ ਮਹਿਸੂਸ ਹੋਣ ਲੱਗ ਪੈਂਦਾ ਹੈ। ਇਸ ਲਈ ਉਹ ਵਡੇਰੇ ਹਵਾਦਾਰ ਘਰ ਲਈ ਤਾਂਘਣ ਲੱਗ ਪੈਂਦੇ ਹਨ, ਪਰ ਉਹ ਨਵਾਂ ਮਸਾਲਾ ਅਤੇ ਨਵਾਂ ਕਾਰੀਗਰ ਖੋਜਣ ਦੀ ਬਜਾਏ, ਪੁਰਾਣੇ ਮਸਾਲੇ ਨੂੰ ਹੀ ਹੂੰਝ ਕੇ ਇਕੱਠਾ ਕਰ ਲੈਂਦੇ ਹਨ ਅਤੇ ਗਿਆਨ-ਇੰਦਰੀਆਂ ਦੇ ਪਹਿਲੇ ਵਾਲੇ ਮਿਸਤਰੀ ਨੂੰ ਹੀ ਕਹਿੰਦੇ ਹਨ, 'ਸਾਡੇ ਲਈ ਇੱਕ ਹੋਰ ਖੁੱਲ੍ਹਾ ਘਰ ਉਸਾਰ ਦੇ।' ਜਿਉਂ ਹੀ ਨਵਾਂ ਘਰ ਪੂਰਾ ਹੁੰਦਾ ਹੈ, ਉਨ੍ਹਾਂ ਨੂੰ ਉਹ ਪੁਰਾਣੇ ਘਰ ਵਾਂਗ ਹੀ ਬਹੁਤ ਛੋਟਾ ਤੇ ਹੁੰਮਸ-ਭਰਿਆ ਮਹਿਸੂਸ ਹੋਣ ਲੱਗ ਪੈਂਦਾ ਹੈ। ਇਸ ਤਰ੍ਹਾਂ ਉਹ ਹਮੇਸ਼ਾ ਢਾਹੁਣ, ਉਸਾਰਨ ਵਿੱਚ ਹੀ ਲੱਗੇ ਰਹਿੰਦੇ ਹਨ। ਉਹ ਕਦੇ ਵੀ ਅਜਿਹਾ ਘਰ ਉਸਾਰਨ ਵਿੱਚ ਸਫਲ ਨਹੀਂ ਹੁੰਦੇ, ਜਿਸ ਵਿੱਚ ਉਨ੍ਹਾਂ ਨੂੰ ਮਨ-ਚਾਹਿਆ ਅਰਾਮ ਮਿਲ ਸਕੇ ਅਤੇ ਮਨਚਾਹੀ ਸੁਤੰਤਰਤਾ ਪ੍ਰਾਪਤ ਹੋ ਜਾਵੇ। ਉਹ ਠੱਗੀ ਤੋਂ ਬੱਚਣ ਲਈ, ਠੱਗਾਂ ਉੱਤੇ ਹੀ ਭਰੋਸਾ ਕਰਦੇ ਹਨ ਅਤੇ ਉਸ ਮੱਛੀ ਵਾਂਗ—ਜਿਹੜੀ ਤੇਲ ਦੀ ਕੜਾਹੀ ਵਿੱਚੋਂ ਉੱਛਲ ਕੇ ਭੱਠੀ ਵਿੱਚ ਜਾ ਡਿੱਗਦੀ ਹੈ—ਉਹ ਜਦ ਵੀ ਇੱਕ ਛੋਟੀ ਮ੍ਰਿਗ-ਤ੍ਰਿਸ਼ਨਾ ਤੋਂ ਦੂਰ ਦੌੜਦੇ ਹਨ ਤਾਂ ਇੱਕ-ਦਮ ਕਿਸੇ ਵਡੇਰੀ ਮ੍ਰਿਗ-ਤ੍ਰਿਸ਼ਨਾ ਦਾ ਸ਼ਿਕਾਰ ਹੋ ਜਾਂਦੇ ਹਨ।

ਮਹਾਂ-ਬਿਰਹਾ ਅਤੇ ਤੁੱਛ ਬਿਰਹਾ ਦੇ ਵਿਚਕਾਰ ਅਜਿਹੇ ਲੋਕਾਂ ਦੇ ਵਿਸ਼ਾਲ ਸਮੂਹ ਹਨ, ਜਿਨ੍ਹਾਂ ਨੂੰ ਕੋਈ ਬਿਰਹਾ ਮਹਿਸੂਸ ਹੀ ਨਹੀਂ ਹੁੰਦੀ। ਉਨ੍ਹਾਂ ਦੀ ਹਾਲਤ ਉਨ੍ਹਾਂ ਖ਼ਰਗੋਸ਼ਾਂ ਵਾਲੀ ਹੈ, ਜਿਹੜੇ ਆਪਣੇ ਲਈ ਖੁੱਡਾਂ ਖੋਦਦੇ ਹਨ, ਉਨ੍ਹਾਂ ਵਿੱਚ ਬੱਚੇ ਪੈਦਾ ਕਰਦੇ ਹਨ ਅਤੇ ਉਨ੍ਹਾਂ ਵਿੱਚ ਹੀ ਮਰ-ਖੱਪ ਜਾਂਦੇ ਹਨ। ਉਨ੍ਹਾਂ ਨੂੰ ਆਪਣੀਆਂ ਖੁੱਡਾਂ ਬਹੁਤ ਸ਼ਾਨਦਾਰ, ਖੁੱਲ੍ਹੀਆਂ ਤੇ ਨਿੱਘੀਆਂ ਪ੍ਰਤੀਤ ਹੁੰਦੀਆਂ ਹਨ ਅਤੇ ਉਹ ਉਨ੍ਹਾਂ ਨੂੰ ਕਿਸੇ ਆਲੀਸ਼ਾਨ ਸ਼ਾਹੀ ਮਹੱਲ ਨਾਲ ਵੀ ਵਟਾਉਣ ਲਈ ਤਿਆਰ ਨਹੀਂ ਹੁੰਦੇ। ਉਹ ਸਭ ਸੁਪਨੇ ਲੈਣ ਵਾਲਿਆਂ ਦਾ ਮਖੌਲ ਉਡਾਉਂਦੇ ਹਨ, ਵਿਸ਼ੇਸ਼ ਕਰ ਕੇ ਉਨ੍ਹਾਂ ਦਾ ਜਿਹੜੇ ਉਸ ਇਕੱਲੀ ਪਗਡੰਡੀ ਉੱਤੇ ਤੁਰ ਪੈਂਦੇ ਹਨ, ਜਿਸ ਉੱਤੇ ਕੋਈ ਟਾਂਵਾਂ ਹੀ ਪੈਰਾਂ ਦਾ ਨਿਸ਼ਾਨ ਦਿਖਾਈ ਦਿੰਦਾ ਹੈ ਅਤੇ ਉਹ ਵੀ ਅੱਖਾਂ ਦਾ ਲਹੂ ਸੁਕਾ ਕੇ।

ਆਪਣੇ ਸਾਥੀ ਇਨਸਾਨਾਂ ਵਿਚਕਾਰ ਬਿਰਹੀ ਵਿਅਕਤੀ, ਉਸ ਬਾਲ-ਉਕਾਬ ਸਮਾਨ ਹੁੰਦਾ ਹੈ, ਜਿਸ ਨੂੰ ਕੁੱਕੜੀ ਨੇ ਸਿਹੁ ਕੇ ਆਂਡੇ ਵਿੱਚੋਂ ਕੱਢਿਆ ਹੁੰਦਾ ਹੈ ਅਤੇ ਜੋ ਕੁੱਕੜੀ ਦੇ ਚੂਚਿਆਂ ਨਾਲ ਹੀ ਵਾੜੇ ਵਿੱਚ ਤਾੜਿਆ ਹੁੰਦਾ ਹੈ। ਉਹਦੇ ਭਰਾ-ਚੂਚੇ ਅਤੇ ਉਹਦੀ ਮਾਂ-ਕੁੱਕੜੀ ਚਾਹੁੰਦੇ ਹਨ ਕਿ ਉਹ ਬਾਲ-ਉਕਾਬ ਉਨ੍ਹਾਂ ਵਰਗਾ ਹੀ ਹੋਵੇ—ਉਹਦਾ ਸੁਭਾਅ ਵੀ ਉਨ੍ਹਾਂ ਵਰਗਾ ਹੋਵੇ, ਉਹਦੀਆਂ ਆਦਤਾਂ ਵੀ ਉਨ੍ਹਾਂ ਵਰਗੀਆਂ ਹੋਣ ਅਤੇ ਉਹਦਾ ਰਹਿਣ-ਸਹਿਣ ਦਾ ਢੰਗ ਵੀ ਉਨ੍ਹਾਂ ਵਰਗਾ ਹੀ ਹੋਵੇ। ਇਸ ਤੋਂ ਉਲਟ ਉਹ ਉਕਾਬ ਚਾਹੁੰਦਾ ਹੈ ਕਿ ਉਹ ਚੂਚੇ ਉਹਦੇ ਵਰਗੇ ਹੋਣ, ਉਹਦੇ

ਵਾਂਗ ਖੁੱਲ੍ਹੀ ਹਵਾ ਅਤੇ ਅਨੰਤ ਅਕਾਸ਼ ਦੇ ਸੁਪਨੇ ਦੇਖਣ ਵਾਲੇ ਹੋਣ। ਉਹ ਛੇਤੀ ਹੀ ਆਪਣੇ ਆਪ ਨੂੰ ਉਨ੍ਹਾਂ ਦੇ ਵਿਚਕਾਰ ਇੱਕ ਅਜਨਬੀ ਜਾਂ ਪਰਦੇਸੀ ਅਤੇ ਅਛੂਤ ਮਹਿਸੂਸ ਕਰਨ ਲੱਗ ਪੈਂਦਾ ਹੈ। ਉਹ ਸਭ ਉਹਨੂੰ ਚੁੰਝਾਂ ਮਾਰਦੇ ਹਨ—ਏਥੋਂ ਤੱਕ ਕਿ ਉਹਦੀ ਮਾਂ ਵੀ ਉਹਨੂੰ ਚੁੰਝਾਂ ਮਾਰਦੀ ਹੈ। ਇਸ ਦੇ ਬਾਵਜੂਦ ਉਹਨੂੰ ਆਪਣੇ ਲਹੂ ਵਿੱਚ ਪਰਬਤ ਦੀਆਂ ਚੋਟੀਆਂ ਦੀ ਪੁਕਾਰ ਬੜੇ ਜ਼ੋਰ ਨਾਲ ਸੁਣਾਈ ਦਿੰਦੀ ਹੈ ਅਤੇ ਉਹ ਵਾੜੇ ਦੀ ਸੜ੍ਹਾਂਦ ਤੋਂ ਤੰਗ ਆ ਜਾਂਦਾ ਹੈ। ਫਿਰ ਵੀ ਉਹ ਸਭ ਕੁਝ ਚੁੱਪ-ਚਾਪ ਸਹਿੰਦਾ ਰਹਿੰਦਾ ਹੈ, ਜਦ ਤੱਕ ਉਹਦੇ ਖੰਭ ਪੂਰੀ ਤਰ੍ਹਾਂ ਨਹੀਂ ਨਿਕਲ ਆਉਂਦੇ। ਉਸ ਤੋਂ ਬਾਅਦ ਉਹ ਹਵਾ ਉੱਤੇ ਸਵਾਰ ਹੋ ਜਾਂਦਾ ਹੈ। ਉਹ ਆਪਣੇ ਪਿਛਲੇ ਭਰਾਵਾਂ ਅਤੇ ਉਨ੍ਹਾਂ ਦੀ ਮਾਂ ਉੱਤੇ ਇੱਕ ਪਿਆਰ-ਭਰੀ ਵਿਦਾਇਗੀ ਵਾਲੀ ਦ੍ਰਿਸ਼ਟੀ ਪਾਉਂਦਾ ਹੈ, ਜਦ ਕਿ ਉਹ ਹੋਰ ਦਾਣੇ ਅਤੇ ਕੀੜੇ ਖੋਦਣ ਲਈ ਧਰਤੀ ਪੁੱਟਦੇ ਰਹਿੰਦੇ ਹਨ ਅਤੇ ਨਾਲ ਹੀ ਮਸਤੀ ਵਿੱਚ ਕੁੜ-ਕੁੜ ਵੀ ਕਰਦੇ ਰਹਿੰਦੇ ਹਨ।

ਖ਼ੁਸ਼ ਹੋ, ਮਿਰੇਯਨ ਕਿ ਤੇਰਾ ਸੁਪਨਾ ਕਿਸੇ ਪੈਗ਼ੰਬਰ, ਭਗਤ ਜਾਂ ਸਾਧੂ ਵਾਲਾ ਸੁਪਨਾ ਹੈ। ਮਹਾਂ-ਬਿਰਹਾ ਕਾਰਨ ਤੈਨੂੰ ਇਹ ਸੰਸਾਰ ਛੋਟਾ ਪ੍ਰਤੀਤ ਹੋਣ ਲੱਗ ਪਿਆ ਹੈ ਅਤੇ ਤੂੰ ਇਸ ਸੰਸਾਰ ਵਿੱਚ ਆਪਣੇ ਆਪ ਨੂੰ ਪਰਦੇਸੀ ਮਹਿਸੂਸ ਕਰ ਰਿਹਾ ਹੈਂ। ਇਸ ਬਿਰਹਾ ਨੇ ਤੇਰੀ ਚੇਤਨਾ ਨੂੰ ਗਿਆਨ-ਇੰਦਰੀਆਂ ਦੀ ਮਨਮਾਨੀ ਪਕੜ ਤੋਂ ਅਜ਼ਾਦ ਕਰ ਦਿੱਤਾ ਹੈ ਅਤੇ ਤੇਰੀ ਚੇਤਨਾ ਤੇਰੇ ਲਈ 'ਵਿਸ਼ਵਾਸ' ਦੀ ਭੇਟ ਲੈ ਆਈ ਹੈ।

ਵਿਸ਼ਵਾਸ਼ ਤੈਨੂੰ ਇਸ ਦੁਰਗੰਧ-ਭਰੇ, ਘੁਟਣ-ਭਰੇ ਸੰਸਾਰ ਤੋਂ ਬਹੁਤ ਉੱਚਾ ਚੁੱਕ ਕੇ, ਉਸ ਵੀਰਾਨ ਸੁੰਨ ਦੇ ਪਾਰ, ਊਬੜ-ਖਾਬੜ ਪਰਬਤ ਦੇ ਉੱਪਰ ਲੈ ਜਾਵੇਗਾ, ਜਿੱਥੇ ਹਰ ਵਿਸ਼ਵਾਸ ਨੂੰ ਪਰਖਿਆ ਜਾਂਦਾ ਹੈ ਅਤੇ ਸੰਸੇ ਦੀ ਅੰਤਿਮ ਅੰਸ਼ ਵੀ ਧੋ ਦਿੱਤੀ ਜਾਂਦੀ ਹੈ।

ਇਸ ਤਰ੍ਹਾਂ ਨਿਰਮਲ ਹੋਇਆ ਤੇ ਵਿਜਈ ਵਿਸ਼ਵਾਸ ਤੈਨੂੰ ਸਦਾ ਹਰੀ-ਭਰੀ ਰਹਿਣ ਵਾਲੀ ਸਿਖਰ ਉੱਪਰ ਪਹੁੰਚਾ ਕੇ, ਦੈਵੀ-ਗਿਆਨ ਦੇ ਹਵਾਲੇ ਕਰ ਦੇਵੇਗਾ। ਆਪਣਾ ਕਾਰਜ ਪੂਰਾ ਕਰ ਕੇ, ਵਿਸ਼ਵਾਸ ਪਿੱਛੇ ਹੱਟ ਜਾਵੇਗਾ ਅਤੇ ਦੈਵੀ-ਗਿਆਨ ਤੇਰੇ ਕਦਮਾਂ ਨੂੰ ਉਸ ਚੋਟੀ ਦੀ ਅਕੱਥ ਸੁਤੰਤਰਤਾ ਦੀ ਰਾਹ ਦਿਖਾਏਗਾ, ਜਿਹੜੀ ਪਰਮੇਸ਼ਰ ਅਤੇ ਆਤਮ-ਵਿਜਈ ਮਨੁੱਖ ਦਾ ਅਸਲ ਅਸੀਮ, ਅਨੰਦ-ਪੂਰਨ ਧਾਮ ਹੈ।

ਮਿਰੇਯਨ, ਤੂੰ ਪਰਖ ਵਿੱਚ ਪੂਰਾ ਉੱਤਰੀ। ਤੁਸੀਂ ਸਾਰੇ ਪੂਰੇ ਉੱਤਰਿਓ, ਮੇਰੇ ਸਾਥੀਓ! ਉਸ ਚੋਟੀ ਉੱਤੇ ਇੱਕ ਛਿਨ ਲਈ ਵੀ ਖੜ੍ਹੇ ਹੋਣ ਲਈ ਕੋਈ ਵੀ ਪੀੜ

ਬਰਦਾਸ਼ਤ ਕਰ ਲੈਣੀ ਉਚਿਤ ਹੈ। ਉਸ ਚੋਟੀ ਉੱਤੇ ਸਦੀਵੀ ਨਿਵਾਸ ਪ੍ਰਾਪਤ ਕਰਨ ਲਈ, ਅਨੰਤ-ਕਾਲ ਤਕ ਵੀ ਇੰਤਜ਼ਾਰ ਕਰਨਾ ਪਵੇ, ਤਾਂ ਉਹ ਉਸ ਦਾ ਬਹੁਤਾ ਮੁੱਲ ਨਹੀਂ ਹੈ।

*ਹਿਮਬਾਲ:* ਕੀ ਤੂੰ ਸਾਨੂੰ ਹੁਣੇ ਹੀ, ਛਿਨ-ਭਰ ਲਈ ਹੀ ਸਹੀ, ਉਸ ਚੋਟੀ ਉੱਤੇ ਨਹੀਂ ਲਿਜਾ ਸਕਦਾ?

***ਮੀਰਦਾਦ:*** ਕਾਹਲਾ ਨਾ ਪੈ, ਹਿਮਬਾਲ। ਠੀਕ ਸਮੇਂ ਦੀ ਇੰਤਜ਼ਾਰ ਕਰ। ਜਿੱਥੇ ਮੈਂ ਅਰਾਮ ਨਾਲ ਸਾਹ ਲੈਂਦਾ ਹਾਂ, ਓਥੇ ਤੇਰਾ ਸਾਹ ਘੁੱਟੇਗਾ। ਜਿੱਥੇ ਮੈਂ ਹੌਲੇ ਫੁੱਲ ਵਾਂਗ ਤੁਰਦਾ ਹਾਂ ਤੂੰ ਹੌਂਕਦਾ ਹੋਇਆ ਮਹਿਸੂਸ ਕਰੇਂਗਾ ਅਤੇ ਠੇਡੇ ਖਾਵੇਂਗਾ। ਤੂੰ ਵਿਸ਼ਵਾਸ ਦਾ ਪੱਲਾ ਘੁੱਟ ਕੇ ਫੜੀ ਰੱਖ, ਇਹ ਵਿਸ਼ਵਾਸ ਬਹੁਤ ਵੱਡਾ ਕਮਾਲ ਕਰ ਦਿਖਾਵੇਗਾ।

ਇਹ ਸਿੱਖਿਆ ਮੈਂ 'ਨੂਹ' ਨੂੰ ਦਿੱਤੀ ਸੀ।
ਓਹੀ ਸਿੱਖਿਆ ਮੈਂ ਤੁਹਾਨੂੰ ਦੇ ਰਿਹਾ ਹਾਂ।

## ਪਾਪ ਅਤੇ ਪਰਦੇ ਹਟਾਉਣ ਬਾਰੇ

ਤੁਹਾਨੂੰ ਪਾਪ ਬਾਰੇ ਸਭ ਕੁਝ ਦੱਸ ਦਿੱਤਾ ਗਿਆ ਹੈ ਅਤੇ ਤੁਸੀਂ ਜਾਣਨਾ ਚਾਹੁੰਦੇ ਹੋ ਕਿ ਮਨੁੱਖ ਪਾਪੀ ਕਿਸ ਤਰ੍ਹਾਂ ਬਣਿਆ।

ਤੁਸੀਂ ਕਹਿੰਦੇ ਹੋ—ਅਤੇ ਇਹ ਕਹਿਣਾ ਅਰਥਹੀਨ ਵੀ ਨਹੀਂ ਹੈ—ਕਿ ਜੇ ਮਨੁੱਖ ਪ੍ਰਭੂ ਦਾ ਰੂਪ ਹੁੰਦੇ ਹੋਏ ਵੀ, ਪਾਪੀ ਹੈ ਤਾਂ ਸਪਸ਼ਟ ਹੈ ਕਿ ਪਾਪ ਦਾ ਸਰੋਤ ਖ਼ੁਦ ਪ੍ਰਭੂ ਹੈ। ਇਹ ਕਥਨ ਭੋਲੇ-ਭਾਲੇ ਲੋਕਾਂ ਲਈ ਇੱਕ ਜਾਲ ਸਮਾਨ ਹੈ। ਮੈਂ ਨਹੀਂ ਚਾਹੁੰਦਾ ਕਿ ਮੇਰੇ ਸਾਥੀ ਇਸ ਜਾਲ ਵਿੱਚ ਫਸਣ। ਮੈਂ ਇਸ ਜਾਲ ਨੂੰ ਤੁਹਾਡੇ ਰਾਹ ਵਿੱਚੋਂ ਹਟਾ ਦੇਣਾ ਚਾਹੁੰਦਾ ਹਾਂ, ਤਾਂ ਜੋ ਤੁਸੀਂ ਇਸ ਨੂੰ ਦੂਸਰੇ ਲੋਕਾਂ ਦੇ ਰਾਹ ਵਿੱਚੋਂ ਹਟਾ ਸਕੋ।

ਪਰਮੇਸ਼ਰ ਪਾਪ-ਮੁਕਤ ਹੈ। ਕੀ ਸੂਰਜ ਦਾ, ਮੋਮਬਤੀ ਨੂੰ ਆਪਣਾ ਪ੍ਰਕਾਸ਼ ਦੇਣਾ ਪਾਪ ਹੈ ? ਮਨੁੱਖ, ਭਾਵ ਆਤਮਾ, ਵੀ ਪਾਪ-ਮੁਕਤ ਹੈ, ਕੀ ਇੱਕ ਮੋਮਬਤੀ ਲਈ ਧੁੱਪ ਵਿੱਚ ਸੜ ਕੇ ਆਪਣੇ ਆਪ ਨੂੰ ਮਿਟਾ ਕੇ ਸੂਰਜ ਵਿੱਚ ਸਮਾ ਜਾਣਾ ਪਾਪ ਹੈ ?

ਪਾਪ ਉਹ ਮੋਮਬੱਤੀ ਕਰਦੀ ਹੈ, ਜਿਹੜੀ ਆਪਣਾ ਪ੍ਰਕਾਸ਼ ਫੈਲਾਉਣਾ ਨਹੀਂ ਚਾਹੁੰਦੀ ਅਤੇ ਜਦ ਉਹਨੂੰ ਜਲਾਇਆ ਜਾਵੇ ਤਾਂ ਉਹ ਜਲਾਉਣ ਵਾਲੀ ਤੀਲੀ ਅਤੇ ਤੀਲੀ ਜਲਾਉਣ ਵਾਲੇ ਹੱਥ ਨੂੰ ਕੋਸਨਾ ਸ਼ੁਰੂ ਕਰ ਦੇਵੇ। ਪਾਪ ਲਗਦਾ ਹੈ ਉਸ ਮੋਮਬੱਤੀ ਨੂੰ ਜੋ ਧੁੱਪ ਵਿੱਚ ਜਲਣ ਵਿੱਚ ਸ਼ਰਮ ਮਹਿਸੂਸ ਕਰਦੀ ਹੈ ਅਤੇ ਆਪਣੇ ਆਪ ਨੂੰ ਸੂਰਜ ਤੋਂ ਛੁਪਾ ਲੈਣਾ ਚਾਹੁੰਦੀ ਹੈ।

ਮਨੁੱਖ ਨੇ ਪਰਮੇਸ਼ਰ ਦੇ ਵਿਧਾਨ ਦਾ ਉਲੰਘਣ ਕਰਨ ਦਾ ਪਾਪ ਨਹੀਂ ਕੀਤਾ, ਸਗੋਂ ਉਹਦਾ ਪਾਪ ਉਸ ਵਿਧਾਨ ਪ੍ਰਤੀ ਆਪਣੀ ਅਗਿਆਨਤਾ ਉੱਤੇ ਪਰਦਾ ਪਾਉਣ ਵਿੱਚ ਹੈ। ਹਾਂ, ਪਾਪ ਆਦਮ ਦੁਆਰਾ ਅੰਜੀਰ-ਪੱਤੇ ਨਾਲ ਆਪਣਾ ਨੰਗੇਜ ਕੱਜਣ ਵਿੱਚ ਸੀ।

ਕੀ ਤੁਸੀਂ ਮਨੁੱਖ ਦੇ ਪਤਨ ਦੀ ਕਥਾ ਨਹੀਂ ਪੜ੍ਹੀ, ਜਿਹੜੀ ਸ਼ਬਦਾਂ ਦੀ ਦ੍ਰਿਸ਼ਟੀ ਤੋਂ ਬਹੁਤ ਸਰਲ ਅਤੇ ਸੰਖੇਪ ਹੈ, ਪਰ ਅਰਥਾਂ ਦੀ ਦ੍ਰਿਸ਼ਟੀ ਤੋਂ ਬਹੁਤ ਡੂੰਘੀ ਅਤੇ ਮਹੱਤਵਪੂਰਨ ਹੈ? ਕੀ ਤੁਸੀਂ ਇਹ ਨਹੀਂ ਪੜ੍ਹਿਆ ਕਿ ਜਦ ਮਨੁੱਖ ਨਵਾਂ-ਨਵਾਂ ਪ੍ਰਭੂ ਦੇ ਅੰਦਰੋਂ ਨਿਕਲਿਆ ਸੀ ਤਾਂ ਉਹ ਕਿਸ ਤਰ੍ਹਾਂ ਬਾਲਕ-ਪ੍ਰਭੂ ਜਿਹਾ ਹੀ ਸੀ—ਇੱਛਾ-ਰਹਿਤ, ਗਤੀ-ਰਹਿਤ, ਸਿਰਜਣ-ਰਹਿਤ? ਬੇਸ਼ੱਕ ਉਸ ਵਿੱਚ ਪਰਮੇਸ਼ਰ ਵਾਲੇ ਸਾਰੇ ਗੁਣ ਮੌਜੂਦ ਸਨ, ਪਰ ਉਹ ਸਾਰੇ ਬਾਲਕਾਂ ਵਾਂਗ, ਆਪਣੀਆਂ ਅਨੰਤ ਸ਼ਕਤੀਆਂ ਅਤੇ ਯੋਗਤਾਵਾਂ ਨੂੰ ਪ੍ਰਯੋਗ ਵਿੱਚ ਲਿਆਉਣ ਲਈ ਹੀ ਨਹੀਂ, ਬਲਕਿ ਉਨ੍ਹਾਂ ਨੂੰ ਜਾਣਨ ਵਿੱਚ ਵੀ ਅਸਮਰਥ ਸੀ।

ਮਨੁੱਖ ਅਦਨ ਦੇ ਬਾਗ਼ ਵਿੱਚ ਸੁੰਦਰ ਸ਼ੀਸ਼ੀ ਵਿੱਚ ਬੰਦ ਇੱਕ ਇਕੱਲੇ ਬੀਜ ਵਾਂਗ ਸੀ ਅਤੇ ਜਦ ਤਕ ਉਹਨੂੰ, ਉਹਦੀ ਪ੍ਰਕ੍ਰਿਤੀ ਦੇ ਅਨੁਕੂਲ ਮਿੱਟੀ ਵਿੱਚ ਨਾ ਦੱਬਿਆ ਜਾਂਦਾ ਅਤੇ ਉਹਦਾ ਖੋਲ ਨਾ ਟੁੱਟਦਾ, ਉਹਦੇ ਅੰਦਰ ਬੰਦ ਚਮਤਕਾਰ, ਸਜੀਵ ਹੋ ਕੇ ਪ੍ਰਕਾਸ਼ਮਾਨ ਨਹੀਂ ਸੀ ਹੋ ਸਕਦਾ।

ਓਥੇ ਅਦਨ ਦੇ ਬਾਗ਼ ਵਿੱਚ, ਮਨੁੱਖ ਦੀ ਪ੍ਰਕਿਰਤੀ ਦੇ ਅਨੁਕੂਲ ਕੋਈ ਮਿੱਟੀ ਨਹੀਂ ਸੀ, ਜਿਸ ਵਿੱਚ ਉਹ ਉੱਗ ਤੇ ਫਲ-ਫੁੱਲ ਸਕਦਾ।

ਉਹਦੇ ਚਿਹਰੇ ਨੂੰ ਕਿਸੇ ਦੂਸਰੇ ਸਮਾਨ ਚਿਹਰੇ ਵਿੱਚ ਆਪਣੀ ਝਲਕ ਨਹੀਂ ਸੀ ਦਿਖਾਈ ਦਿੰਦੀ। ਉਹਦੇ ਮਾਨਵੀ ਕੰਨ ਨੂੰ ਕੋਈ ਹੋਰ ਮਾਨਵੀ ਅਵਾਜ਼ ਸੁਣਾਈ ਨਹੀਂ ਸੀ ਦਿੰਦੀ। ਉਹਦੀ ਮਾਨਵੀ ਅਵਾਜ਼ ਕਿਸੇ ਹੋਰ ਮਾਨਵੀ ਕੰਠ ਵਿੱਚ ਗੂੰਜ ਕੇ ਨਹੀਂ ਸੀ ਪਰਤਦੀ। ਉਹਦੇ ਇਕੱਲੇ ਹਿਰਦੇ ਨਾਲ ਇੱਕ-ਸੁਰ ਹੋਣ ਵਾਲਾ ਕੋਈ ਹੋਰ ਹਿਰਦਾ ਨਹੀਂ ਸੀ।

ਮਨੁੱਖ ਨੂੰ ਉਪਯੁਕਤ ਜੋੜਿਆਂ ਦੇ ਰੂਪ ਵਿੱਚ, ਇਸ ਸੰਸਾਰ ਵਿੱਚ ਆਪਣੀ ਯਾਤਰਾ 'ਤੇ ਭੇਜਿਆ ਗਿਆ ਸੀ, ਪਰ ਉਹ ਇਕੱਲਾ ਸੀ, ਬਿਲਕੁਲ ਇਕੱਲਾ ਸੀ। ਉਹ ਆਪਣੇ ਆਪ ਲਈ ਵੀ ਅਜਨਬੀ ਸੀ। ਉਹਦੇ ਕੋਲ ਕਰਨ ਲਈ ਆਪਣਾ ਕੋਈ ਕੰਮ ਨਹੀਂ ਸੀ, ਨਾ ਹੀ ਚੱਲਣ ਲਈ ਕੋਈ ਨਿਰਧਾਰਿਤ ਮਾਰਗ ਸੀ। ਅਦਨ ਦਾ ਬਾਗ਼ ਉਹਦੇ ਲਈ ਉਸੇ ਤਰ੍ਹਾਂ ਸੀ, ਜਿਸ ਤਰ੍ਹਾਂ ਕਿਸੇ ਬਾਲਕ ਲਈ ਅਰਾਮ-ਦੇਹ ਪੰਘੂੜਾ ਹੁੰਦਾ ਹੈ—ਉਹ ਇੱਛਾ-ਰਹਿਤ, ਕਰਮ-ਰਹਿਤ ਅਨੰਦ ਦੀ ਅਵਸਥਾ ਵਿੱਚ ਹੁੰਦਾ ਹੈ। ਉਹਦਾ ਪੰਘੂੜਾ ਹੀ ਉਹਦੇ ਲਈ ਹਰ ਪ੍ਰਕਾਰ ਦੇ ਸੁਖ ਦਾ ਸੁਖਾਵਾਂ ਸਥਾਨ ਹੁੰਦਾ ਹੈ।

'ਨੇਕੀ' ਤੇ 'ਬਦੀ' ਦੇ ਗਿਆਨ ਦਾ ਬਿਰਛ, ਅਤੇ 'ਜੀਵਨ' ਦਾ ਬਿਰਛ, ਦੋਵੇਂ ਉਹਦੀ ਪਹੁੰਚ ਵਿੱਚ ਸਨ, ਫਿਰ ਵੀ ਉਹ ਉਨ੍ਹਾਂ ਦਾ ਫਲ ਤੋੜਨ ਤੇ ਚੱਖਣ

ਲਈ ਹੱਥ ਨਹੀਂ ਸੀ ਵਧਾ ਰਿਹਾ ਕਿਉਂਕਿ ਉਹਦੀ ਰੁਚੀ, ਉਹਦੀ ਚੇਤਨਾ, ਉਹਦੇ ਵਿਚਾਰ ਅਤੇ ਉਹਦੀਆਂ ਕਾਮਨਾਵਾਂ—ਏਥੋਂ ਤੱਕ ਕਿ ਉਹਦਾ ਜੀਵਨ ਵੀ—ਸਭ ਉਹਦੇ ਅੰਦਰ ਲਪੇਟੇ ਪਏ ਸਨ। ਉਹ ਸਭ ਇਸ ਉਡੀਕ ਵਿੱਚ ਸਨ ਕਿ ਕੋਈ ਸਹਿਜੇ-ਸਹਿਜੇ ਉਨ੍ਹਾਂ ਦੇ ਪਰਦੇ ਉਤਾਰੇ। ਉਹ ਆਪਣੇ ਪਰਦੇ ਆਪ ਨਹੀਂ ਸੀ ਉਤਾਰ ਸਕਦਾ। ਇਸ ਲਈ ਉਹਨੂੰ ਆਪਣੇ ਅੰਦਰੋਂ ਹੀ ਆਪਣਾ ਸਾਥੀ ਪੈਦਾ ਕਰਨ ਲਈ ਮਜਬੂਰ ਕੀਤਾ ਗਿਆ—ਇੱਕ ਅਜਿਹਾ ਹੱਥ ਜਿਹੜਾ, ਉਸ ਦੇ ਪਰਦੇ ਉਤਾਰਨ ਵਿੱਚ, ਉਹਦੀ ਸਹਾਇਤਾ ਕਰੇ।

ਉਹਨੂੰ ਆਪਣੇ ਅੰਦਰ, ਆਪਣੇ ਸ੍ਵੈ ਤੋਂ ਬਿਨਾਂ—ਉਸ ਸ੍ਵੈ ਤੋਂ ਬਿਨਾਂ ਜਿਹੜਾ ਦੈਵੀ-ਬਲ ਨਾਲ ਭਰਪੂਰ ਸੀ ਹੋਰ ਕਿੱਥੋਂ ਸਹਾਇਤਾ ਮਿਲ ਸਕਦੀ ਸੀ ? ਅਤੇ ਇਹ ਗੱਲ ਬਹੁਤ ਮਹੱਤਵਪੂਰਨ ਹੈ।

'ਹੱਵਾ' ਕਿਸੇ ਵੱਖਰੀ ਮਿੱਟੀ ਅਤੇ ਵੱਖਰੇ ਸਾਹ ਨਾਲ ਨਹੀਂ ਸੀ ਬਣੀ, ਉਹ ਆਦਮ ਦੀ ਆਪਣੀ ਹੀ ਮਿੱਟੀ ਸੀ ਅਤੇ ਉਹਦਾ ਹੀ ਸਾਹ ਸੀ—ਉਹਦੀ ਆਪਣੀ ਹੱਡੀ ਵਿੱਚੋਂ ਹੱਡੀ, ਉਹਦੇ ਆਪਣੇ ਮਾਸ ਵਿੱਚੋਂ ਮਾਸ ਦਾ ਟੁਕੜਾ। ਕੋਈ ਦੂਸਰਾ ਜੀਵ ਰੰਗ-ਮੰਚ 'ਤੇ ਪ੍ਰਗਟ ਨਹੀਂ ਸੀ ਹੋਇਆ; ਉਸ ਇੱਕ ਆਦਮ ਨੂੰ ਹੀ ਜੋੜੇ ਵਿੱਚ ਬਦਲ ਦਿੱਤਾ ਗਿਆ ਸੀ—'ਮਰਦ ਆਦਮ' ਅਤੇ 'ਔਰਤ ਆਦਮ'।

ਇਸ ਤਰ੍ਹਾਂ ਉਸ ਇਕੱਲੇ, ਸ਼ੀਸ਼ਾ-ਰਹਿਤ ਚਿਹਰੇ ਨੂੰ ਇੱਕ ਸਾਥੀ ਤੇ ਸ਼ੀਸ਼ਾ ਮਿਲ ਗਿਆ ਅਤੇ ਉਹ ਨਾਂ, ਜਿਹੜਾ ਪਹਿਲੋਂ ਕਦੇ ਕਿਸੇ ਮਨੁੱਖੀ ਅਵਾਜ਼ ਵਿੱਚ ਨਹੀਂ ਸੀ ਗੂੰਜਿਆ, ਅਦਨ ਦੀਆਂ ਗਲੀਆਂ ਵਿੱਚ ਉੱਪਰ-ਹੇਠਾਂ, ਹਰ ਥਾਂ ਮਿੱਠੀਆਂ ਸੁਰਾਂ ਦੇ ਰੂਪ ਵਿੱਚ ਗੂੰਜਣ ਲੱਗ ਪਿਆ; ਅਤੇ ਉਹ ਦਿਲ, ਜਿਸ ਦੀਆਂ ਉਦਾਸ ਧੜਕਣਾਂ, ਇੱਕ ਸੁੰਨੀ ਛਾਤੀ ਵਿੱਚ ਦੱਬੀਆਂ-ਘੁੱਟੀਆਂ ਪਈਆਂ ਸਨ, ਇੱਕ ਸਾਥੀ ਛਾਤੀ ਅੰਦਰ, ਇੱਕ ਸਾਥੀ ਦਿਲ ਵਿੱਚ, ਆਪਣੀ ਗਤੀ ਅਤੇ ਧੜਕਣ ਮਹਿਸੂਸ ਕਰਨ ਲੱਗ ਪਿਆ।

ਇਸ ਤਰ੍ਹਾਂ ਚੰਗਿਆੜੇ-ਰਹਿਤ ਫੌਲਾਦ ਦਾ, ਅਜਿਹੇ ਚਕਮਾਕ ਪੱਥਰ ਨਾਲ ਮੇਲ ਹੋ ਗਿਆ, ਜਿਸ ਨੇ ਉਹਦੇ ਵਿੱਚ ਬਹੁਤ ਸਾਰੇ ਚੰਗਿਆੜੇ ਪੈਦਾ ਕਰ ਦਿੱਤੇ। ਇਸ ਤਰ੍ਹਾਂ ਅਣਬਾਲੀ ਮੋਮਬੱਤੀ, ਦੋਹਾਂ ਸਿਰਿਆਂ ਤੋਂ ਬਾਲ ਦਿੱਤੀ ਗਈ।

ਮੋਮਬੱਤੀ ਇੱਕੋ ਸੀ, ਬੱਤੀ ਇੱਕੋ ਸੀ, ਪ੍ਰਕਾਸ਼ ਇੱਕੋ ਸੀ, ਬੇਸ਼ਕ ਉਹ ਦੇਖਣ ਨੂੰ ਵੱਖ-ਵੱਖ ਸਿਰਿਆਂ ਤੋਂ ਪੈਦਾ ਹੋ ਰਿਹਾ ਸੀ। ਇਸ ਤਰ੍ਹਾਂ ਸ਼ੀਸ਼ੀ ਵਿੱਚ ਪਏ ਬੀਜ ਨੂੰ ਉਹ ਮਿੱਟੀ, ਉਹ ਭੋਇੰ ਮਿਲ ਗਈ, ਜਿਸ ਵਿੱਚੋਂ ਪੁੰਗਰ ਕੇ, ਉਹ ਆਪਣੇ ਅੰਦਰ ਲੁਕੇ ਭੇਤ ਪ੍ਰਗਟ ਕਰ ਸਕਦਾ ਸੀ।

ਇਸ ਤਰ੍ਹਾਂ ਆਪਣੇ ਆਪ ਤੋਂ ਅਣਜਾਣ ਏਕਤਾ ਨੇ, ਦ੍ਵੈਤ ਨੂੰ ਜਨਮ ਦਿੱਤਾ ਤਾਂ ਜੋ ਦ੍ਵੈਤ ਦੇ ਸੰਘਰਸ਼ ਤੇ ਵਿਰੋਧ ਦੁਆਰਾ, ਉਸ ਨੂੰ ਆਪਣੀ ਏਕਤਾ ਦਾ ਅਨੁਭਵ ਕਰਵਾਇਆ ਜਾ ਸਕੇ। ਇਸ ਪ੍ਰਕ੍ਰਿਆ ਵਿੱਚ ਵੀ ਮਨੁੱਖ ਆਪਣੇ ਪਰਮੇਸ਼ਰ ਦੀ ਸਹੀ ਮੂਰਤ ਅਤੇ ਉਸ ਦਾ ਪ੍ਰਤਿਰੂਪ ਸਿੱਧ ਹੁੰਦਾ ਹੈ ਕਿਉਂਕਿ ਪਰਮੇਸ਼ਰ—ਆਦਿ-ਚੇਤਨਾ—ਆਪਣੇ ਆਪ ਨੂੰ ਸ਼ਬਦ ਦੇ ਰੂਪ ਵਿੱਚ ਪ੍ਰਗਟ ਕਰਦਾ ਹੈ, ਅਤੇ ਸ਼ਬਦ ਤੇ ਚੇਤਨਾ ਦੋਵੇਂ ਦੈਵੀ-ਗਿਆਨ ਵਿੱਚ ਇੱਕ ਹੋ ਜਾਂਦੇ ਹਨ।

ਦ੍ਵੈਤ ਕੋਈ ਦੰਡ ਜਾਂ ਸਜ਼ਾ ਨਹੀਂ ਹੈ, ਸਗੋਂ ਏਕਤਾ ਦੀ ਪ੍ਰਕ੍ਰਿਤੀ ਵਿੱਚ ਛੁਪੀ ਹੋਈ ਇੱਕ ਪ੍ਰਕ੍ਰਿਆ ਹੈ, ਜੋ ਉਸ ਦੀ ਦਿੱਵਤਾ ਦੇ ਪ੍ਰਗਟ ਹੋਣ ਦਾ ਜ਼ਰੂਰੀ ਸਾਧਨ ਹੈ। ਇਸ ਤੋਂ ਬਿਨਾਂ, ਕਿਸੇ ਹੋਰ ਤਰ੍ਹਾਂ ਸੋਚਣਾ, ਕਿੰਨਾ ਬਚਕਾਨਾ ਹੋਵੇਗਾ! ਕਿੰਨਾ ਬਚਕਾਨਾ ਹੈ ਇਹ ਵਿਸ਼ਵਾਸ ਕਰਨਾ ਕਿ ਏਨੀ ਵਿਸ਼ਾਲ ਪ੍ਰਕ੍ਰਿਆ ਤੋਂ ਆਪਣਾ ਪੈਂਡਾ ਤਿੰਨ ਵੀਹਾਂ ਅਤੇ ਦਸ ਸਾਲਾਂ (70 ਸਾਲਾਂ) ਜਾਂ ਤੀਹ ਵੀਹਾਂ ਲਖ ਸਾਲਾਂ (6 ਕਰੋੜ ਸਾਲਾਂ) ਵਿੱਚ ਵੀ ਪੂਰਾ ਕਰਵਾਇਆ ਜਾ ਸਕਦਾ ਹੈ!

ਕੀ ਪਰਮਾਤਮਾ ਬਣਨਾ ਅਜਿਹੀ ਮਾਮੂਲੀ ਗੱਲ ਹੈ?

ਕੀ ਪਰਮਾਤਮਾ ਏਨਾ ਨਿਰਦਈ ਤੇ ਕੰਜੂਸ ਮਾਲਕ ਹੈ ਕਿ ਭਾਵੇਂ ਉਹਦੇ ਕੋਲ ਪੂਰੀ ਸਦੀਵਤਾ ਦੇ ਦੇਣ ਲਈ ਹੋਵੇ, ਫਿਰ ਵੀ ਉਹ ਮਨੁੱਖ ਨੂੰ ਆਪਣੇ ਆਪ ਨੂੰ ਇੱਕ-ਰੂਪ ਕਰਨ ਲਈ, ਆਪਣੀ ਪ੍ਰਭਤਾ ਤੇ ਪ੍ਰਭੂ ਨਾਲ ਆਪਣੀ ਏਕਤਾ ਦਾ ਪੂਰਾ ਗਿਆਨ ਪ੍ਰਾਪਤ ਕਰ ਕੇ ਆਪਣੇ ਮੂਲ-ਧਾਮ ਅਦਨ ਨੂੰ ਮੁੜ ਪ੍ਰਾਪਤ ਕਰਨ ਲਈ, ਸਿਰਫ਼ ਸੱਤਰ ਸਾਲ ਦੀ ਸੰਖੇਪ ਅਵਧੀ ਪ੍ਰਦਾਨ ਕਰੇ?

'ਦ੍ਵੈਤ' ਦਾ ਮਾਰਗ ਬਹੁਤ ਲੰਮਾ ਹੈ ਅਤੇ ਬਹੁਤ ਮੂਰਖ ਹਨ ਉਹ ਲੋਕ, ਜੋ ਇਸ ਨੂੰ ਜੰਤਰੀਆਂ ਵਿੱਚ ਦਰਜ ਸਮੇਂ ਦੇ ਹਿਸਾਬ ਨਾਲ ਨਾਪਦੇ ਹਨ। ਸਦੀਵਤਾ ਤਾਰਿਆਂ ਦੇ ਗੇੜ ਨਹੀਂ ਗਿਣਦੀ।

ਜਦੋਂ ਨਿਸ਼-ਕਰਮ, ਗਤੀਹੀਨ ਤੇ ਸਿਰਜਣਾਤਮਿਕ ਸਮਰੱਥਾ ਤੋਂ ਵਾਂਝੇ ਆਦਮ ਨੂੰ ਦੋ ਕਰ ਦਿੱਤਾ ਗਿਆ—ਦ੍ਵੈਤ ਵਿੱਚ ਪਾ ਦਿੱਤਾ ਗਿਆ—ਤਾਂ ਉਹ ਇੱਕ-ਦਮ ਕ੍ਰਿਆਸ਼ੀਲ, ਗਤੀਸ਼ੀਲ ਤੇ ਸਿਰਜਣਾਤਮਿਕ ਅਤੇ ਆਪਣੀ ਸੰਤਾਨ ਉਤਪੰਨ ਕਰਨ ਦੇ ਯੋਗ ਬਣ ਗਿਆ।

ਦੋ ਕਰ ਦਿੱਤੇ ਜਾਣ 'ਤੇ ਆਦਮ ਨੇ ਪਹਿਲਾ ਕਾਰਜ ਕੀ ਕੀਤਾ? ਉਹ ਸੀ ਨੇਕੀ ਤੇ ਬਦੀ ਦੇ ਗਿਆਨ ਦੇ ਬਿਰਛ ਦਾ ਫਲ ਖਾਣਾ ਅਤੇ ਇਸ ਤਰ੍ਹਾਂ ਆਪਣੇ ਸਾਰੇ ਸੰਸਾਰ ਨੂੰ ਆਪਣੇ ਵਾਂਗ ਹੀ ਦੋ ਕਰ ਦੇਣਾ। ਇਸ ਤੋਂ ਬਾਅਦ ਕੁਝ ਵੀ ਪਹਿਲੋਂ ਵਰਗਾ ਨਾ ਰਿਹਾ—ਪਾਪ-ਮੁਕਤ ਅਤੇ ਨਿਸ਼ਚਿੰਤ। ਇਸ ਤੋਂ ਬਾਅਦ

ਸਭ ਕੁਝ ਚੰਗੇ ਅਤੇ ਬੁਰੇ, ਲਾਭਦਾਇਕ ਅਤੇ ਹਾਨੀਕਾਰਕ, ਸੁਖਦਾਈ ਅਤੇ ਦੁੱਖਦਾਈ, ਦੋ ਵਿਰੋਧੀ ਧੜਿਆਂ ਵਿੱਚ ਵੰਡਿਆਂ ਗਿਆ, ਜਦ ਕਿ ਪਹਿਲੋਂ ਸਭ ਕੁਝ ਇੱਕ ਸੀ।

ਅਤੇ ਉਹ ਸੱਪ ਜਿਸ ਨੇ ਹੱਵਾ ਨੂੰ ਨੇਕੀ ਅਤੇ ਬਦੀ ਦਾ ਸੁਆਦ ਚੱਖਣ ਲਈ ਉਕਸਾਇਆ ਸੀ, ਕੀ ਉਹ ਉਸ ਕ੍ਰਿਆਸ਼ੀਲ ਪਰ ਅਨੁਭਵਹੀਣ ਜਾਂ ਅਗਿਆਨੀ ਦ੍ਵੈਤ' ਦੀ ਹੀ ਡੂੰਘੀ ਅਵਾਜ਼ ਨਹੀਂ ਸੀ, ਜੋ ਆਪਣੇ ਆਪ ਨੂੰ ਕ੍ਰਿਆਸ਼ੀਲ ਹੋਣ ਦਾ ਤਜਰਬਾ ਕਰਨ ਲਈ ਪ੍ਰੇਰ ਰਹੀ ਸੀ?

ਇਸ ਗੱਲ ਉੱਤੇ ਬਿਲਕੁਲ ਹੈਰਾਨੀ ਨਹੀਂ ਹੋਣੀ ਚਾਹੀਦੀ ਕਿ ਉਸ ਆਵਾਜ਼ ਨੂੰ ਸੁਣਨ ਤੇ ਉਸ ਦੇ ਪਿੱਛੇ ਚੱਲਣ ਦੀ ਪਹਿਲ ਹੱਵਾ ਨੇ ਕੀਤੀ ਕਿਉਂਕਿ ਹੱਵਾ ਇੱਕ ਤਰ੍ਹਾਂ ਸਾਣ ਦਾ ਪੱਥਰ ਸੀ, ਉਹ ਆਪਣੇ ਸਾਥੀ ਦੇ ਅੰਦਰ ਛੁਪੀਆਂ ਸ਼ਕਤੀਆਂ ਨੂੰ ਪ੍ਰਗਟ ਕਰਨ ਲਈ ਬਣਾਇਆ ਗਿਆ ਇੱਕ ਔਜ਼ਾਰ ਸੀ।

ਕੀ ਤੁਸੀਂ ਇਸ ਪਹਿਲੀ ਮਾਨਵ-ਕਥਾ ਵਿੱਚ ਉਸ ਪਹਿਲੀ ਔਰਤ ਦੀ ਕਲਪਨਾ ਕਰਨ ਲਈ ਅਕਸਰ ਨਹੀਂ ਰੁਕੇ ਜੋ ਚੋਰੀ-ਚੋਰੀ ਅਦਨ ਦੇ ਬਿਰਛਾਂ ਵਿੱਚ ਦਾਖ਼ਲ ਹੁੰਦੀ ਹੈ, ਜੋ ਚਿੰਤਾ ਨਾਲ ਪਰੇਸ਼ਾਨ ਹੈ, ਜਿਸ ਦਾ ਦਿਲ ਪਿੰਜਰੇ ਵਿੱਚ ਕੈਦ ਪੰਛੀ ਵਾਂਗ ਧੜਕਦਾ ਹੈ, ਜਿਸ ਦੀਆਂ ਅੱਖਾਂ ਹਰ ਪਾਸੇ ਧਿਆਨ ਨਾਲ ਦੇਖ ਰਹੀਆਂ ਹਨ ਕਿ ਕੋਈ ਉਸ ਨੂੰ ਦੇਖ ਨਾ ਰਿਹਾ ਹੋਵੇ, ਜੋ ਉਸ ਲੁਭਾਉਣੇ ਫਲ ਵੱਲ ਕੰਬ ਰਿਹਾ ਹੱਥ ਵਧਾਉਂਦੀ ਹੈ, ਜਿਸ ਨੂੰ ਖਾਣ ਲਈ ਉਹਦੇ ਮੂੰਹ ਵਿੱਚੋਂ ਪਾਣੀ ਟਪਕਦਾ ਹੈ? ਕੀ ਤੁਸੀਂ ਆਪਣਾ ਸਾਹ ਨਹੀਂ ਰੋਕ ਲੈਂਦੇ, ਜਦ ਉਹ ਫਲ ਤੋੜਦੀ ਹੈ ਅਤੇ ਉਸ ਦੀ ਛਿਨ-ਭਰ ਦੀ ਮਿਠਾਸ ਚੱਖਣ ਲਈ ਉਹਦੇ ਕੂਲੇ ਗੁੱਦੇ ਵਿੱਚ ਆਪਣੇ ਦੰਦ ਖੋਭਦੀ ਹੈ—ਉਸ ਮਿਠਾਸ ਨੂੰ ਚੱਖਣ ਲਈ, ਜਿਸ ਨੇ ਉਹਦੇ ਲਈ ਤੇ ਉਹਦੀ ਸਾਰੀ ਸੰਤਾਨ ਲਈ ਸਦੀਵੀ ਕੁੜੱਤਣ ਬਣ ਜਾਣਾ ਸੀ?

ਕੀ ਤੁਸੀਂ ਧੁਰ-ਅੰਦਰੋਂ ਇਹ ਨਹੀਂ ਸੀ ਚਾਹਿਆ ਕਿ ਜਦੋਂ ਹੱਵਾ ਆਪਣਾ ਅਗਿਆਨਤਾ-ਭਰਿਆ ਕਰਮ ਕਰਨ ਹੀ ਲੱਗੀ ਸੀ ਤਾਂ ਪਰਮੇਸ਼ਰ ਉਸੇ ਵੇਲੇ ਇਕਦਮ ਪ੍ਰਗਟ ਹੋ ਕੇ, ਉਸ ਨੂੰ ਇਸ ਦੁਸ਼ਟਤਾ-ਭਰੇ ਕਾਰਜ ਤੋਂ ਰੋਕ ਦਿੰਦਾ, ਬਜਾਏ ਬਾਅਦ ਵਿੱਚ ਪ੍ਰਗਟ ਹੋਣ ਦੇ, ਜਿਵੇਂ ਕਿ ਕਹਾਣੀ ਵਿੱਚ ਹੁੰਦਾ ਹੈ? ਅਤੇ ਜਦੋਂ ਹੱਵਾ ਨੇ ਉਹ ਪਾਪ ਕਰ ਹੀ ਲਿਆ ਤਾਂ ਕੀ ਤੁਸੀਂ ਇਹ ਨਹੀਂ ਸੀ ਚਾਹਿਆ ਕਿ ਆਦਮ ਹੀ ਏਨੇ ਗਿਆਨ ਅਤੇ ਸਾਹਸ ਤੋਂ ਕੰਮ ਲੈਂਦਾ ਕਿ ਉਹ ਆਪਣੇ ਆਪ ਨੂੰ ਹੱਵਾ ਦਾ ਸਹਿ-ਅਪਰਾਧੀ ਬਣਨ ਤੋਂ ਰੋਕ ਲੈਂਦਾ?

ਪਰ ਹੋਇਆ ਇਸ ਤਰ੍ਹਾਂ ਕਿ ਨਾ ਪਰਮੇਸ਼ਰ ਨੇ ਦਖ਼ਲ ਦਿੱਤਾ ਅਤੇ ਨਾ ਹੀ ਆਦਮ ਨੇ ਆਪਣੇ ਆਪ ਨੂੰ ਰੋਕਿਆ ਕਿਉਂਕਿ ਪਰਮਾਤਮਾ ਨਹੀਂ ਸੀ ਚਾਹੁੰਦਾ ਕਿ ਉਹਦਾ ਪ੍ਰਤਿਰੂਪ ਉਹਦੇ ਤੋਂ ਭਿੰਨ ਹੋਵੇ। ਇਹ ਪਰਮਾਤਮਾ ਦੀ ਆਪਣੀ ਇੱਛਾ ਅਤੇ ਯੋਜਨਾ ਸੀ ਕਿ ਮਨੁੱਖ ਆਪਣੀ ਮਰਜ਼ੀ ਤੇ ਯੋਜਨਾ ਨੂੰ ਪ੍ਰਗਟ ਕਰੇ ਅਤੇ ਦੈਵੀ-ਗਿਆਨ ਦੁਆਰਾ ਆਪਣੇ ਆਪ ਨੂੰ ਇੱਕ ਕਰਨ ਲਈ ਦ੍ਵੈਤ ਦਾ ਲੰਮਾ ਰਸਤਾ ਤੈ ਕਰੇ। ਜਿੱਥੋਂ ਤਕ ਆਦਮ ਦਾ ਸੰਬੰਧ ਹੈ, ਜੇ ਉਹ ਚਾਹੁੰਦਾ ਵੀ ਤਾਂ ਆਪਣੇ ਆਪ ਨੂੰ ਪਤਨੀ ਦਾ ਦਿੱਤਾ ਫਲ ਖਾਣ ਤੋਂ ਨਹੀਂ ਸੀ ਰੋਕ ਸਕਦਾ। ਉਹਦੇ ਲਈ ਫਲ ਖਾਣਾ ਜ਼ਰੂਰੀ ਸੀ, ਕੇਵਲ ਇਸ ਲਈ ਕਿ ਉਹਦੀ ਪਤਨੀ ਉਸ ਨੂੰ ਖਾ ਚੁੱਕੀ ਸੀ ਕਿਉਂਕਿ ਉਹ ਦੋਵੇਂ ਇੱਕ ਸਰੀਰ ਸਨ ਅਤੇ ਦੋਵੇਂ ਇੱਕ-ਦੂਜੇ ਦੇ ਕਰਮਾਂ ਲਈ ਉੱਤਰਦਾਈ ਸਨ।

ਕੀ ਪਰਮਾਤਮਾ ਮਨੁੱਖ ਦੁਆਰਾ ਨੇਕੀ ਤੇ ਬਦੀ ਦਾ ਫਲ ਖਾਣ 'ਤੇ ਬਹੁਤ ਨਰਾਜ਼ ਹੋਇਆ ? ਰੱਬ ਨਾ ਕਰੇ, ਇਸ ਤਰ੍ਹਾਂ ਹੋਇਆ ਹੋਵੇ। ਕਿਉਂਕਿ ਪਰਮੇਸ਼ਰ ਨੂੰ ਪਤਾ ਸੀ ਕਿ ਆਦਮ ਨੂੰ ਫਲ ਖਾਣਾ ਹੀ ਪੈਣਾ ਹੈ ਅਤੇ ਇਹ ਉਹਦੀ ਆਪਣੀ ਇੱਛਾ ਸੀ ਕਿ ਆਦਮ ਉਸ ਨੂੰ ਖਾਵੇ। ਇਸ ਦੇ ਨਾਲ ਹੀ ਪਰਮੇਸ਼ਰ ਇਹ ਵੀ ਚਾਹੁੰਦਾ ਸੀ ਕਿ ਮਨੁੱਖ ਨੂੰ ਇਹ ਪੂਰਬ ਗਿਆਨ ਹੋਵੇ ਕਿ ਇਸ ਫਲ ਨੂੰ ਖਾਣ ਦਾ ਕੀ ਸਿੱਟਾ ਨਿਕਲੇਗਾ ਅਤੇ ਉਹਦੇ ਅੰਦਰ ਉਸ ਸਿੱਟੇ ਦਾ ਸਾਹਮਣਾ ਕਰਨ ਲਈ ਅਵੱਸ਼ਕ ਸਮਰੱਥਾ ਵੀ ਹੋਵੇ। ਅਤੇ ਮਨੁੱਖ ਕੋਲ ਉਹ ਸਮਰੱਥਾ ਸੀ। ਮਨੁੱਖ ਨੇ ਉਹ ਫਲ ਖਾ ਵੀ ਲਿਆ ਅਤੇ ਉਸ ਨੇ ਇਸ ਦੇ ਸਿੱਟੇ ਦਾ ਸਾਹਮਣਾ ਵੀ ਕੀਤਾ।

ਅਤੇ ਉਹ ਸਿੱਟਾ ਸੀ ਮੌਤ। ਕਿਉਂਕਿ ਮਨੁੱਖ ਦੇ, ਪਰਮੇਸ਼ਰ ਦੀ ਇੱਛਾ ਦੁਆਰਾ, ਕ੍ਰਿਆਸ਼ੀਲ-ਰੂਪ ਵਿੱਚ ਦੋ ਬਣਦਿਆਂ ਹੀ, ਮਨੁੱਖ ਦੀ ਕ੍ਰਿਆ-ਰਹਿਤ, ਇੱਛਾ-ਰਹਿਤ ਏਕਤਾ ਦੀ ਮੌਤ ਹੋ ਗਈ। ਇਸ ਲਈ ਮੌਤ ਕੋਈ ਦੰਡ ਨਹੀਂ ਹੈ, ਸਗੋਂ ਦ੍ਵੈਤ ਵਿੱਚ ਛੁਪੇ ਜੀਵਨ ਦੀ ਇੱਕ ਅਵਸਥਾ ਜਾਂ ਪੜਾਓ ਹੈ। ਕਿਉਂਕਿ ਸਭ ਚੀਜ਼ਾਂ ਨੂੰ ਦੋ ਬਣਾਉਣਾ ਤੇ ਹਰ ਚੀਜ਼ ਲਈ ਪਰਛਾਵਾਂ ਪੈਦਾ ਕਰਨਾ, ਦ੍ਵੈਤ ਦੀ ਪ੍ਰਕਿਰਤੀ ਵਿੱਚ ਸ਼ਾਮਲ ਹੈ, ਇਸ ਲਈ ਆਦਮ ਨੇ ਹੱਵਾ ਦੇ ਰੂਪ ਵਿੱਚ ਆਪਣਾ ਪਰਛਾਵਾਂ ਪੈਦਾ ਕਰ ਲਿਆ ਅਤੇ ਉਨ੍ਹਾਂ ਦੋਹਾਂ ਨੇ ਆਪਣੇ ਜੀਵਨ ਲਈ, ਮੌਤ ਨਾਂ ਦਾ ਪਰਛਾਵਾਂ ਪੈਦਾ ਕਰ ਲਿਆ। ਪਰ ਆਦਮ ਤੇ ਹੱਵਾ, ਮੌਤ ਦੇ ਪਰਛਾਵੇਂ ਦੇ ਬਾਵਜੂਦ, ਪਰਮੇਸ਼ਰ ਦੇ ਜੀਵਨ ਦੇ ਰੂਪ ਵਿੱਚ, ਪਰਛਾਵੇਂ-ਰਹਿਤ ਜੀਵਨ ਜੀ ਰਹੇ ਹਨ।

ਦ੍ਵੈਤ ਇੱਕ ਨਿਰੰਤਰ ਸੰਘਰਸ਼ ਹੈ ਅਤੇ ਇਹ ਸੰਘਰਸ਼ ਇਹ ਭਰਮ ਪੈਦਾ ਕਰਦਾ ਹੈ, ਜਿਵੇਂ ਦੋ ਵਿਰੋਧੀ ਧਿਰਾਂ, ਇੱਕ-ਦੂਜੇ ਨੂੰ ਤਬਾਹ ਕਰਨ ਉੱਤੇ ਤੁੱਲੀਆਂ ਹੋਈਆਂ

ਹੋਣ। ਉਹ ਧਿਰਾਂ, ਜਿਹੜੀਆਂ ਦੇਖਣ ਨੂੰ ਵਿਰੋਧੀ ਪ੍ਰਤੀਤ ਹੁੰਦੀਆਂ ਹਨ, ਅਸਲ ਵਿੱਚ, ਇੱਕ-ਦੂਜੇ ਦੀਆਂ ਪੂਰਕ ਅਤੇ ਸਹਾਇਕ ਹਨ। ਉਹ ਅਸਲ ਵਿੱਚ ਪੂਰਨ ਸ਼ਾਂਤੀ, ਏਕਤਾ ਅਤੇ ਦੈਵੀ-ਗਿਆਨ ਤੋਂ ਪੈਦਾ ਹੋਣ ਵਾਲੇ ਸੰਤੁਲਨ ਦੇ ਸਾਂਝੇ ਕਾਰਜ ਵਿੱਚ, ਮੋਢੇ ਨਾਲ ਮੋਢਾ ਮਿਲਾ ਕੇ ਕਾਰਜਸ਼ੀਲ ਹਨ। ਪਰ ਭਰਮ ਦੀ ਜੜ੍ਹ ਗਿਆਨ-ਇੰਦਰੀਆਂ ਵਿੱਚ ਲੱਗੀ ਹੋਈ ਹੈ ਅਤੇ ਉਹ ਓਨੀ ਦੇਰ ਤਕ ਕਾਇਮ ਰਹਿੰਦੀ ਹੈ, ਜਿੰਨੀ ਦੇਰ ਤਕ ਗਿਆਨ-ਇੰਦਰੀਆਂ ਕਾਇਮ ਰਹਿੰਦੀਆਂ ਹਨ।

ਇਸ ਲਈ ਜਦ ਆਦਮ ਦੀਆਂ ਅੱਖਾਂ ਖੁੱਲ੍ਹਣ ਤੋਂ ਬਾਅਦ ਪਰਮੇਸ਼ਰ ਨੇ ਉਹਨੂੰ ਆਪਣੇ ਕੋਲ ਬੁਲਾਇਆ, ਤਾਂ ਉਹਨੇ ਜਵਾਬ ਦਿੱਤਾ, 'ਮੈਂ ਬਾਗ਼ ਵਿੱਚ ਤੇਰੀ ਅਵਾਜ਼ ਸੁਣੀ ਤੇ ਮੈਂ ਡਰ ਗਿਆ ਕਿਉਂਕਿ ਮੈਂ ਨੰਗਾ ਸੀ। ਇਸ ਲਈ ਮੈਂ ਆਪਣੇ ਆਪ ਨੂੰ ਛੁਪਾ ਲਿਆ।' ਉਸ ਨੇ ਇਹ ਵੀ ਕਿਹਾ, 'ਅਤੇ ਜਿਹੜੀ ਇਸਤਰੀ ਤੂੰ ਮੇਰੇ ਕੋਲ ਰਹਿਣ ਲਈ ਭੇਜੀ ਸੀ, ਉਹਨੇ ਮੈਨੂੰ ਬਿਰਛ ਦਾ ਫਲ ਦਿੱਤਾ ਤੇ ਮੈਂ ਉਹ ਫਲ ਖਾ ਲਿਆ।'

ਹੱਵਾ ਕੋਈ ਓਪਰੀ ਜਾਂ ਪਰਾਈ ਨਹੀਂ ਸੀ, ਆਦਮ ਦਾ ਆਪਣਾ ਹੀ ਹੱਡ-ਮਾਸ ਸੀ। ਫਿਰ ਵੀ ਆਦਮ ਦੀ ਇਸ ਨਵੀਂ ਜੰਮੀਂ ਮੈਂ 'ਤੇ ਵਿਚਾਰ ਕਰੋ, ਜਿਹੜੀ ਉਹਦੀਆਂ ਅੱਖਾਂ ਖੁੱਲ੍ਹਣ ਤੋਂ ਬਾਅਦ, ਆਪਣੇ ਆਪ ਨੂੰ, ਹੱਵਾ ਤੋਂ, ਪਰਮੇਸ਼ਰ ਤੋਂ, ਤੇ ਪਰਮੇਸ਼ਰ ਦੀ ਦੂਸਰੀ ਸਾਰੀ ਰਚਨਾ ਤੋਂ, ਭਿੰਨ, ਵੱਖਰਾ ਅਤੇ ਸੁਤੰਤਰ, ਸਮਝਣ ਲੱਗ ਪਈ।

ਇਹ ਮੈਂ ਇੱਕ ਭਰਮ ਸੀ। ਇਹ ਪਰਮੇਸ਼ਰ ਤੋਂ ਜੁਦਾ ਹੋਈ ਹੋਂਦ ਅਤੇ ਉਸ ਨਵੀਂ ਖੁੱਲ੍ਹੀ ਅੱਖ ਦਾ ਭਰਮ ਸੀ। ਇਸ ਵਿੱਚ ਨਾ ਕੋਈ ਤੱਤ ਵਸਤੂ ਸੀ, ਨਾ ਹੀ ਕੋਈ ਵਾਸਤਵਿਕਤਾ ਸੀ। ਇਸ ਦਾ ਜਨਮ ਇਸ ਲਈ ਹੋਇਆ ਸੀ ਕਿ ਉਹ ਇਸ ਦੀ ਮੌਤ ਦੇ ਸਾਧਨ ਦੁਆਰਾ, ਆਪਣੇ ਅਸਲ ਸ੍ਵੈ ਨੂੰ ਪਛਾਣ ਲਵੇ, ਜਿਹੜਾ ਕਿ ਪਰਮੇਸ਼ਰ ਦਾ ਸ੍ਵੈ ਹੈ। ਇਹ ਭਰਮ ਓਦੋਂ ਹੀ ਮਿਟੇਗਾ ਜਦੋਂ ਬਾਹਰਲੀ ਅੱਖ ਦੇ ਸਾਹਮਣੇ ਹਨੇਰਾ ਛਾ ਜਾਏਗਾ ਅਤੇ ਅੰਦਰਲੀ ਅੱਖ ਪ੍ਰਕਾਸ਼ਮਾਨ ਹੋ ਜਾਏਗੀ। ਬੇਸ਼ੱਕ ਇਸ ਭਰਮ ਨੇ ਆਦਮ ਨੂੰ ਘੁੰਮਣ-ਘੇਰੀ ਵਿੱਚ ਪਾ ਦਿੱਤਾ ਤਾਂ ਵੀ ਇਸ ਨੇ ਉਸ ਦੇ ਮਨ ਵਿੱਚ ਇੱਕ ਪਰਬਲ ਜਿਗਿਆਸਾ ਪੈਦਾ ਕਰ ਦਿੱਤੀ ਅਤੇ ਉਸ ਦੀ ਚੇਤਨਾ ਨੂੰ ਟੁੰਬ ਦਿੱਤਾ। ਕੋਈ ਅਜਿਹਾ ਸ੍ਵੈ ਪ੍ਰਾਪਤ ਹੋ ਜਾਣਾ, ਜਿਸ ਨੂੰ ਮਨੁੱਖ ਪੂਰਨ ਰੂਪ ਵਿੱਚ ਆਪਣਾ ਕਹਿ ਸਕੇ—ਇਹ ਉਸ ਮਨੁੱਖ ਲਈ ਸੱਚ-ਮੁੱਚ ਬਹੁਤ ਹੀ ਫੁਲਾ ਦੇਣ ਤੇ ਲੁਭਾ ਲੈਣ ਵਾਲੀ ਗੱਲ ਹੈ, ਜਿਸ ਨੂੰ ਹੁਣ ਤਕ ਕਿਸੇ ਸ੍ਵੈ ਦਾ ਅਹਿਸਾਸ ਨਾ ਹੋਇਆ ਹੋਵੇ।

ਅਤੇ ਆਦਮ ਨੂੰ ਉਸ ਦੀ ਭਰਮ-ਭਰੀ ਜਾਂ ਮਾਇਆਵੀ ਸ੍ਵੈ ਨੇ ਫੁਲਾ ਕੇ ਭਰਮਾ ਲਿਆ। ਬੇਸ਼ਕ ਉਹ ਇਸ ਸ੍ਵੈ ਵੱਲੋਂ ਸ਼ਰਮਿੰਦਾ ਸੀ ਕਿਉਂਕਿ ਇਸ ਦੀ ਕੋਈ ਅਸਲੀਅਤ ਨਹੀਂ ਸੀ, ਬੇਸ਼ੱਕ ਉਹ ਬਿਲਕੁਲ ਨੰਗਾ ਮਹਿਸੂਸ ਕਰਦਾ ਸੀ ਤਾਂ ਵੀ ਉਹ ਇਸ ਦਾ ਤਿਆਗ ਕਰਨ ਲਈ ਤਿਆਰ ਨਹੀਂ ਸੀ, ਸਗੋਂ ਉਸ ਨੇ ਪੂਰੀ ਸ਼ਕਤੀ ਅਤੇ ਨਵੀਂ ਪ੍ਰਾਪਤ ਹੋਈ ਯੋਗਤਾ ਨਾਲ, ਉਸ ਨੂੰ ਘੁੱਟ ਕੇ ਜੱਫਾ ਮਾਰਿਆ ਹੋਇਆ ਸੀ। ਉਹਨੇ ਅੰਜੀਰ ਦੇ ਪੱਤੇ ਸੀ ਕੇ ਜੋੜ ਲਏ ਅਤੇ ਉਨ੍ਹਾਂ ਨਾਲ ਆਪਣੇ ਲਈ ਕੱਜਣ ਜਾਂ ਪਰਦਾ ਬਣਾ ਲਿਆ ਤਾਂ ਜੋ ਉਹ ਉਸ ਨਾਲ ਆਪਣੀ ਨੰਗੀ ਸ੍ਵੈ ਨੂੰ ਕੱਜ ਲਵੇ ਅਤੇ ਉਸ ਨੂੰ ਪਰਮੇਸ਼ਰ ਦੀ ਪਾਰਦਰਸ਼ੀ ਅੱਖ ਤੋਂ ਬਚਾ ਕੇ ਆਪਣੇ ਲਈ ਸੰਭਾਲ ਕੇ ਰੱਖ ਲਵੇ।

ਇਸ ਤਰ੍ਹਾਂ ਅਦਨ—ਅਨੰਦ-ਪੂਰਨ ਭੋਲੇਪਣ ਦੀ ਅਵਸਥਾ, ਆਪਣੇ ਆਪ ਤੋਂ ਅਚੇਤ ਏਕਤਾ—ਅੰਜੀਰ ਪੱਤਿਆਂ ਦਾ ਕੱਜਣ ਪਹਿਨੇ ਹੋਏ ਮਨੁੱਖ, ਇੱਕ ਤੋਂ ਦੋ ਹੋਏ ਮਨੁੱਖ ਦੇ ਹੱਥੋਂ ਖੁੱਸ ਗਈ ਅਤੇ ਉਹਦੇ ਜੀਵਨ ਦੇ ਬਿਰਛ ਦੇ ਵਿਚਕਾਰ ਲਾਟਾਂ ਦੀਆਂ ਤਲਵਾਰਾਂ ਖੜ੍ਹੀਆਂ ਹੋ ਗਈਆਂ।

ਮਨੁੱਖ, ਨੇਕੀ ਤੇ ਬਦੀ ਦੇ ਦੋਹਰੇ ਦਰਵਾਜ਼ੇ ਰਾਹੀਂ ਅਦਨ ਤੋਂ ਬਾਹਰ ਆਇਆ ਸੀ; ਉਹ ਗਿਆਨ ਦੇ ਇਕਹਿਰੇ ਦਰਵਾਜ਼ੇ ਰਾਹੀਂ ਉਸ ਦੇ ਅੰਦਰ ਜਾਏਗਾ। ਬਾਹਰ ਨਿਕਲਦੇ ਸਮੇਂ ਦੈਵੀ-ਜੀਵਨ ਦਾ ਬਿਰਛ ਉਹਦੀ ਪਿੱਠ ਵੱਲ ਸੀ, ਅੰਦਰ ਦਾਖ਼ਲ ਹੁੰਦੇ ਸਮੇਂ ਉਹਦਾ ਮੂੰਹ ਬਿਰਛ ਵੱਲ ਹੋਵੇਗਾ। ਜਦ ਉਸ ਨੇ ਆਪਣਾ ਲੰਮਾ ਤੇ ਔਖਾ ਸਫ਼ਰ ਸ਼ੁਰੂ ਕੀਤਾ ਸੀ ਤਾਂ ਉਹ ਆਪਣੇ ਨੰਗੇਜ ਤੋਂ ਸ਼ਰਮਿੰਦਾ ਸੀ ਅਤੇ ਉਹਨੂੰ ਆਪਣਾ ਨੰਗੇਜ ਛੁਪਾਉਣ ਦੀ ਪੂਰੀ ਫ਼ਿਕਰ ਸੀ। ਜਦ ਉਹ ਆਪਣੀ ਯਾਤਰਾ ਦੇ ਅੰਤ ਉੱਤੇ ਪਹੁੰਚੇਗਾ ਤਾਂ ਉਹਦੀ ਨਿਰਮਲਤਾ ਕੱਜਣ-ਮੁਕਤ ਹੋਵੇਗੀ ਅਤੇ ਉਹਨੂੰ ਆਪਣੇ ਨੰਗੇਜ ਉੱਤੇ ਮਾਣ ਹੋਵੇਗਾ। ਪਰ ਇਸ ਤਰ੍ਹਾਂ ਹੋ ਸਕਣਾ ਤਦ ਤਕ ਸੰਭਵ ਨਹੀਂ ਹੋਏਗਾ, ਜਦ ਤਕ ਪਾਪ, ਮਨੁੱਖ ਨੂੰ ਪਾਪ ਤੋਂ ਮੁਕਤ ਨਾ ਕਰ ਦੇਵੇ ਕਿਉਂਕਿ ਪਾਪ ਖ਼ੁਦ ਹੀ ਆਪਣੇ ਨਾਸ਼ ਦਾ ਕਾਰਨ ਬਣ ਜਾਵੇਗਾ ਅਤੇ ਪਾਪ ਕੱਜਣ ਜਾਂ ਪਰਦਾ-ਮਾਤਰ ਹੀ ਤਾਂ ਹੈ, ਹੋਰ ਪਾਪ ਕਿੱਥੇ ਹੈ?

ਹਾਂ, ਪਾਪ ਹੋਰ ਕੁਝ ਨਹੀਂ। ਸਿਵਾਏ ਉਸ ਕੰਧ ਦੇ ਜਿਹੜੀ ਮਨੁੱਖ ਨੇ ਆਪਣੇ ਅਤੇ ਪਰਮੇਸ਼ਰ ਦੇ ਵਿਚਕਾਰ ਖੜ੍ਹੀ ਕਰ ਲਈ ਹੈ—ਆਪਣੇ ਛਿਨ-ਭੰਗਰ ਸ੍ਵੈ ਅਤੇ ਸਥਾਈ ਸ੍ਵੈ ਦੇ ਵਿਚਕਾਰ ਖੜ੍ਹੀ ਕਰ ਲਈ ਹੈ।

ਸ਼ੁਰੂ ਵਿੱਚ ਉਹ ਕੰਧ ਮੁੱਠੀ-ਭਰ ਅੰਜੀਰ ਦੇ ਪੱਤਿਆਂ ਦੀ ਸੀ, ਹੁਣ ਉਹ ਇੱਕ ਵੱਡੇ ਮਜ਼ਬੂਤ ਕਿਲ੍ਹੇ ਦਾ ਰੂਪ ਧਾਰਨ ਕਰ ਗਈ ਹੈ ਕਿਉਂਕਿ ਜਦ ਤੋਂ ਮਨੁੱਖ ਨੇ

ਅਦਨ ਦਾ ਭੋਲਾਪਣ ਗਵਾਇਆ ਹੈ, ਤਦ ਤੋਂ ਹੀ ਉਹ ਹੋਰ-ਹੋਰ ਪੱਤੇ ਇਕੱਠੇ ਕਰਨ ਅਤੇ ਹੋਰ-ਹੋਰ ਕੱਜਣ ਸੀਣ ਵਿੱਚ ਰੁੱਝਾ ਹੋਇਆ ਹੈ।

ਆਲਸੀ ਲੋਕ ਆਪਣੇ ਉੱਦਮੀ ਪੜੋਸੀਆਂ ਦੁਆਰਾ ਸੁੱਟੇ ਚੀਥੜਿਆਂ ਨਾਲ ਆਪਣੇ ਕੱਪੜਿਆਂ ਉੱਤੇ ਟਾਕੀਆਂ ਲਾ ਕੇ ਸੰਤੁਸ਼ਟ ਹੋ ਜਾਂਦੇ ਹਨ। ਪਰ ਪਾਪ ਦੀ ਪੁਸ਼ਾਕ ਉੱਤੇ ਲਾਈ ਹਰ ਟਾਕੀ, ਪਾਪ ਹੀ ਹੁੰਦੀ ਹੈ ਕਿਉਂਕਿ ਇਹ ਉਸ ਸ਼ਰਮ ਨੂੰ ਸਥਾਈ ਬਣਾਉਣ ਦਾ ਸਾਧਨ ਬਣਦੀ ਹੈ, ਜਿਹੜੀ ਪਰਮੇਸ਼ਰ ਤੋਂ ਜੁਦਾ ਹੋਣ ਸਮੇਂ ਮਨੁੱਖ ਨੇ ਪਹਿਲੀ ਵਾਰ ਬਹੁਤ ਤੀਬਰਤਾ ਨਾਲ ਮਹਿਸੂਸ ਕੀਤੀ ਸੀ।

ਕੀ ਮਨੁੱਖ ਆਪਣੀ ਸ਼ਰਮ ਤੋਂ ਛੁਟਕਾਰਾ ਪਾਉਣ ਲਈ ਵੀ ਕੁਝ ਕਰ ਰਿਹਾ ਹੈ? ਅਫ਼ਸੋਸ ਹੈ ਕਿ ਉਹਦੇ ਜਤਨਾਂ ਨਾਲ ਸ਼ਰਮ ਉੱਤੇ, ਹੋਰ ਸ਼ਰਮ ਦੇ ਢੇਰ ਲਗਦੇ ਜਾ ਰਹੇ ਹਨ ਅਤੇ ਕੱਜਣਾਂ ਜਾਂ ਪਰਦਿਆਂ ਉੱਤੇ ਹੋਰ ਕੱਜਣ ਅਤੇ ਪਰਦੇ ਚੜ੍ਹਦੇ ਜਾ ਰਹੇ ਹਨ। ਮਨੁੱਖ ਦੇ ਇਲਮ ਅਤੇ ਹੁਨਰ ਅੰਜੀਰ-ਪੱਤਿਆਂ ਤੋਂ ਵੱਧ ਕੀ ਹਨ? ਕੀ ਉਹਦੀਆਂ ਸਲਤਨਤਾਂ, ਕੌਮਾਂ, ਨਸਲੀ ਵਿਤਕਰੇ ਅਤੇ ਧਰਮ-ਯੁੱਧ, ਅੰਜੀਰ-ਪੱਤਿਆਂ ਦੀ ਪੂਜਾ ਹੀ ਨਹੀਂ ਹਨ?

ਉਹਦੇ ਠੀਕ ਅਤੇ ਗ਼ਲਤ, ਉਹਦੇ ਮਾਣ ਤੇ ਅਪਮਾਨ, ਨਿਆਂ ਤੇ ਅਨਿਆਂ, ਉਹਦਾ ਅਮੋਲਕ ਦਾ ਮੁੱਲ ਪਾਉਣਾ, ਉਹਦਾ ਅਮਿੱਤ ਨੂੰ ਮਾਪਣਾ ਅਤੇ ਅਸੀਮ ਨੂੰ ਸੀਮਿਤ ਕਰਨ ਦਾ ਜਤਨ ਕਰਨਾ—ਕੀ ਇਹ ਪਹਿਲੋਂ ਹੀ ਲੀਰੋ-ਲੀਰ ਲੰਗੋਟੀ ਉੱਤੇ ਹੋਰ ਟਾਕੀਆਂ ਲਾਉਣ ਸਮਾਨ ਨਹੀਂ ਹੈ? ਕੀ ਉਹਦੇ ਅਣਗਿਣਤ ਸਮਾਜਿਕ ਸਿਧਾਂਤ ਅਤੇ ਰਹੁ-ਰੀਤਾਂ, ਅੰਜੀਰ ਪੱਤਿਆਂ ਦੇ ਕੱਜਣ ਹੀ ਨਹੀਂ ਹਨ?

ਪੀੜ ਨਾਲ ਭਰੇ ਸੁੱਖਾਂ ਲਈ ਉਸ ਦੀ ਅਮਿੱਟ ਭੁੱਖ; ਨਿਰਧਨ ਬਣਾ ਦੇਣ ਵਾਲੇ ਧਨ ਲਈ ਉਸ ਦਾ ਲੋਭ; ਦਾਸ ਬਣਾ ਦੇਣ ਵਾਲੀ ਸੱਤਾ ਦੀ ਉਸ ਦੀ ਪਿਆਸ; ਅਤੇ ਤੁੱਛ ਬਣਾ ਦੇਣ ਵਾਲੀ ਸ਼ਾਨ ਦੀ ਉਸ ਦੀ ਲਾਲਸਾ—ਕੀ ਇਹ ਸਭ ਕੱਜਣ ਜਾਂ ਪਰਦੇ ਹੀ ਨਹੀਂ ਹਨ?

ਆਪਣੇ ਨੰਗੇਜ ਨੂੰ ਕੱਜਣ ਦੀ ਤਰਸਯੋਗ ਹੜਬੜੀ ਵਿੱਚ ਮਨੁੱਖ ਨੇ ਅਨੇਕ ਕੱਜਣ ਪਹਿਨ ਲਏ ਹਨ, ਜਿਹੜੇ ਸਮੇਂ ਦੇ ਬੀਤਣ ਨਾਲ ਉਹਦੀ ਚਮੜੀ ਨਾਲ ਇਸ ਤਰ੍ਹਾਂ ਭੀਚ ਕੇ ਚਿਪਕ ਗਏ ਹਨ ਕਿ ਹੁਣ ਉਹਦੇ ਲਈ ਉਨ੍ਹਾਂ ਵਿੱਚ ਅਤੇ ਆਪਣੀ ਚਮੜੀ ਵਿੱਚ ਫ਼ਰਕ ਸਮਝ ਸਕਣਾ ਅਸੰਭਵ ਹੋ ਗਿਆ ਹੈ। ਅਤੇ ਮਨੁੱਖ ਸਾਹ ਲੈਣ ਲਈ ਹੌਂਕਦਾ ਹੈ ਅਤੇ ਆਪਣੀਆਂ ਅਨੇਕ ਚਮੜੀਆਂ ਤੋਂ ਛੁਟਕਾਰਾ ਪਾਉਣ ਲਈ ਬੇਨਤੀਆਂ ਕਰਦਾ ਹੈ। ਮਨੁੱਖ ਆਪਣੇ ਬੋਝ ਤੋਂ ਛੁਟਕਾਰਾ ਪਾਉਣ ਦੀ ਆਪਣੀ ਮਸਤੀ ਵਿੱਚ, ਹੋਰ ਸਭ ਕੁਝ ਕਰਦਾ ਹੈ, ਪਰ ਉਹ ਇੱਕ ਕੰਮ ਨਹੀਂ

ਕਰਦਾ, ਜੋ ਅਸਲ ਵਿੱਚ ਉਸ ਨੂੰ ਉਸ ਦੇ ਬੋਝ ਤੋਂ ਛੁਟਕਾਰਾ ਦਿਵਾ ਸਕਦਾ ਹੈ– ਅਤੇ ਉਹ ਕਾਰਜ ਹੈ, ਆਪਣੇ ਬੋਝ ਨੂੰ ਪਰੇ ਵਗਾਹ ਮਾਰਨਾ। ਉਹ ਆਪਣੀਆਂ ਵਾਧੂ ਚਮੜੀਆਂ ਤੋਂ ਛੁਟਕਾਰਾ ਪਾਉਣਾ ਚਾਹੁੰਦਾ ਹੈ, ਪਰ ਪੂਰੇ ਜ਼ੋਰ ਨਾਲ ਉਨ੍ਹਾਂ ਨੂੰ ਚਿੰਬੜਿਆ ਹੋਇਆ ਹੈ। ਉਹ ਨੰਗਾ ਹੋਣਾ ਚਾਹੁੰਦਾ ਹੈ, ਪਰ ਨਾਲ ਹੀ ਕੱਪੜੇ ਵੀ ਪਾਈ ਰੱਖਣੇ ਚਾਹੁੰਦਾਹੈ।

ਨੰਗੇ ਹੋਣ ਦਾ ਸਮਾਂ ਨੇੜੇ ਆ ਗਿਆ ਹੈ। ਮੈਂ ਤੁਹਾਡੀਆਂ ਵਾਧੂ ਚਮੜੀਆਂ, ਅਤੇ ਤੁਹਾਡੇ ਅੰਜੀਰ ਪੱਤਿਆਂ ਦੇ ਕੱਜਣ ਤੋਂ ਛੁਟਕਾਰਾ ਪਾਉਣ ਵਿੱਚ ਤੁਹਾਡੀ ਸਹਾਇਤਾ ਕਰਨ ਲਈ ਆਇਆ ਹਾਂ ਤਾਂ ਜੋ ਤੁਸੀਂ ਸੰਸਾਰ ਦੇ ਸਾਰੇ ਜਿਗਿਆਸੂਆਂ ਦੀ ਉਨ੍ਹਾਂ ਦੀਆਂ ਵਾਧੂ ਚਮੜੀਆਂ ਤੋਂ ਛੁਟਕਾਰਾ ਦਿਵਾਉਣ ਵਿੱਚ ਸਹਾਇਤਾ ਕਰ ਸਕੋ। ਮੈਂ ਸਿਰਫ਼ ਰਾਹ ਦੱਸਣਾ ਹੈ; ਆਪਣੇ ਪਰਦੇ ਹਰ ਕਿਸੇ ਨੂੰ ਖ਼ੁਦ ਉਤਾਰਨੇ ਪੈਣਗੇ, ਆਪਣੀਆਂ ਵਾਧੂ ਚਮੜੀਆਂ ਹਰ ਕਿਸੇ ਨੂੰ ਆਪ ਉਤਾਰਨੀਆਂ ਪੈਣਗੀਆਂ। ਇਹ ਕਾਰਜ ਭਾਵੇਂ ਕਿੰਨਾ ਵੀ ਕਸ਼ਟਦਾਇਕ ਹੋਵੇ, ਹਰ ਕਿਸੇ ਨੂੰ ਖ਼ੁਦ ਕਰਨਾ ਪਵੇਗਾ।

ਆਪਣੇ ਆਪ ਤੋਂ ਆਪਣੇ ਬਚਾਓ ਲਈ, ਕਿਸੇ ਕਰਾਮਾਤ ਦੀ ਉਡੀਕ ਨਾ ਕਰੋ, ਨਾ ਹੀ ਕਸ਼ਟ ਜਾਂ ਪੀੜਾ ਤੋਂ ਡਰੋ, ਕਿਉਂਕਿ ਅਣ-ਕੱਜਿਆ ਗਿਆਨ ਤੁਹਾਡੀ ਪੀੜਾ ਨੂੰ ਸਦੀਵੀ ਅਨੰਦ ਵਿੱਚ ਬਦਲ ਦੇਵੇਗਾ।

ਫਿਰ ਜੇ ਤੁਹਾਡਾ, 'ਦੈਵੀ-ਗਿਆਨ' ਦੀ ਨਗਨਤਾ ਵਿੱਚ ਆਪਣੇ ਆਪ ਨਾਲ ਸਾਹਮਣਾ ਹੋ ਜਾਵੇ ਅਤੇ ਜੇ ਪਰਮੇਸ਼ਰ ਤੁਹਾਨੂੰ ਬੁਲਾ ਕੇ ਪੁੱਛੇ: 'ਤੁਸੀਂ ਕਿੱਥੇ ਹੋ ?' ਤਾਂ ਤੁਸੀਂ ਸ਼ਰਮ ਮਹਿਸੂਸ ਨਹੀਂ ਕਰੋਗੇ, ਨਾ ਹੀ ਤੁਸੀਂ ਡਰੋਗੇ, ਨਾ ਹੀ ਤੁਸੀਂ ਪਰਮੇਸ਼ਰ ਤੋਂ ਛੁਪਣਾ ਚਾਹੋਗੇ। ਸਗੋਂ ਤੁਸੀਂ ਅਡੋਲ, ਬੰਧਨ-ਮੁਕਤ, ਦੈਵੀ-ਸ਼ਾਂਤੀ ਨਾਲ ਭਰਪੂਰ ਖੜ੍ਹੇ ਰਹੋਗੇ ਅਤੇ ਪਰਮੇਸ਼ਰ ਨੂੰ ਜਵਾਬ ਦਿਓਗੇ:

'ਸਾਡੇ ਪ੍ਰਭੂ, ਸਾਡੀ ਆਤਮਾ, ਸਾਡੀ ਹੋਂਦ, ਸਾਡੇ ਇੱਕੋ-ਇੱਕ ਸ੍ਵੈ, ਸਾਡੇ ਵੱਲ ਦੇਖੋ। ਸ਼ਰਮ, ਡਰ ਅਤੇ ਕਸ਼ਟ ਵਿੱਚ ਵੀ ਅਸੀਂ, ਨੇਕੀ ਤੇ ਬਦੀ ਦੇ ਉਸ ਲੰਮੇ, ਉੱਚੇ-ਨੀਵੇਂ, ਵਿੰਗੇ-ਟੇਢੇ ਰਾਹ ਉੱਤੇ–ਜਿਹੜਾ ਤੁਸੀਂ ਸਾਡੇ ਲਈ ਸਮੇਂ ਦੇ ਅਰੰਭ ਵਿੱਚ ਨਿਰਧਾਰਿਤ ਕਰ ਦਿੱਤਾ ਸੀ–ਨਿਰੰਤਰ ਚੱਲਦੇ ਰਹੇ ਹਾਂ। ਮਹਾਂ-ਬਿਰਹਾ ਸਾਨੂੰ ਪ੍ਰੇਰਨਾ ਦਿੰਦੀ ਰਹੀ। ਵਿਸ਼ਵਾਸ ਨੇ ਸਾਡੇ ਮਨ ਅਡੋਲ ਰੱਖੇ ਅਤੇ ਹੁਣ ਦੈਵੀ-ਗਿਆਨ ਨੇ ਸਾਡੇ ਬੋਝ ਉਤਾਰ ਦਿੱਤੇ ਹਨ, ਸਾਡੇ ਜ਼ਖ਼ਮ ਸੀ ਦਿੱਤੇ ਹਨ ਅਤੇ ਸਾਨੂੰ ਨੇਕੀ ਤੇ ਬਦੀ, ਜੀਵਨ ਤੇ ਮੌਤ ਤੋਂ ਮੁਕਤ, ਦ੍ਵੈਤ ਦੇ ਸਭ ਭਰਮਾਂ ਤੋਂ ਮੁਕਤ, ਤੁਹਾਡੇ ਸਰਬ-ਧਾਰਨੀ ਸ੍ਵੈ ਤੋਂ ਬਿਨਾਂ ਹਰ ਦੂਸਰੇ ਸ੍ਵੈ ਤੋਂ ਮੁਕਤ, ਤੁਹਾਡੀ ਹਜ਼ੂਰੀ

ਵਿੱਚ ਲੈ ਆਂਦਾ ਹੈ। ਆਪਣੇ ਨੰਗੇਜ ਨੂੰ ਛੁਪਾਉਣ ਲਈ ਕੋਈ ਵੀ ਕੱਜਣ ਪਹਿਨੇ ਬਿਨਾਂ, ਅਸੀਂ ਨਿਸ਼ੰਗ, ਪ੍ਰਕਾਸ਼ਵਾਨ ਤੇ ਨਿਰਭੈ ਤੁਹਾਡੇ ਸਾਹਮਣੇ ਖੜ੍ਹੇ ਹਾਂ। ਦੇਖੋ, ਅਸੀਂ ਇੱਕ ਹੋ ਗਏ ਹਾਂ, ਦੇਖੋ, ਅਸੀਂ ਆਤਮ-ਵਿਜੈ ਪ੍ਰਾਪਤ ਕਰ ਲਈ ਹੈ।'

ਅਤੇ ਪਰਮੇਸ਼ਰ ਤੁਹਾਨੂੰ ਅਨੰਤ 'ਪ੍ਰੇਮ' ਨਾਲ ਗਲੇ ਲਾ ਲਵੇਗਾ ਅਤੇ ਤੁਹਾਨੂੰ ਸਿੱਧਾ, ਆਪਣੇ ਜੀਵਨ-ਬਿਰਛ ਕੋਲ ਲੈ ਜਾਵੇਗਾ।

ਇਹ ਸਿੱਖਿਆ ਮੈਂ 'ਨੂਹ' ਨੂੰ ਦਿੱਤੀ ਸੀ।

ਓਹੀ ਸਿੱਖਿਆ ਮੈਂ ਤੁਹਾਨੂੰ ਦੇ ਰਿਹਾ ਹਾਂ।

*ਨਰੌਂਦਾ:* 'ਮੁਰਸ਼ਦ' ਨੇ, ਅੰਗੀਠੀ ਦੁਆਲੇ ਬੈਠੇ ਲੋਕਾਂ ਨੂੰ ਇਸ ਤਰ੍ਹਾਂ ਕਿਹਾ ਸੀ।

## ਰਾਤ੍ਰੀ ਦੇ ਅਨੂਪਮ ਗਵੱਈਏ ਬਾਰੇ

ਨਰੌਂਦਾ: ਜਿਸ ਤਰ੍ਹਾਂ ਕੋਈ ਘਰੋਂ ਬੇ-ਘਰ ਹੋਇਆ ਵਿਅਕਤੀ, ਆਪਣੇ ਘਰ ਲਈ ਤਰਸਦਾ ਹੈ, ਪਰਦੇਸ ਵਿੱਚ ਗਿਆ ਕੋਈ ਪਰਦੇਸੀ ਆਪਣੇ ਦੇਸ ਲਈ ਤਰਸਦਾ ਹੈ, ਉਸੇ ਤਰ੍ਹਾਂ ਅਸੀਂ ਸਾਰੇ ਆਪਣੇ ਪਰਬਤੀ-ਨਿਵਾਸ ਲਈ ਤਰਸ ਰਹੇ ਸੀ, ਜਿਸ ਦਾ ਰਾਹ ਬਰਫ਼ੀਲੀਆਂ ਹਵਾਵਾਂ ਅਤੇ ਬਰਫ਼ ਦੇ ਢੇਰਾਂ ਨੇ, ਸਾਰਾ ਸਾਲ ਬੰਦ ਰੱਖਿਆ ਸੀ। ਮੁਰਸ਼ਦ ਨੇ ਸਾਨੂੰ ਪਰਬਤੀ-ਨਿਵਾਸ ਉੱਤੇ ਲੈ ਜਾਣ ਲਈ ਬਸੰਤ ਰੁੱਤ ਦੀ ਇੱਕ ਅਜਿਹੀ ਰਾਤ ਚੁਣੀ, ਜਿਸ ਦੀਆਂ ਅੱਖਾਂ ਕੋਮਲ ਤੇ ਚਮਕੀਲੀਆਂ ਸਨ, ਜਿਸ ਦਾ ਸਾਹ ਨਿੱਘਾ ਤੇ ਸੁਗੰਧਿਤ ਸੀ ਅਤੇ ਜਿਸ ਦਾ ਹਿਰਦਾ ਸੰਵੇਦਨਸ਼ੀਲ ਤੇ ਸਚੇਤ ਸੀ।

ਉਹ ਅੱਠ ਪੱਧਰੇ ਪਰਬਤ, ਜਿਹੜੇ ਸਾਡੇ ਬੈਠਣ ਦੇ ਕੰਮ ਆਉਂਦੇ ਸਨ, ਪਹਿਲੋਂ ਵਾਂਗ ਹੀ ਉਸੇ ਅਰਧ-ਚੱਕਰ ਦੀ ਤਰਤੀਬ ਵਿੱਚ ਰੱਖੇ ਹੋਏ ਸਨ, ਜਿਸ ਵਿੱਚ ਉਹ ਉਸ ਦਿਨ ਸਨ, ਜਦ ਮੁਰਸ਼ਦ ਨੂੰ ਬੇਸਾਰ ਲੈ ਜਾਇਆ ਗਿਆ ਸੀ। ਪ੍ਰਤੱਖ ਸੀ ਕਿ ਉਸ ਦਿਨ ਤੋਂ ਬਾਅਦ ਕੋਈ ਵੀ ਪਰਬਤੀ-ਨਿਵਾਸ ਉੱਤੇ ਨਹੀਂ ਸੀ ਗਿਆ।

ਸਾਡੇ ਵਿੱਚੋਂ ਹਰ ਇੱਕ ਆਪਣੀ ਹਮੇਸ਼ਾ ਵਾਲੀ ਥਾਂ 'ਤੇ ਬੈਠ ਗਿਆ ਅਤੇ ਮੁਰਸ਼ਦ ਦੇ ਬੋਲਣ ਦੀ ਉਡੀਕ ਕਰਨ ਲੱਗਾ। ਪਰ ਉਹਨੇ ਆਪਣੀ ਜ਼ਬਾਨ ਨਾ ਖੋਲ੍ਹੀ। ਪੁੰਨਿਆ ਦੇ ਚੰਦ ਨੇ ਵੀ, ਜਿਹੜਾ ਸਾਡੇ ਵੱਲ ਇਸ ਤਰ੍ਹਾਂ ਦੇਖ ਰਿਹਾ ਸੀ, ਜਿਵੇਂ ਸਾਨੂੰ ਜੀ ਆਇਆਂ ਕਹਿ ਰਿਹਾ ਹੋਵੇ, ਬਹੁਤ ਆਸ਼ਾ ਦੇ ਨਾਲ, ਮੁਰਸ਼ਦ ਦੇ ਬੁੱਲ੍ਹਾਂ ਉੱਤੇ ਟਿਕਟਿਕੀ ਲਾਈ ਹੋਈ ਸੀ। ਇੱਕ ਟਿੱਲੇ ਤੋਂ ਦੂਜੇ ਟਿੱਲੇ ਤਕ ਡਿੱਗਦੇ ਪਹਾੜੀ ਝਰਨਿਆਂ ਨੇ ਰਾਤ੍ਰੀ ਨੂੰ ਆਪਣੇ ਉੱਚੇ ਗੂੰਜਦੇ ਤਰਾਨਿਆਂ ਨਾਲ ਭਰਪੂਰ ਕੀਤਾ ਹੋਇਆ ਸੀ। ਕਦੇ-ਕਦੇ ਕਿਸੇ ਉੱਲੂ ਦੀ ਘੂ-ਘੂ ਜਾਂ ਕਿਸੇ ਬੀਂਡੇ ਦੇ ਗੀਤ ਦੀਆਂ ਟੁੱਟਵੀਆਂ ਸੁਰਾਂ, ਸਾਡੇ ਕੰਨਾਂ ਵਿੱਚ ਪੈਂਦੀਆਂ ਸਨ।

ਡੂੰਘੀ, ਸਾਹ ਘੁੱਟਵੀਂ ਖ਼ਾਮੋਸ਼ੀ ਨਾਲ, ਅਸੀਂ ਬਹੁਤ ਦੇਰ ਤਕ ਇੰਤਜ਼ਾਰ ਕਰਦੇ ਰਹੇ। ਫਿਰ ਉਹਨੇ ਆਪਣਾ ਸਿਰ ਚੁੱਕਿਆ ਅਤੇ ਅੱਧ-ਮੀਚੀਆਂ ਅੱਖਾਂ ਖੋਲ੍ਹ ਕੇ ਇਸ ਤਰ੍ਹਾਂ ਕਹਿਣਾ ਸ਼ੁਰੂ ਕੀਤਾ:

***ਮੀਰਦਾਦ:*** ਇਸ ਰਾਤ ਦੀ ਸ਼ਾਂਤੀ-ਭਰੀ ਚੁੱਪ ਵਿੱਚ ਮੀਰਦਾਦ ਤੁਹਾਨੂੰ ਰਾਤ੍ਰੀ ਦੇ ਗੀਤ ਸੁਣਵਾਉਣਾ ਚਾਹੁੰਦਾ ਹੈ। ਰਾਤ ਦੀ ਸੰਗੀਤ-ਮੰਡਲੀ ਨੂੰ ਧਿਆਨ ਨਾਲ ਸੁਣੋ ਕਿਉਂਕਿ ਰਾਤ੍ਰੀ ਸੱਚ-ਮੁੱਚ ਹੀ ਇੱਕ ਅਨੁਪਮ ਗਵੱਈਆ ਹੈ। ਭੂਤ ਦੀਆਂ ਸਭ ਤੋਂ ਹਨੇਰੀਆਂ ਤ੍ਰੇੜਾਂ ਵਿੱਚੋਂ; ਭਵਿੱਖ ਦੇ ਸਭ ਤੋਂ ਵੱਧ ਚਮਕਦੇ ਕਿਲ੍ਹਿਆਂ ਵਿੱਚੋਂ; ਗਗਨਾਂ ਦੇ ਬੁਰਜਾਂ ਵਿੱਚੋਂ ਤੇ ਧਰਤੀ ਦੀਆਂ ਡੂੰਘਾਈਆਂ ਵਿੱਚੋਂ, ਰਾਤ ਦੇ ਸੁਰ ਬਹੁਤ ਜ਼ੋਰ ਤੇ ਤੇਜ਼ੀ ਨਾਲ, ਬ੍ਰਹਿਮੰਡ ਦੇ ਸਭ ਤੋਂ ਦੂਰ-ਦੁਰਾਡੇ ਕੋਨਿਆਂ ਤੱਕ ਪਹੁੰਚਦੇ ਹਨ। ਤੁਹਾਡੇ ਕੰਨਾਂ ਦੁਆਲੇ ਉਹ ਮਹਾਨ ਤਰੰਗਾਂ ਵਾਂਗ ਗੂੰਜਦੇ ਰਹਿੰਦੇ ਹਨ। ਆਪਣੇ ਕੰਨਾਂ ਦਾ ਬੋਝ ਉਤਾਰੋ ਤਾਂ ਜੋ ਤੁਸੀਂ ਉਨ੍ਹਾਂ ਨੂੰ ਭਲੀ-ਭਾਂਤ ਸੁਣ ਸਕੋ।

ਜੋ ਕੁਝ ਹੱਲੇ-ਗੁੱਲੇ, ਸ਼ੋਰ-ਸ਼ਰਾਬੇ ਅਤੇ ਕਾਹਲ-ਨਾਲ ਭਰਿਆ ਹੋਇਆ ਦਿਨ ਬੇਪਰਵਾਹੀ ਨਾਲ ਮਿਟਾ ਦਿੰਦਾ ਹੈ, ਕਾਹਲ ਤੋਂ ਮੁਕਤ ਰਾਤ, ਉਸ ਨੂੰ ਆਪਣੇ ਪਲ-ਭਰ ਦੇ ਜਾਦੂ ਨਾਲ ਮੁੜ ਸੁਰਜੀਤ ਕਰ ਦਿੰਦੀ ਹੈ। ਕੀ ਚੰਦ ਤੇ ਤਾਰੇ ਦਿਨ ਦੀ ਤੇਜ਼ ਰੋਸ਼ਨੀ ਵਿੱਚ ਛੁਪ ਨਹੀਂ ਜਾਂਦੇ? ਜਿਸ ਨੂੰ ਦਿਨ ਕਲਪਨਾ ਅਤੇ ਝੂਠੇ ਵਿਸ਼ਵਾਸ ਦੀ ਮਿਲਾਵਟ ਵਿੱਚ ਡੋਬ ਦਿੰਦਾ ਹੈ, ਰਾਤ ਉਸ ਨੂੰ ਮਿਣੇ-ਤੋਲੇ ਵਿਸਮਾਦ ਵਿੱਚ ਦੂਰ-ਦੂਰ ਤਕ ਗਾਉਂਦੀ ਹੈ। ਹੋਰ ਤਾਂ ਹੋਰ, ਜੜੀਆਂ-ਬੂਟੀਆਂ ਦੇ ਸੁਪਨੇ ਵੀ ਰਾਤ ਦੀ ਸੰਗੀਤ-ਮੰਡਲੀ ਦੀ ਰੌਣਕ ਨੂੰ ਚਾਰ ਚੰਦ ਲਾ ਦਿੰਦੇ ਹਨ।

ਜਿਸ ਸਮੇਂ ਉਹ ਅਕਾਸ਼ਾਂ ਵਿੱਚ ਝੂਮਦੇ ਲੰਘਦੇ ਹਨ,<br>
ਗ੍ਰਹਿਆਂ ਦੀ ਸ਼ੂਕ ਸੁਣੋ:<br>
ਉਨ੍ਹਾਂ ਨੂੰ ਲੋਰੀਆਂ ਦਿੰਦੇ ਸੁਣੋ<br>
ਦਲਦਲੀ ਰੇਤ ਦੇ ਪੰਘੂੜੇ ਵਿੱਚ ਸੁੱਤੇ ਪਏ<br>
ਦਿਓ-ਕੱਦ ਬਾਲਕ ਨੂੰ,<br>
ਭਿਖਾਰੀ ਦੇ ਚੀਥੜੇ ਪਾਈ ਫਿਰਦੇ ਬਾਦਸ਼ਾਹ ਨੂੰ,<br>
ਜ਼ੰਜੀਰਾਂ ਬੇੜੀਆਂ ਵਿੱਚ ਬੱਝੀ ਹੋਈ ਬਿਜਲੀ ਨੂੰ—<br>
ਪੋਤੜਿਆਂ ਵਿੱਚ ਲਪੇਟੇ ਹੋਏ ਰੱਬ ਨੂੰ।<br>
ਧਰਤੀ ਦੀ ਅਵਾਜ਼ ਸੁਣੋ,<br>
ਜੋ ਇੱਕੋ ਸਮੇਂ ਪ੍ਰਸੂਤ ਪੀੜ ਨਾਲ ਕੁਰਲਾਉਂਦੀ ਹੈ,

ਦੁੱਧ ਚੁੰਘਾਉਂਦੀ ਹੈ, ਪਾਲਦੀ ਹੈ, ਵਿਆਹੁੰਦੀ ਹੈ,
ਤੇ ਅੰਤ ਨੂੰ ਆਪ ਹੀ ਕਬਰ ਵਿੱਚ ਲਿਟਾਉਂਦੀ ਹੈ।
ਜੰਗਲ ਵਿੱਚ ਅਨੇਕ ਦਰਿੰਦੇ ਸ਼ਿਕਾਰ ਲਈ ਭੌਂਦੇ ਹਨ,
ਚੀਰ-ਫਾੜ ਕਰਦੇ, ਚੀਰ-ਫਾੜ ਹੁੰਦੇ, ਹਵਾਂਕਦੇ, ਗਾਉਂਦੇ ਹਨ;
ਸੁਣੋ, ਕਿੰਨੇ ਹੀ ਕੀੜੇ ਢਿੱਡ ਭਾਰ ਮੰਜ਼ਲਾਂ ਮਾਰਦੇ ਹਨ
ਕਈ ਹੋਰ, ਦਿਲ ਦੇ ਵੇਗ ਗਾ ਕੇ ਉਚਾਰਦੇ ਹਨ,
ਤੇ ਪੰਛੀ ਸੁਪਨਿਆਂ ਵਿੱਚ ਰੀਹਰਸਲਾਂ ਰਚਾਉਂਦੇ ਹਨ,
ਚਰਾਗਾਹਾਂ ਬਾਤਾਂ ਪਾਉਂਦੀਆਂ ਹਨ, ਨਾਲੇ ਗੀਤ ਗਾਉਂਦੇ ਹਨ,
ਬਿਰਛ ਤੇ ਬੂਟੇ ਹਰ ਸਾਹ ਨਾਲ
ਮੌਤ ਦੇ ਪਿਆਲਿਆਂ 'ਚੋਂ ਜ਼ਿੰਦਗੀ ਦੇ ਜਾਮ ਉਡਾਉਂਦੇ ਹਨ।

ਪਹਾੜ ਦੀ ਚੋਟੀ ਤੋਂ, ਤੇ ਵਾਦੀ ਦੇ ਵਿਚਕਾਰ;
ਰੇਗਿਸਤਾਨ ਤੋਂ ਸਮੁੰਦਰ ਤੋਂ;
ਹਵਾ ਕੋਲੋਂ ਤੇ ਮਿੱਟੀ ਦੇ ਢੇਲੇ ਹੇਠੋਂ
ਸਮੇਂ ਵਿੱਚ ਛੁਪੇ ਰੱਬ ਲਈ
ਆਉਂਦੀ ਏ ਵੰਗਾਰ।

ਸੰਸਾਰ ਦੀਆਂ ਮਾਵਾਂ ਨੂੰ ਸੁਣੋ—
ਜ਼ਾਰ-ਜ਼ਾਰ ਰੋਂਦਿਆਂ ਕੀਰਨੇ ਪਾਉਂਦਿਆਂ,
ਤੇ ਸੰਸਾਰ ਦੇ ਪਿਤਾਵਾਂ ਨੂੰ ਸੁਣੋ—
ਬੁਰੇ ਹਾਲ ਚੀਕਦਿਆਂ, ਕੁਰਲਾਉਂਦਿਆਂ।
ਸੁਣੋ ਉਨ੍ਹਾਂ ਦੇ ਪੁੱਤਰਾਂ ਤੇ ਧੀਆਂ ਨੂੰ,
ਜੋ ਬੰਦੂਕਾਂ ਵੱਲ ਦੌੜਦੇ ਤੇ ਬੰਦੂਕਾਂ ਤੋਂ ਦੌੜਦੇ,
ਰੱਬ ਨੂੰ ਕੋਸਦੇ ਤੇ ਕਿਸਮਤ ਨੂੰ
ਲਾਹਣਤਾਂ ਪਾਉਂਦੇ ਨਹੀਂ ਥੱਕਦੇ।
ਨਫ਼ਰਤ ਵਿੱਚ ਜਿਊਂਦੇ ਤੇ ਪ੍ਰੇਮ ਪ੍ਰੀਤ ਜਤਾਉਂਦੇ,
ਜੋਸ਼ ਦੀਆਂ ਘੁੱਟਾਂ ਪੀਂਦੇ, ਡਰਾਂ ਦੇ ਮੁੜ੍ਹਕੇ ਵਗਾਉਂਦੇ,,

ਮੁਸਕਾਨਾਂ ਬੀਜਦੇ, ਹੰਝੂਆਂ ਦੀਆਂ ਫ਼ਸਲਾਂ ਵੱਢਦੇ,
ਉਮਡ ਰਹੇ ਹੜ੍ਹਾਂ ਦੀ
ਆਪਣੇ ਲਾਲ ਲਹੂ ਨਾਲ ਪਿਆਸ ਚਮਕਾਉਂਦੇ।

ਸੁਣੋ ਉਨ੍ਹਾਂ ਦੇ ਭੁੱਖ-ਮਾਰੇ ਪੇਟਾਂ ਨੂੰ ਪਿਚਕਦੇ ਹੋਏ,
ਤੇ ਉਨ੍ਹਾਂ ਦੀਆਂ ਸੁੱਜੀਆਂ ਪਲਕਾਂ ਨੂੰ ਝਪਕਦੇ ਹੋਏ,
ਤੇ ਉਨ੍ਹਾਂ ਦੀਆਂ ਸੁੱਕੀਆਂ ਮੁਰਝਾਈਆਂ ਉਂਗਲਾਂ ਨੂੰ
ਆਪਣੀ ਆਸ ਦੀ ਲਾਸ਼ ਵੱਲ
ਕਿਸੇ ਅੰਨ੍ਹੇ ਵਾਂਗਰਾਂ ਟੋਹ-ਟੋਹ ਕੇ ਲਪਕਦੇ ਹੋਏ;
ਕਿਸ ਤਰ੍ਹਾਂ ਦਿਲ ਉਨ੍ਹਾਂ ਦੇ ਫੈਲਦੇ ਤੇ ਟੁਟਦੇ ਹਨ
ਥੱਬਿਆਂ ਦੇ ਥੱਬੇ ਤੇ ਢੇਰਾਂ ਦੇ ਢੇਰ।

ਸੁਣੋ ਤੁਸੀਂ ਸ਼ੈਤਾਨੀ ਇੰਜਣਾਂ ਨੂੰ ਦਨਦਨਾਉਂਦੇ,
ਤੇ ਮਾਣ-ਮੱਤੇ ਸ਼ਹਿਰਾਂ ਨੂੰ ਥੇਹਾਂ ਵਿੱਚ ਵਟਾਉਂਦੇ,
ਤੇ ਸ਼ਕਤੀਸ਼ਾਲੀ ਕਿਲ੍ਹਿਆਂ ਨੂੰ
ਆਪਣੀ ਹੀ ਮੌਤ ਦੇ ਘੜਿਆਲ ਵਜਾਉਂਦੇ।
ਅਤੇ ਜਿਹੜੀਆਂ ਯਾਦਗਾਰਾਂ ਕੱਲ੍ਹ ਸਨ ਮਾਣ ਹੰਢਾਉਂਦੀਆਂ
ਅੱਜ ਓਹੀ ਚਿੱਕੜਾਂ ਤੇ ਲਹੂਆਂ ਵਿੱਚ ਨ੍ਹਾਉਂਦੀਆਂ।

ਸੁਣੋ ਸੱਚੇ ਲੋਕਾਂ ਦੀਆਂ ਅਰਜੋਈਆਂ
ਹਵਸ ਦੀਆਂ ਚੀਕਾਂ ਨਾਲ ਗੱਡ-ਮੱਡ ਹੋਈਆਂ,
ਤੇ ਸੁਣੋ ਬੱਚਿਆਂ ਦੀ ਤੋਤਲੀ ਗੱਲ-ਬਾਤ,
ਦੁਸ਼ਟਾਂ ਦੀ ਬਕਬਕ ਨਾਲ ਹੋਈ ਜਾਂਦੀ ਇੱਕ ਸੁਰ,
ਤੇ ਕਿਸੇ ਕੰਨਿਆਂ ਦੀ ਸੰਗ-ਭਰੀ ਮੁਸਕਾਨ
ਵੇਸਵਾ ਦੇ ਚਹਿਚਹਾਉਂਦੇ ਕਪਟਾਂ ਨਾਲ ਹੁੰਦੀ ਜਾਂਦੀ ਇੱਕ ਜਾਨ।
ਤੇ ਅਨੰਦਮਈ ਮਸਤੀ ਜੋ ਇੱਕ ਸੂਰਮੇ ਨੂੰ ਆਉਂਦੀ
ਕਿਸੇ ਲੁੱਚੇ-ਲਫ਼ੰਗੇ ਦੀਆਂ ਸੋਚਾਂ ਗੁਣਗੁਣਾਉਂਦੀ।

ਜਿੱਥੇ ਵੀ ਕੋਈ ਕਬੀਲਾ ਜਿਗਰਾ ਵਸਦਾ ਹੈ,
ਤੰਬੂ ਵਿੱਚ ਜਾਂ ਛਪਰੀ ਵਿੱਚ, ਕੁਝ ਵੀ ਹੋਵੇ,
ਓਥੇ ਰਾਤ ਦੀਆਂ ਤੁਰੀਆਂ 'ਚੋਂ
ਮਨੁੱਖਾਂ ਦੇ ਲੜਨ ਮਰਨ ਦਾ ਹੀ ਇੱਕ ਗੀਤ ਗੂੰਜਦਾ ਹੈ।

ਪਰ ਰਾਤ ਦੀ ਜਾਦੂਗਰਨੀ ਲੋਰੀਆਂ, ਵੰਗਾਰਾਂ,
ਜੰਗੀ ਤਰਾਨਿਆਂ ਤੇ ਹੋਰ ਸਭ ਕੁਝ ਨੂੰ
ਇੱਕ ਅਜਿਹੇ ਸੂਖਮ ਗੀਤ ਵਿੱਚ ਸਮੋ ਲੈਂਦੀ ਹੈ,
ਜੋ ਕੰਨ ਨੂੰ ਸੁਣਾਈ ਨਹੀਂ ਦਿੰਦਾ।
ਇੱਕ ਗੀਤ ਅਜਿਹਾ ਸ਼ਾਨਦਾਰ,
ਆਪਣੇ ਪਸਾਰ ਵਿੱਚ ਏਡਾ ਮਹਾਨ,
ਆਪਣੀ ਸੁਰ ਵਿੱਚ ਏਨਾ ਡੂੰਘਾ,
ਆਪਣੀ ਟੇਕ ਵਿੱਚ ਸ਼ਹਿਦ ਸਮਾਨ,
ਕਿ ਉਹਦੇ ਮੁਕਾਬਲੇ 'ਤੇ
ਫ਼ਰਿਸ਼ਤਿਆਂ ਦੀਆਂ ਸੰਗੀਤ-ਮੰਡਲੀਆਂ ਤੇ ਤਰਾਨੇ
ਨਿਰਾ ਅਰਥਹੀਣ ਸ਼ੋਰ ਹੋਣ ਦਾ ਪ੍ਰਭਾਵ ਪਾਉਣ।
ਉਹ ਹੈ ਆਤਮ-ਵਿਜਈ ਦਾ ਵਿਜੈ ਗਾਨ।

ਰਾਤ ਦੀ ਗੋਦ ਵਿੱਚ ਊਂਘਦੇ ਪਰਬਤ,
ਯਾਦਾਂ ਵਿੱਚ ਡੁੱਬੇ ਥਲ ਤੇ ਉਨ੍ਹਾਂ ਦੇ ਟਿੱਬੇ।
ਰਾਤਾਂ ਨੂੰ ਨਿੰਦਰਾਏ ਸਮੁੰਦਰ,
ਤੇ ਅਕਾਸ਼ ਵਿੱਚ ਭਾਉਂਦੇ ਤਾਰੇ,
ਮੋਇਆਂ ਦੇ ਸ਼ਹਿਰਾਂ ਦੇ ਵਸਨੀਕ,
ਪਵਿੱਤਰ ਤ੍ਰੀਆਤਮਾ, ਪ੍ਰਭੂ-ਇੱਛਾ ਤੇ
ਆਤਮ-ਵਿਜਈ ਮਨੁੱਖ ਦੀ ਜੈ ਬੁਲਾਉਂਦੇ,
ਤੇ ਉਹਨੂੰ ਜੀ ਆਇਆਂ ਕਹਿੰਦੇ।

ਸੁਭਾਗੇ ਹਨ ਉਹ ਜਿਹੜੇ ਸੁਣਦੇ ਹਨ ਤੇ ਸਮਝਦੇ ਹਨ;
ਸੁਭਾਗੇ ਹਨ ਉਹ ਜਿਹੜੇ, ਜਦ ਰਾਤ ਨਾਲ ਇਕੱਲੇ ਹੁੰਦੇ ਹਨ;

ਖ਼ੁਦ ਨੂੰ ਰਾਤ ਜਿਹਾ ਹੀ ਸ਼ਾਂਤ,
ਗੰਭੀਰ ਤੇ ਵਿਸ਼ਾਲ ਮਹਿਸੂਸ ਕਰਦੇ ਹਨ;
ਜਿਨ੍ਹਾਂ ਦੇ ਚਿਹਰਿਆਂ 'ਤੇ ਰਾਤਾਂ ਨੂੰ ਹਨੇਰੇ ਵਿੱਚ ਕੀਤੇ ਕੁਕਰਮਾਂ
ਦੀਆਂ ਫਿਟਕਾਰਾਂ ਨਹੀਂ ਝਲਕਦੀਆਂ।
ਜਿਨ੍ਹਾਂ ਦੀਆਂ ਪਲਕਾਂ ਵਿੱਚ ਉਹ ਹੰਝੂ ਨਹੀਂ ਰੜਕਦੇ
ਜਿਹੜੇ ਉਨ੍ਹਾਂ ਨੇ ਭਰਾ ਮਨੁੱਖਾਂ ਦੀਆਂ ਅੱਖਾਂ ਵਿੱਚੋਂ ਕੇਰੇ ਸਨ।
ਜਿਨ੍ਹਾਂ ਦੇ ਹੱਥਾਂ ਨੂੰ ਸ਼ਰਾਰਤ ਤੇ ਤਮਾਂ ਨੇ ਤਲਖ਼ੀ ਨਹੀਂ ਮਲੀ ਹੋਈ;
ਜਿਨ੍ਹਾਂ ਦੇ ਕੰਨ ਉਨ੍ਹਾਂ ਦੀਆਂ ਹਵਸਾਂ ਦੇ ਸ਼ੂਕਣ ਦੇ ਸਤਾਏ ਹੋਏ ਨਹੀਂ।
ਜਿਨ੍ਹਾਂ ਦੇ ਵਿਚਾਰਾਂ ਨੂੰ ਉਨ੍ਹਾਂ ਦੀਆਂ ਹਵਸਾਂ ਤੇ
ਸੋਚਾਂ ਨੇ ਨਹੀਂ ਡੰਗਿਆ ਹੋਇਆ,
ਜਿਨ੍ਹਾਂ ਦੇ ਦਿਲ ਭਾਂਤ-ਭਾਂਤ ਦੀਆਂ ਚਿੰਤਾਵਾਂ ਦੇ ਛੱਤੇ ਨਹੀਂ,
ਜਿਹੜੀਆਂ ਸਮੇਂ ਦੀ ਹਰ ਨੁੱਕਰ ਤੋਂ
ਦਲ ਬੰਨ੍ਹ ਕੇ ਤੁਰ ਆਈਆਂ ਹੋਣ।
ਜਿਨ੍ਹਾਂ ਦੇ ਡਰ ਉਨ੍ਹਾਂ ਦੀਆਂ ਸੋਚਾਂ ਵਿੱਚ
ਖੁੱਡਾਂ ਪੁੱਟ ਕੇ ਨਹੀਂ ਬੈਠੇ ਹੋਏ;
ਜਿਹੜੇ ਰਾਤ ਦੀ ਦਲੇਰੀ ਨਾਲ ਕਹਿ ਸਕਦੇ ਹਨ:
ਸਾਨੂੰ ਦਿਨ ਦੇ ਦਰਸ਼ਨ ਕਰਾਓ
ਤੇ ਦਿਨ ਨੂੰ ਕਹਿ ਸਕਦੇ ਹਨ, ਸਾਨੂੰ ਰਾਤ ਨਾਲ ਮਿਲਾਓ,
ਅਤੇ ਤੀਹਰੇ ਸੁਭਾਗੇ ਹਨ ਉਹ ਜਿਹੜੇ ਜਦ ਰਾਤ ਕੋਲ ਇਕੱਲੇ ਹੋਣ
ਅਤੇ ਅਨੰਤ ਹੋਣਾ ਮਹਿਸੂਸ ਕਰਦੇ ਹੋਣ।
ਰਾਤ ਕੇਵਲ ਉਨ੍ਹਾਂ ਲਈ ਹੀ,
ਆਤਮ-ਵਿਜਈ ਦਾ ਗੀਤ ਗਾਉਂਦੀ ਹੈ।

ਜੇ ਤੁਸੀਂ ਉੱਚੇ ਸਿਰ ਨਾਲ, ਵਿਸ਼ਵਾਸ ਨਾਲ ਚਮਕਦੀਆਂ ਅੱਖਾਂ ਨਾਲ, ਦਿਨ ਦੀਆਂ ਊਜਾਂ ਦਾ ਟਾਕਰਾ ਕਰਨਾ ਚਾਹੁੰਦੇ ਹੋ, ਤਾਂ ਇਕਦਮ ਰਾਤ ਨਾਲ ਮਿੱਤਰਤਾ ਪਾਉਣ ਦਾ ਜਤਨ ਕਰੋ।

ਰਾਤ ਨਾਲ ਮਿੱਤਰਤਾ ਪਾਓ। ਆਪਣੇ ਹਿਰਦੇ ਨੂੰ, ਆਪਣੇ ਹੀ ਜੀਵਨ ਦੇ ਲਹੂ ਨਾਲ ਚੰਗੀ ਤਰ੍ਹਾਂ ਧੋ ਕੇ, ਉਸ ਨੂੰ ਰਾਤ ਦੇ ਹਿਰਦੇ ਵਿੱਚ ਰੱਖ ਦਿਓ। ਆਪਣੀਆਂ

ਨੰਗੀਆਂ, ਨਿਰਮਲ ਕਾਮਨਾਵਾਂ ਰਾਤ ਦੀ ਛਾਤੀ ਨੂੰ ਸੌਂਪ ਦਿਓ ਅਤੇ 'ਦੈਵੀ-ਗਿਆਨ' ਦੁਆਰਾ ਸੁਤੰਤਰ ਹੋਣ ਦੀ ਕਾਮਨਾ ਤੋਂ ਬਿਨਾਂ, ਬਾਕੀ ਸਭ ਕਾਮਨਾਵਾਂ ਨੂੰ ਉਹਦੇ ਕਦਮਾਂ 'ਤੇ ਕੁਰਬਾਨ ਕਰ ਦਿਓ। ਫਿਰ ਦਿਨ ਦਾ ਚਲਾਇਆ ਹੋਇਆ ਕੋਈ ਤੀਰ ਤੁਹਾਨੂੰ ਨਹੀਂ ਪੋਹ ਸਕੇਗਾ ਅਤੇ ਰਾਤ ਸਾਰੇ ਸੰਸਾਰ ਸਾਹਮਣੇ ਸ਼ਾਹਦੀ ਭਰੇਗੀ ਕਿ ਤੁਸੀਂ ਸੱਚ-ਮੁੱਚ ਹੀ ਆਤਮ-ਵਿਜਈ ਹੋ।

ਭਾਵੇਂ ਤਪਦੇ ਦਿਨ ਤੁਹਾਨੂੰ ਏਧਰ-ਓਧਰ
ਉਛਾਲੀ ਜਾਂਦੇ ਹੋਣ
ਤੇ ਤਾਰਿਆਂ ਤੋਂ ਸੱਖਣੀਆਂ ਰਾਤਾਂ ਤੁਹਾਨੂੰ
ਉਦਾਸੀ ਵਿੱਚ ਲਪੇਟ ਲੈਣ,
ਤੇ ਤੁਹਾਨੂੰ ਸੰਸਾਰ ਦੇ ਚੁਰਾਹੇ 'ਤੇ ਪਟਕ ਦਿੱਤਾ ਜਾਵੇ,
ਤੇ ਰਾਹ ਦਿਖਾਉਣ ਵਾਲੀ ਕੋਈ ਪੈੜ ਜਾਂ ਨਿਸ਼ਾਨ ਨਜ਼ਰ ਨਾ ਆਵੇ,
ਫਿਰ ਵੀ ਤੁਸੀਂ ਕਿਸੇ ਵਿਅਕਤੀ ਜਾਂ ਸਥਿਤੀ ਤੋਂ ਨਹੀਂ ਡਰੋਗੇ,
ਤੇ ਤੁਹਾਡੇ ਮਨ ਵਿੱਚ ਸੰਸੇ ਦਾ ਪਰਛਾਵਾਂ ਤਕ ਨਹੀਂ ਹੋਵੇਗਾ।
ਦਿਨ ਤੇ ਰਾਤਾਂ, ਵਿਅਕਤੀ ਅਤੇ ਵਸਤਾਂ,
ਦੇਰ-ਸਵੇਰ ਤੁਹਾਨੂੰ ਢੂੰਡਣਗੇ ਤੇ ਹੱਥ ਜੋੜ ਕੇ ਕਹਿਣਗੇ,
ਸਾਨੂੰ ਆਪਣਾ ਹੁਕਮ ਸੁਣਾਓ,
ਸਾਡੇ ਉੱਤੇ ਹੁਕਮ ਚਲਾਓ।
ਕਿਉਂਕਿ ਤੁਸੀਂ ਰਾਤ ਦਾ ਵਿਸ਼ਵਾਸ ਜਿੱਤ ਲਿਆ ਹੈ,
ਤੇ ਜੋ ਕੋਈ ਰਾਤ ਦਾ ਵਿਸ਼ਵਾਸ ਜਿੱਤ ਲੈਂਦਾ ਹੈ,
ਆਉਣ ਵਾਲੇ ਦਿਨ ਉੱਤੇ ਅਰਾਮ ਨਾਲ ਹੁਕਮ ਚਲਾ ਸਕਦਾ ਹੈ।
ਰਾਤ ਦੇ ਦਿਲ ਨੂੰ ਧਿਆਨ ਨਾਲ ਸੁਣੋ,
ਕਿਉਂਕਿ ਉਹਦੇ ਅੰਦਰ ਆਤਮ-ਵਿਜਈ ਦਾ ਦਿਲ ਧੜਕਦਾ ਹੈ।

ਜੇ ਮੇਰੇ ਕੋਲ ਹੰਝੂ ਹੁੰਦੇ ਤਾਂ ਮੈਂ ਉਹ ਅੱਜ ਰਾਤ ਪੇਸ਼ ਕਰ ਦਿੰਦਾ—ਹਰ ਟਿਮਟਿਮਾਉਂਦੇ ਤਾਰੇ ਤੇ ਧੂੜ ਦੇ ਕਿਣਕੇ ਨੂੰ; ਹਰ ਗੜਗੜ ਕਰਦੇ ਨਾਲੇ ਨੂੰ ਤੇ ਗੀਤ ਗਾਉਂਦੇ ਬੀਂਡੇ ਨੂੰ; ਹਵਾ ਵਿੱਚ ਆਪਣੀ ਸੁਗੰਧਿਤ ਆਤਮਾ ਨੂੰ ਹਿਲੋਰਦੀ ਬਿਨਫ਼ਸ਼ਾ ਨੂੰ; ਫਰ-ਫਰ ਦੌੜੀ ਜਾਂਦੀ ਹਵਾ ਨੂੰ; ਹਰ ਪਹਾੜੀ ਤੇ ਵਾਦੀ ਨੂੰ; ਹਰ ਬਿਛ ਤੇ ਘਾਹ ਦੀ ਪੱਤੀ ਨੂੰ; ਰਾਤ ਦੀ ਸਾਰੀ ਛਿਨ-ਭੰਗਰ ਸ਼ਾਂਤੀ ਤੇ ਸੁੰਦਰਤਾ ਨੂੰ। ਮੈਂ ਆਪਣੇ ਹੰਝੂ

ਪੇਸ਼ ਕਰ ਦਿੰਦਾ, ਇਨ੍ਹਾਂ ਸਭ ਨੂੰ, ਮਨੁੱਖਾਂ ਦੇ ਨਾਸ਼ੁਕਰੇਪਨ ਅਤੇ ਵਹਿਸ਼ੀਆਂ ਵਾਲੀ ਅਗਿਆਨਤਾ ਦੇ ਮੁਆਫ਼ੀ-ਨਾਮੇ ਦੇ ਤੌਰ ਤੇ।

ਕਿਉਂਕਿ ਮਨੁੱਖ, ਘ੍ਰਿਣਤ ਪੈਸੇ ਦੇ ਮੁੱਲ ਖ਼ਰੀਦੇ ਗ਼ੁਲਾਮ, ਆਪਣੇ ਮਾਲਕ ਦੀ ਸੇਵਾ ਵਿੱਚ ਰੁੱਝੇ ਹੋਏ ਹਨ ਅਤੇ ਇਸ ਕੰਮ ਵਿੱਚ ਇਸ ਤਰ੍ਹਾਂ ਖੋਏ ਹੋਏ ਹਨ ਕਿ ਆਪਣੇ ਮਾਲਕ ਦੀ ਆਵਾਜ਼ ਅਤੇ ਇੱਛਾ ਤੋਂ ਬਿਨਾਂ, ਕਿਸੇ ਹੋਰ ਅਵਾਜ਼ ਅਤੇ ਇੱਛਾ ਵੱਲ ਧਿਆਨ ਹੀ ਨਹੀਂ ਦੇ ਸਕਦੇ।

ਅਤੇ ਬਹੁਤ ਭਿਅੰਕਰ ਹੈ, ਮਨੁੱਖਾਂ ਦੇ ਸੁਆਮੀ ਪੈਸੇ ਦਾ ਕਾਰੋਬਾਰ—ਮਨੁੱਖ ਦੇ ਸੰਸਾਰ ਨੂੰ ਅਜਿਹੇ ਬੁੱਚੜਖ਼ਾਨੇ ਵਿੱਚ ਬਦਲ ਦੇਣ ਦਾ ਕਾਰੋਬਾਰ, ਜਿੱਥੇ ਉਹ ਖ਼ੁਦ ਹੀ ਗਲਾ ਕੱਟਣ ਵਾਲੇ ਹਨ ਅਤੇ ਖ਼ੁਦ ਹੀ ਗਲਾ ਕਟਵਾਉਣ ਵਾਲੇ ਹਨ। ਅਤੇ ਲਹੂ ਦੇ ਨਸ਼ੇ ਵਿੱਚ ਮਦਮਸਤ ਮਨੁੱਖ, ਇਸ ਵਿਸ਼ਵਾਸ ਨਾਲ ਦੂਸਰੇ ਮਨੁੱਖਾਂ ਨੂੰ ਕਤਲ ਕਰੀ ਜਾਂਦੇ ਹਨ ਕਿ ਕਤਲ ਕੀਤੇ ਗਏ ਲੋਕਾਂ ਦੀਆਂ ਧਰਤੀ ਤੇ ਅਸਮਾਨ ਦੀਆਂ ਦਾਤਾਂ ਦਾ ਹਿੱਸਾ, ਕਾਤਲਾਂ ਨੂੰ ਵਿਰਾਸਤ ਵਿੱਚ ਮਿਲ ਜਾਵੇਗਾ।

ਬਦਕਿਸਮਤ ਮੂਰਖ! ਕੀ ਕੋਈ ਬਘਿਆੜ ਕਿਸੇ ਦੂਸਰੇ ਬਘਿਆੜ ਦਾ ਢਿੱਡ ਪਾੜ ਕੇ ਕਦੇ ਲੇਲਾ ਬਣਿਆ ਹੈ? ਕੀ ਕੋਈ ਸੱਪ ਆਪਣੇ ਸੱਪ ਭਰਾਵਾਂ ਨੂੰ ਕੁਚਲ ਕੇ ਤੇ ਨਿਗਲ ਕੇ ਕਦੇ ਘੁੱਗੀ ਬਣ ਸਕਿਆ ਹੈ? ਕੀ ਕੋਈ ਮਨੁੱਖ ਕਦੇ, ਦੂਸਰੇ ਮਨੁੱਖਾਂ ਦੀ ਜਾਨ ਲੈ ਕੇ, ਉਨ੍ਹਾਂ ਦੇ ਦੁੱਖਾਂ ਦੀ ਬਜਾਏ, ਸਿਰਫ਼ ਉਨ੍ਹਾਂ ਦੀਆਂ ਖ਼ੁਸ਼ੀਆਂ ਦਾ ਹੀ ਵਾਰਸ ਬਣ ਸਕਿਆ ਹੈ? ਕੀ ਕੋਈ ਕੰਨ ਦੂਜੇ ਕੰਨਾਂ ਨੂੰ ਬੰਦ ਕਰ ਕੇ, ਜੀਵਨ ਦੇ ਰਾਗ ਦੀਆਂ ਸੁਰਾਂ ਨਾਲ ਵਧੇਰੇ ਇੱਕ-ਸੁਰ ਹੋ ਸਕਿਆ ਹੈ? ਕੀ ਕਦੇ ਕੋਈ ਅੱਖ ਦੂਸਰੀਆਂ ਅੱਖਾਂ ਨੂੰ ਨੋਚ ਕੇ ਸੁੰਦਰਤਾ ਦੇ ਵੱਖ-ਵੱਖ ਰੂਪਾਂ ਪ੍ਰਤੀ ਵਧੇਰੇ ਸਚੇਤ ਹੋ ਸਕੀ ਹੈ?

ਕੀ ਕੋਈ ਅਜਿਹਾ ਮਨੁੱਖ ਜਾਂ ਮਨੁੱਖਾਂ ਦਾ ਲਸ਼ਕਰ ਹੈ, ਜਿਹੜਾ ਸਿਰਫ਼ ਇੱਕ ਘੰਟੇ ਦੀਆਂ ਦਾਤਾਂ ਦੀ ਵੀ ਪੂਰੀ ਤਰ੍ਹਾਂ ਵਰਤੋਂ ਕਰ ਸਕੇ, ਦਾਤ ਭਾਵੇਂ ਖਾਣ-ਪੀਣ ਦੇ ਪਦਾਰਥਾਂ ਦੀ ਹੋਵੇ ਜਾਂ ਪ੍ਰਕਾਸ਼ ਅਤੇ ਸ਼ਾਂਤੀ ਦੀ ਹੋਵੇ? ਧਰਤੀ ਜਿੰਨੇ ਜੀਵਾਂ ਨੂੰ ਪਾਲ ਸਕਦੀ ਹੈ, ਉਸ ਤੋਂ ਵੱਧ ਨੂੰ ਜਨਮ ਨਹੀਂ ਦਿੰਦੀ। ਅਕਾਸ਼ ਆਪਣੇ ਬੱਚਿਆਂ ਨੂੰ ਪਾਲਣ ਲਈ, ਨਾ ਭੀਖ ਮੰਗਦੇ ਹਨ, ਨਾ ਚੋਰੀ ਕਰਦੇ ਹਨ।

ਉਹ ਲੋਕ ਝੂਠ ਬੋਲਦੇ ਹਨ, ਜਿਹੜੇ ਮਨੁੱਖਾਂ ਨੂੰ ਕਹਿੰਦੇ ਹਨ, ਜੇ ਤੁਸੀਂ ਸੰਤੁਸ਼ਟ ਹੋਣਾ ਚਾਹੁੰਦੇ ਹੋ ਤਾਂ ਮਾਰੋ, ਅਤੇ ਜਿਨ੍ਹਾਂ ਨੂੰ ਮਾਰਦੇ ਹੋ, ਉਨ੍ਹਾਂ ਦੀ ਵਿਰਾਸਤ ਪ੍ਰਾਪਤ ਕਰ ਲਵੋ।

ਜੇ ਕੋਈ ਮਨੁੱਖ, ਮਨੁੱਖਾਂ ਦਾ ਪਿਆਰ, ਧਰਤੀ ਦਾ ਦੁੱਧ ਤੇ ਸ਼ਹਿਦ, ਤੇ ਅਕਾਸ਼ਾਂ ਦਾ ਨਿੱਘਾ ਪ੍ਰੇਮ ਪ੍ਰਾਪਤ ਕਰ ਕੇ ਨਹੀਂ ਫਲਿਆ-ਫੁੱਲਿਆ ਤਾਂ ਉਹ ਮਨੁੱਖਾਂ ਦੇ ਹੰਝੂਆਂ, ਲਹੂਆਂ ਤੇ ਸੰਤਾਪਾਂ ਨਾਲ ਕਿਵੇਂ ਫਲੇ-ਫੁੱਲੇਗਾ ?

ਉਹ ਲੋਕ ਝੂਠ ਬੋਲਦੇ ਹਨ, ਜਿਹੜੇ ਮਨੁੱਖਾਂ ਨੂੰ ਕਹਿੰਦੇ ਹਨ, 'ਹਰ ਕੌਮ ਨੇ ਸਿਰਫ਼ ਆਪਣੇ ਲਈ ਜਿਉਣਾ ਹੈ।'

ਕੋਈ ਕੰਨ-ਖੰਜੂਰਾ ਇੱਕ ਇੰਚ ਵੀ ਅੱਗੇ ਕਿਵੇਂ ਵੱਧ ਸਕਦਾ, ਜੇ ਉਹਦਾ ਹਰ ਕਦਮ, ਦੂਸਰੇ ਪੈਰਾਂ ਦੀ ਵਿਰੋਧੀ ਦਿਸ਼ਾ ਵਿੱਚ ਚੱਲੇ, ਜਾਂ ਦੂਸਰੇ ਪੈਰਾਂ ਦੇ ਅੱਗੇ ਵਧਣ ਵਿੱਚ ਰੁਕਾਵਟ ਪਾਵੇ ਜਾਂ ਦੂਸਰੇ ਪੈਰਾਂ ਦੇ ਵਿਨਾਸ਼ ਲਈ ਛੜਯੰਤਰ ਰਚੇ ? ਕੀ ਮਨੁੱਖ ਵੀ ਇੱਕ ਦਿਓ-ਕੱਦ ਕੰਨ-ਖੰਜੂਰਾ ਨਹੀਂ ਹੈ, ਕੌਮਾਂ ਅਤੇ ਮੁਲਕ ਜਿਸ ਦੇ ਅਨੇਕ ਪੈਰ ਹਨ ?

ਉਹ ਲੋਕ ਝੂਠ ਬੋਲਦੇ ਹਨ, ਜਿਹੜੇ ਮਨੁੱਖਾਂ ਨੂੰ ਕਹਿੰਦੇ ਹਨ, 'ਕਿਸੇ 'ਤੇ ਰਾਜ ਕਰਨਾ ਮਾਣ ਦੀ ਗੱਲ ਹੈ, ਕਿਸੇ ਦੀ ਪਰਜਾ ਹੋਣਾ ਸ਼ਰਮ ਦੀ ਗੱਲ ਹੈ।'

ਕੀ ਖੋਤੇ ਨੂੰ ਹਿੱਕਣ ਵਾਲਾ, ਉਹਦੀ ਪੂਛ ਦੇ ਪਿੱਛੇ-ਪਿੱਛੇ ਨਹੀਂ ਤੁਰਦਾ ? ਕੀ ਜੇਲ੍ਹ ਦਾ ਦਰੋਗ਼ਾ ਕੈਦੀਆਂ ਨਾਲ ਨਹੀਂ ਬੱਝਾ ਹੁੰਦਾ ?

ਅਸਲ ਵਿੱਚ ਖੋਤਾ ਆਪਣੇ ਹਿੱਕਣ ਵਾਲੇ ਨੂੰ ਅੱਗੇ ਤੋਰਦਾ ਹੈ ਅਤੇ ਕੈਦੀ ਜੇਲ੍ਹ ਦੇ ਦਰੋਗ਼ੇ ਨੂੰ ਜੇਲ੍ਹ ਵਿੱਚ ਕੈਦ ਰੱਖਦਾ ਹੈ।

ਉਹ ਝੂਠ ਬੋਲਦੇ ਹਨ, ਜਿਹੜੇ ਇਨਸਾਨਾਂ ਨੂੰ ਕਹਿੰਦੇ ਹਨ, 'ਦੌੜ ਉਹੀ ਜਿੱਤਦੇ ਹਨ, ਜਿਹੜੇ ਤੇਜ ਦੌੜਦੇ ਹਨ: ਜਿਸ ਦੀ ਲਾਠੀ ਉਸ ਦੀ ਭੈਂਸ ਜਾਂ ਤਗੜਾ ਹੀ ਠੀਕ ਹੁੰਦਾ ਹੈ।

ਕਿਉਂਕਿ ਜੀਵਨ ਸਿਰਫ਼ ਸਰੀਰਿਕ ਬਲ ਜਾਂ ਬਾਹੂ-ਬਲ ਦਾ ਮੁਕਾਬਲਾ ਹੀ ਨਹੀਂ ਹੈ। ਬਹੁਤੀ ਵਾਰ ਲੰਗੜੇ-ਲੂਲ੍ਹੇ ਸਭੂਤਿਆਂ ਤੋਂ ਪਹਿਲੋਂ ਮੰਜ਼ਲ 'ਤੇ ਪਹੁੰਚ ਜਾਂਦੇ ਹਨ। ਕਦੇ-ਕਦੇ ਤਾਂ ਮੱਛਰ ਵੀ ਨਿਪੁੰਨ ਯੋਧੇ ਨੂੰ ਪਛਾੜ ਦਿੰਦਾ ਹੈ।

ਉਹ ਝੂਠ ਬੋਲਦੇ ਹਨ, ਜਿਹੜੇ ਲੋਕਾਂ ਨੂੰ ਕਹਿੰਦੇ ਹਨ ਕਿ ਅਨਿਆਂ ਨੂੰ ਅਨਿਆਂ ਨਾਲ ਹੀ ਠੀਕ ਕੀਤਾ ਜਾ ਸਕਦਾ ਹੈ ਜਾਂ ਧੱਕੇਸ਼ਾਹੀ ਨੂੰ ਧੱਕੇਸ਼ਾਹੀ ਨਾਲ ਹੀ ਠੀਕ ਕੀਤਾ ਜਾ ਸਕਦਾ ਹੈ। ਅਨਿਆਂ ਦੇ ਬਦਲੇ ਵਿੱਚ ਕੀਤਾ ਗਿਆ ਅਨਿਆਂ, ਕਦੇ ਵੀ ਨਿਆਂ ਨਹੀਂ ਬਣ ਸਕਦਾ। ਅਨਿਆਂ ਨੂੰ ਇਕੱਲਾ ਛੱਡ ਦਿਓ, ਉਹ ਖ਼ੁਦ ਹੀ ਆਪਣੇ ਆਪ ਦਾ ਨਾਸ਼ ਕਰ ਲਵੇਗਾ।

ਪਰ ਭੋਲੇ ਲੋਕ ਆਪਣੇ ਮਾਲਕ ਪੈਸੇ ਦੇ ਸਾਰੇ ਫ਼ਲਸਫ਼ੇ ਨੂੰ ਸੱਚ ਮੰਨ ਲੈਂਦੇ ਹਨ। ਉਨ੍ਹਾਂ ਨੂੰ ਪੈਸੇ ਵਿੱਚ ਅਤੇ ਪੈਸੇ ਦੇ ਪੁਜਾਰੀਆਂ ਵਿੱਚ ਅੰਨ੍ਹਾ ਵਿਸ਼ਵਾਸ ਹੈ ਅਤੇ ਉਹ

ਉਨ੍ਹਾਂ ਦੀਆਂ ਹਰ ਕਿਸਮ ਦੀਆਂ ਮਨ-ਮਾਨੀਆਂ ਅੱਗੇ ਸਿਰ ਝੁਕਾ ਦਿੰਦੇ ਹਨ। ਰਾਤ ਜਿਹੜੀ ਕਿ ਮੁਕਤੀ ਦੇ ਗੀਤ ਗਾਉਂਦੀ ਹੈ ਅਤੇ ਮੁਕਤੀ ਦਾ ਪ੍ਰਚਾਰ ਕਰਦੀ ਹੈ, ਉਹ, ਨਾ ਉਸ ਉੱਤੇ ਇਤਬਾਰ ਕਰਦੇ ਹਨ ਅਤੇ ਨਾ ਉਸ ਦੀ ਪਰਵਾਹ ਹੀ ਕਰਦੇ ਹਨ। ਹੋਰ ਤਾਂ ਹੋਰ, ਉਨ੍ਹਾਂ ਦਾ ਪਰਮੇਸ਼ਰ ਪ੍ਰਤੀ ਵੀ ਇਹੋ ਰਵਈਆ ਹੈ। ਤੁਹਾਨੂੰ ਵੀ ਮੇਰੇ ਸਾਥੀਓ, ਉਹ ਪਾਗ਼ਲ, ਜਨੂੰਨੀ ਜਾਂ ਪਖੰਡੀ ਕਹਿਣਗੇ।

ਮਨੁੱਖਾਂ ਦੀ ਕ੍ਰਿਤਘਣਤਾ ਅਤੇ ਡੀਂਗ ਮਾਰਨ ਵਾਲੇ ਮਖੌਲਾਂ ਦਾ ਬੁਰਾ ਨਾ ਮਨਾਉਣਾ: ਸਗੋਂ ਅਨੰਤ ਪ੍ਰੇਮ ਅਤੇ ਅਸੀਮ ਧੀਰਜ ਨਾਲ, ਉਨ੍ਹਾਂ ਨੂੰ ਤੇ ਆਪਣੇ ਆਪ ਨੂੰ, ਅੱਗ ਅਤੇ ਲਹੂ ਦੇ ਉਸ ਹੜ੍ਹ ਤੋਂ ਬਚਾਉਣ ਦਾ ਜਤਨ ਕਰੋ, ਜਿਹੜਾ ਛੇਤੀ ਹੀ ਆਉਣ ਵਾਲਾ ਹੈ।

ਸਮਾਂ ਆ ਗਿਆ ਹੈ, ਜਦੋਂ ਮਨੁੱਖ, ਮਨੁੱਖ ਦੀ ਹੱਤਿਆ ਕਰਨਾ ਬੰਦ ਕਰ ਦੇਵੇ।

ਸੂਰਜ, ਚੰਦ ਤੇ ਤਾਰੇ ਅਨਾਦੀ-ਕਾਲ ਤੋਂ ਉਡੀਕ ਰਹੇ ਹਨ ਕਿ ਕੋਈ ਉਨ੍ਹਾਂ ਨੂੰ ਦੇਖੇ, ਸੁਣੇ ਤੇ ਸਮਝੇ। ਧਰਤੀ ਦੀ ਲਿੱਪੀ ਜਾਂ ਵਰਨਮਾਲਾ ਉਡੀਕ ਰਹੀ ਹੈ ਕਿ ਕੋਈ ਉਹਦੀ ਵਿਆਖਿਆ ਕਰੇ; ਪੁਲਾੜ ਦੇ ਰਾਜ-ਮਾਰਗ ਉਡੀਕ ਰਹੇ ਹਨ ਕਿ ਕੋਈ ਉਨ੍ਹਾਂ ਉੱਤੇ ਸਫ਼ਰ ਕਰੇ। ਸਮੇਂ ਦਾ ਲਪੇਟਿਆ ਹੋਇਆ ਧਾਗਾ ਇਸ ਇੰਤਜ਼ਾਰ ਵਿੱਚ ਹੈ ਕਿ ਕੋਈ ਉਸ ਨੂੰ ਉਧੇੜੇ। ਬ੍ਰਹਿਮੰਡ ਦੀ ਸੁਗੰਧ ਇੰਤਜ਼ਾਰ ਵਿੱਚ ਹੈ ਕਿ ਕੋਈ ਉਸ ਨੂੰ ਸੁੰਘੇ। ਪੀੜ ਦੇ ਕਬਰ-ਭੋਰੇ ਇਸ ਇੰਤਜ਼ਾਰ ਵਿੱਚ ਹਨ ਕਿ ਕੋਈ ਉਨ੍ਹਾਂ ਨੂੰ ਢਾਹਵੇ। ਮੌਤ ਦੀ ਗੁਫਾ ਉਡੀਕ ਰਹੀ ਹੈ ਕਿ ਕੋਈ ਉਸ ਨੂੰ ਲੁੱਟੇ। ਗਿਆਨ ਦੀ ਰੋਟੀ ਇਸ ਇੰਤਜ਼ਾਰ ਵਿੱਚ ਹੈ ਕਿ ਕੋਈ ਉਸ ਦਾ ਸਵਾਦ ਮਾਣੇਂ। ਅਤੇ ਮਨੁੱਖ ਜੋ ਪਰਦਿਆਂ ਵਿੱਚ ਛੁੱਪਿਆ ਹੋਇਆ ਪ੍ਰਭੂ ਹੈ, ਇਸ ਇੰਤਜ਼ਾਰ ਵਿੱਚ ਹੈ ਕਿ ਕੋਈ ਉਸ ਉੱਤੋਂ ਪਰਦੇ ਲਾਹੇ।

ਉਹ ਸਮਾਂ ਆ ਗਿਆ ਹੈ ਕਿ ਮਨੁੱਖ, ਮਨੁੱਖਾਂ ਨੂੰ ਲੁੱਟਣਾ ਬੰਦ ਕਰ ਦੇਣ ਅਤੇ ਸਰਬੱਤ ਦੇ ਭਲੇ ਦੇ ਕਾਰਜ ਨੂੰ ਪੂਰਾ ਕਰਨ ਲਈ, ਇੱਕ ਹੋ ਜਾਣ। ਇਹ ਕਾਰਜ ਬਹੁਤ ਮਹਾਨ ਹੈ। ਪਰ ਇਸ ਦੀ ਪ੍ਰਾਪਤੀ ਵੀ ਓਨੀ ਹੀ ਮਿੱਠੀ ਹੋਵੇਗੀ। ਇਸ ਦੇ ਮੁਕਾਬਲੇ 'ਤੇ ਬਾਕੀ ਸਭ ਕੁਝ ਨਿਗੂਣਾ ਹੈ, ਵਿਅਰਥ ਹੈ।

ਹਾਂ, ਹੁਣ ਉਹ ਸਮਾਂ ਆ ਗਿਆ ਹੈ, ਪਰ ਬਹੁਤ ਥੋੜ੍ਹੇ ਲੋਕ ਹਨ, ਜੋ ਇਸ ਕਾਰਜ ਵੱਲ ਧਿਆਨ ਦੇਣਗੇ। ਬਾਕੀ ਸਭ ਨੂੰ ਅਗਲੇ ਸੱਦੇ ਦੀ ਉਡੀਕ ਕਰਨੀ ਪਵੇਗੀ— ਇੱਕ ਹੋਰ ਪ੍ਰਭਾਤ ਦੀ ਉਡੀਕ ਕਰਨੀ ਪਵੇਗੀ।

## ਮਾਂ-ਆਂਡੇ ਬਾਰੇ

***ਮੀਰਦਾਦ:*** ਮੀਰਦਾਦ ਚਾਹੁੰਦਾ ਹੈ ਕਿ ਤੁਸੀਂ ਇਸ ਰਾਤ ਦੀ ਚੁੱਪ-ਸ਼ਾਂਤੀ ਵਿੱਚ ਇਕਾਗਰ-ਚਿੱਤ ਹੋ ਕੇ 'ਮਾਂ-ਆਂਡੇ' ਬਾਰੇ ਵਿਚਾਰ ਕਰੋ।

ਸਥਾਨ ਅਤੇ ਉਹ ਸਭ ਕੁਝ ਜੋ ਇਸ ਦੇ ਅੰਦਰ ਹੈ, ਇੱਕ ਆਂਡਾ ਹੈ। ਸਮਾਂ ਉਸ ਦਾ ਖੋਲ ਹੈ। ਇਹ ਹੈ 'ਮਾਂ-ਆਂਡਾ'।

ਜਿਸ ਤਰ੍ਹਾਂ ਹਵਾ ਨੇ ਧਰਤੀ ਨੂੰ ਘੇਰਿਆ ਹੋਇਆ ਹੈ, ਫੈਲੇ ਹੋਏ ਪਰਮੇਸ਼ਰ, ਨਿਰਾਕਾਰ ਅਨੰਤ, ਅਕੱਥ ਜੀਵਨ ਨੇ, ਇਸ 'ਆਂਡੇ' ਨੂੰ ਘੇਰਿਆ ਹੋਇਆ ਹੈ।

ਇਸ ਆਂਡੇ ਵਿੱਚ ਸੂਖਮ ਜਾਂ ਨਿਰਾਕਾਰ ਪਰਮੇਸ਼ਰ, ਸਾਕਾਰ ਜੀਵਨ ਦੇ ਰੂਪ ਵਿੱਚ ਸਮਾਇਆ ਹੋਇਆ ਹੈ, ਪਰ ਉਹ ਉਸ ਅਨੰਤ ਪਰਮੇਸ਼ਰ ਵਾਂਗ ਹੀ ਅਨੰਤ ਅਤੇ ਅਕੱਥ ਹੈ।

ਬੇਸ਼ਕ ਮਨੁੱਖ ਦੇ ਮਾਪਾਂ ਅਨੁਸਾਰ ਉਹ ਅਸੀਮ ਹੈ, ਪਰ ਫਿਰ ਵੀ 'ਮਾਂ-ਆਂਡੇ' ਦੇ ਹੱਦਾਂ-ਬੰਨੇ ਵੀ ਹਨ। ਬੇਸ਼ੱਕ ਉਹ ਖ਼ੁਦ ਅਨੰਤ ਨਹੀਂ ਹੈ, ਪਰ ਇਹਦੀਆਂ ਹੱਦਾਂ ਹਰ ਪਾਸਿਓਂ ਅਨੰਤਤਾ ਨਾਲ ਜੁੜੀਆਂ ਹੋਈਆਂ ਹਨ।

ਬ੍ਰਹਿਮੰਡ ਵਿੱਚ ਜੋ ਵੀ ਵਸਤਾਂ ਅਤੇ ਜੀਵ ਹਨ, ਉਹ ਸਭ ਸਮੇਂ-ਸਥਾਨ ਦੇ ਅਜਿਹੇ ਆਂਡਿਆਂ ਤੋਂ ਵੱਧ ਕੁਝ ਵੀ ਨਹੀਂ ਹਨ, ਜਿਨ੍ਹਾਂ ਵਿੱਚ ਉਹ ਸੂਖਮ-ਪਰਮੇਸ਼ਰ ਘਿਰਿਆ ਹੋਇਆ ਹੈ। ਉਹ ਸਭ ਆਂਡੇ ਖੁੱਲ੍ਹਣ ਦੇ ਵੱਖ-ਵੱਖ ਪੜਾਵਾਂ ਉੱਤੇ ਹਨ। ਮਨੁੱਖ ਅੰਦਰਲਾ ਸੂਖਮ ਪਰਮੇਸ਼ਰ, ਪਸ਼ੂ ਅੰਦਰਲੇ ਸੂਖਮ ਪਰਮੇਸ਼ਰ ਦੇ ਮੁਕਾਬਲੇ 'ਤੇ, ਸਮੇਂ-ਸਥਾਨ ਵਿੱਚ ਵਧੇਰੇ ਵਿਕਸਿਤ ਹੋ ਚੁੱਕਾ ਹੈ। ਪਸ਼ੂ ਅੰਦਰਲਾ ਸੂਖਮ ਪਰਮੇਸ਼ਰ ਬਨਾਸਪਤੀ ਦੇ ਅੰਦਰਲੇ ਸੂਖਮ ਪਰਮੇਸ਼ਰ ਨਾਲੋਂ ਵਧੇਰੇ ਵਿਕਾਸ ਕਰ ਚੁੱਕਾ ਹੈ ਅਤੇ ਇਹੋ ਨਿਯਮ ਉਸ ਤੋਂ ਹੇਠਲੀ ਸ੍ਰਿਸ਼ਟੀ ਉੱਤੇ ਲਾਗੂ ਹੁੰਦਾ ਹੈ।

ਦਿਸਦੇ ਅਤੇ ਅਣ-ਦਿਸਦੇ ਸਭ ਪਦਾਰਥਾਂ ਅਤੇ ਜੀਵਾਂ ਦੀ ਪ੍ਰਤੀਨਿਧਤਾ ਕਰਦੇ ਅਣਗਿਣਤ ਆਂਡਿਆਂ ਨੂੰ, 'ਮਾਂ-ਆਂਡੇ' ਦੇ ਅੰਦਰ, ਇਸ ਤਰ੍ਹਾਂ ਤਰਤੀਬ ਦਿੱਤੀ

ਗਈ ਹੈ ਕਿ ਵਿਸਥਾਰ ਵਿੱਚ ਵੱਡੇ ਆਂਡੇ ਦੇ ਅੰਦਰ ਉਸ ਤੋਂ ਛੋਟਾ ਆਂਡਾ ਆਉਂਦਾ ਹੈ, ਉਸ ਤੋਂ ਛੋਟੇ ਆਂਡੇ ਦੇ ਅੰਦਰ ਉਸ ਤੋਂ ਛੋਟਾ ਅਤੇ ਇਹ ਤਰਤੀਬ ਸਭ ਤੋਂ ਛੋਟੇ ਆਂਡੇ ਤਕ ਚੱਲਦੀ ਹੈ। ਇਨ੍ਹਾਂ ਆਂਡਿਆਂ ਵਿਚਕਾਰ ਵਿੱਥਾਂ ਛੱਡੀਆਂ ਗਈਆਂ ਹਨ। ਸਭ ਤੋਂ ਛੋਟਾ ਆਂਡਾ ਉਹ ਕੇਂਦਰੀ-ਬਿੰਦੂ ਜਾਂ ਨਿਊਕਲੀਅਸ ਹੈ, ਜਿਹੜਾ ਕਿ ਅਤੀ ਅਲਪ-ਸਥਾਨ ਅਤੇ ਸਮੇਂ ਵਿੱਚ ਬੰਦ ਹੈ। ਆਂਡੇ ਦੇ ਅੰਦਰ ਆਂਡਾ, ਅੱਗੇ ਉਹਦੇ ਅੰਦਰ ਆਂਡਾ—ਇਹ ਸਭ ਮਨੁੱਖ ਦੀ ਗਿਣਤੀ ਤੋਂ ਪਰੇ ਅਤੇ ਪਾਰ ਹੈ—ਅਤੇ ਸਭ ਆਂਡੇ ਪਰਮੇਸ਼ਰ ਦੁਆਰਾ ਗਰਭਿਤ ਹਨ, ਸਭ ਦੇ ਅੰਦਰ ਪਰਮੇਸ਼ਰ ਮੌਜੂਦ ਹੈ—ਇਹ ਬ੍ਰਹਿਮੰਡ ਹੈ, ਮੇਰੇ ਸਾਥੀਓ।

ਮੈਂ ਮਹਿਸੂਸ ਕਰਦਾ ਹਾਂ ਕਿ ਮੇਰੇ ਸ਼ਬਦ ਏਨੇ ਕਠਨ ਜਾਂ ਗੁੰਝਲਦਾਰ ਹਨ ਕਿ ਤੁਹਾਡੀ ਬੁੱਧੀ ਦੀ ਪਕੜ ਵਿੱਚ ਨਹੀਂ ਆ ਸਕਦੇ। ਜੇ ਸ਼ਬਦ ਪੂਰਨ ਗਿਆਨ ਤਕ ਲੈ ਜਾਣ ਵਾਲੀ ਪੌੜੀ ਦੇ ਭਰੋਸੇਯੋਗ ਅਤੇ ਥਿਰ ਡੰਡੇ ਬਣਾ ਦਿੱਤੇ ਜਾਣ ਤਾਂ ਮੈਨੂੰ ਵੀ ਆਪਣੇ ਸ਼ਬਦਾਂ ਨੂੰ ਭਰੋਸੇਯੋਗ ਅਤੇ ਥਿਰ ਡੰਡੇ ਬਣਾਉਣ ਵਿੱਚ ਪ੍ਰਸੰਨਤਾ ਹੋਵੇਗੀ। ਜੇ ਤੁਸੀਂ ਉਹ ਉਚਾਈਆਂ, ਡੂੰਘਾਈਆਂ ਤੇ ਚੌੜਾਈਆਂ ਪ੍ਰਾਪਤ ਕਰਨਾ ਚਾਹੁੰਦੇ ਹੋ, ਜਿਨ੍ਹਾਂ ਤੱਕ ਮੀਰਦਾਦ ਤੁਹਾਨੂੰ ਪਹੁੰਚਾਉਣਾ ਚਾਹੁੰਦਾ ਹੈ, ਤਾਂ ਤੁਹਾਨੂੰ ਬੁੱਧੀ ਤੋਂ ਵੱਡੀ ਕਿਸੇ ਸ਼ਕਤੀ ਦੁਆਰਾ, ਸ਼ਬਦਾਂ ਤੋਂ ਵੱਡੀ ਕਿਸੇ ਵਸਤੂ ਦਾ ਸਹਾਰਾ ਲੈਣਾ ਪਵੇਗਾ।

ਸ਼ਬਦ, ਵੱਧ ਤੋਂ ਵੱਧ, ਬਿਜਲੀ ਦੇ ਲਿਸ਼ਕਾਰਿਆਂ ਸਮਾਨ ਹਨ, ਜਿਨ੍ਹਾਂ ਨਾਲ ਦਿਸ-ਹੱਦਿਆਂ ਦੀ ਝਲਕ ਦਿਖਾਈ ਦਿੰਦੀ ਹੈ; ਇਹ ਉਨ੍ਹਾਂ ਦਿਸ-ਹੱਦਿਆਂ ਦਾ ਰਾਹ ਨਹੀਂ ਹਨ ਅਤੇ ਖ਼ੁਦ ਦਿਸ-ਹੱਦੇ ਤਾਂ ਬਿਲਕੁਲ ਹੀ ਨਹੀਂ ਹਨ। ਇਸ ਲਈ ਜਦੋਂ ਮੈਂ ਤੁਹਾਡੇ ਨਾਲ 'ਮਾਂ-ਆਂਡੇ' ਤੇ ਹੋਰ ਆਂਡਿਆਂ, ਅਤੇ ਵਿਸ਼ਾਲ-ਪਰਮੇਸ਼ਰ ਤੇ ਸੂਖਮ ਜਾਂ ਨਿਰਾਕਾਰ ਪਰਮੇਸ਼ਰ ਦੀ ਗੱਲ ਕਰਦਾ ਹਾਂ, ਤਾਂ ਮੇਰੇ ਸ਼ਬਦਾਂ ਦੇ ਪਿੱਛੇ ਨਾ ਜਾਓ, ਸਗੋਂ ਉਨ੍ਹਾਂ ਦੇ ਲਿਸ਼ਕਾਰੇ ਦਾ ਸਹਾਰਾ ਲਵੋ। ਫਿਰ ਤੁਸੀਂ ਖ਼ੁਦ ਹੀ ਮਹਿਸੂਸ ਕਰੋਗੇ ਕਿ ਮੇਰੇ ਸ਼ਬਦ ਤੁਹਾਡੀ ਡਾਂਵਾਂ-ਡੋਲ ਸਮਝ ਲਈ ਬਲਵਾਨ ਖੰਭ ਬਣ ਗਏ ਹਨ।

ਆਪਣੇ ਆਲੇ-ਦੁਆਲੇ ਦੀ ਪ੍ਰਕਿਰਤੀ ਵੱਲ ਧਿਆਨ ਦਿਓ। ਕੀ ਤੁਹਾਨੂੰ ਇਹ ਆਂਡੇ ਦੇ ਨਿਯਮ ਉੱਤੇ ਉਸਾਰੀ ਗਈ ਨਹੀਂ ਦਿਖਾਈ ਦਿੰਦੀ? ਨਿਰਸੰਦੇਹ ਆਂਡੇ ਵਿੱਚ ਤੁਹਾਨੂੰ ਸਾਰੀ ਸ੍ਰਿਸ਼ਟੀ ਦੀ ਰਚਨਾ ਦੀ ਕੁੰਜੀ ਮਿਲ ਜਾਵੇਗੀ।

ਤੁਹਾਡਾ ਸਿਰ ਇੱਕ ਆਂਡਾ ਹੈ, ਦਿਲ ਇੱਕ ਆਂਡਾ ਹੈ, ਤੁਹਾਡੀ ਅੱਖ ਇੱਕ ਆਂਡਾ ਹੈ। ਹਰ ਫਲ ਅਤੇ ਉਹਦਾ ਹਰ ਬੀਜ, ਇੱਕ ਆਂਡਾ ਹੈ। ਪਾਣੀ ਦਾ ਤੁਪਕਾ ਅਤੇ ਹਰ ਜੀਵਿਤ ਜੀਵ ਦਾ ਵੀਰਜ, ਇੱਕ ਆਂਡਾ ਹੈ। ਕੀ ਉਹ ਅਣਗਿਣਤ ਗ੍ਰਹਿ, ਜਿਹੜੇ ਅਕਾਸ਼ਾਂ ਦੇ ਪਸਾਰ ਵਿੱਚ ਆਪਣੇ ਰਹੱਸਮਈ ਰਾਹ ਉੱਤੇ ਤੁਰੇ ਜਾ ਰਹੇ ਹਨ,

ਉਹ ਸਾਰੇ ਖੁੱਲ੍ਹਣ ਦੇ ਵੱਖ-ਵੱਖ ਪੜਾਵਾਂ 'ਤੇ ਪਹੁੰਚੇ ਹੋਏ ਆਂਡੇ ਨਹੀਂ ਹਨ, ਜਿਨ੍ਹਾਂ ਦੇ ਅੰਦਰ ਜੀਵਨ ਦਾ ਸਾਰ ਤੱਤ—ਸੂਖਮ ਪਰਮੇਸ਼ਰ—ਮੌਜੂਦ ਹੈ ? ਕੀ ਸਮੁੱਚਾ ਜੀਵਨ ਨਿਰੰਤਰ ਆਂਡੇ ਵਿੱਚੋਂ ਨਿਕਲਦਾ ਅਤੇ ਮੁੜ ਆਂਡੇ ਵਿੱਚ ਹੀ ਨਹੀਂ ਪ੍ਰਵੇਸ਼ ਕਰਦਾ ਰਹਿੰਦਾ ? ਸਿਰਜਨ ਦੀ ਪ੍ਰਕਿਰਿਆ, ਸੱਚ-ਮੁੱਚ ਬਹੁਤ ਕਰਾਮਾਤੀ ਹੈ ਅਤੇ ਅਟੁੱਟ ਜਾਂ ਨਿਰੰਤਰ ਵੀ। 'ਮਾਂ-ਆਂਡੇ' ਦੇ ਤਲ ਤੋਂ ਅੰਦਰ ਵੱਲ, ਉਹਦੇ ਕੇਂਦਰ ਤੱਕ, ਤੇ ਮੁੜ ਕੇਂਦਰ ਤੋਂ ਸਤ੍ਹਾ ਤੱਕ, ਜੀਵਨ ਦਾ ਵਹਾਉ ਬੇਰੋਕ ਜਾਰੀ ਰਹਿੰਦਾ ਹੈ। ਜਦ ਜੀਵਨ ਸਮੇਂ ਤੇ ਸਥਾਨ ਵਿੱਚ ਫੈਲਦਾ ਹੈ ਤਾਂ ਕੇਂਦਰੀ-ਬਿੰਦੂ ਜਾਂ ਨਿਊਕਲੀਅਸ ਵਿਚਲਾ ਸੂਖਮ ਪਰਮੇਸ਼ਰ ਇੱਕ ਆਂਡੇ ਤੋਂ ਅਗਲੇ ਆਂਡੇ 'ਤੇ ਚਲਿਆ ਜਾਂਦਾ ਹੈ—ਜੀਵਨ ਜਾਂ ਚੇਤਨਾ ਦੇ ਸਭ ਤੋਂ ਨਿਚਲੇ ਦਰਜੇ ਤੋਂ, ਸਭ ਤੋਂ ਉੱਪਰਲੇ ਦਰਜੇ ਤੱਕ। ਸਭ ਤੋਂ ਛੋਟਾ ਦਰਜਾ ਸਭ ਤੋਂ ਘੱਟ, ਤੇ ਸਭ ਤੋਂ ਉੱਚਾ ਦਰਜਾ ਸਭ ਤੋਂ ਵੱਧ, ਸਮੇਂ ਤੇ ਸਥਾਨ ਵਿੱਚ ਫੈਲਿਆ ਹੋਇਆ ਹੈ। ਇੱਕ ਆਂਡੇ ਤੋਂ ਦੂਜੇ ਆਂਡੇ ਤੱਕ ਪਹੁੰਚਣ ਦਾ ਸਮਾਂ ਸਦਾ ਇੱਕ ਨਹੀਂ ਹੁੰਦਾ। ਉਹ ਬਦਲਦਾ ਰਹਿੰਦਾ ਹੈ। ਕੁਝ ਸੂਰਤਾਂ ਵਿੱਚ ਉਹ ਅੱਖ ਦੇ ਪਲਕਾਰੇ ਜਿੰਨਾ ਹੁੰਦਾ ਹੈ ਜਦ ਕਿ ਦੂਜੀਆਂ ਹਾਲਤਾਂ ਵਿੱਚ ਇੱਕ ਪੂਰੇ ਯੁੱਗ ਜਿੰਨਾ ਹੁੰਦਾ ਹੈ। ਇਹ ਪ੍ਰਕਿਰਿਆ ਨਿਰੰਤਰ ਜਾਰੀ ਰਹਿੰਦੀ ਹੈ, ਜਦ ਤੱਕ 'ਮਾਂ-ਆਂਡੇ' ਦਾ ਖੋਲ ਨਹੀਂ ਟੁੱਟਦਾ ਅਤੇ ਸੂਖਮ ਪਰਮੇਸ਼ਰ, ਵਿਸ਼ਾਲ ਪਰਮੇਸ਼ਰ ਦੇ ਰੂਪ ਵਿੱਚ ਬਾਹਰ ਨਹੀਂ ਨਿਕਲ ਆਉਂਦਾ।

ਇਸ ਦ੍ਰਿਸ਼ਟੀ ਤੋਂ ਜੀਵਨ ਖੁੱਲ੍ਹਣਾ, ਵਧਣਾ ਅਤੇ ਉੱਨਤ ਹੋਣਾ ਹੈ, ਪਰ ਇਹ ਵਾਧਾ ਤੇ ਉਨਤੀ ਉਸ ਕਿਸਮ ਦੀ ਨਹੀਂ, ਜਿਸ ਤਰ੍ਹਾਂ ਦੀ ਲੋਕ ਆਮ ਤੌਰ ਤੇ ਸਮਝਦੇ ਹਨ। ਉਹ ਅਕਾਰ ਵਿੱਚ ਵਾਧਾ ਹੋਣ ਨੂੰ ਵਧਣਾ, ਉਨਤੀ ਕਰਨਾ ਅਤੇ ਅੱਗੇ ਜਾਣਾ ਸਮਝਦੇ ਹਨ। ਜਦ ਕਿ ਵਧਣਾ ਅਸਲ ਵਿੱਚ ਸਮੇਂ ਅਤੇ ਸਥਾਨ ਵਿੱਚ ਸਭ ਪਾਸੇ ਫੈਲਣਾ ਹੈ। ਇਹ ਅਜਿਹੀ ਉਨਤੀ ਅਤੇ ਗਤੀ ਹੈ, ਜਿਹੜੀ ਸਾਰੀਆਂ ਦਿਸ਼ਾਵਾਂ ਵਿੱਚ ਇੱਕੋ ਜਿਹੀ ਫੈਲਦੀ ਹੈ—ਪਿੱਛੇ ਵੱਲ ਵੀ, ਅੱਗੇ ਵੱਲ ਵੀ, ਹੇਠਾਂ ਵੱਲ ਵੀ, ਉੱਪਰ ਵੱਲ ਵੀ। ਇਸ ਲਈ ਅੰਤਿਮ ਰੂਪ ਵਿੱਚ ਵਧਣਾ, ਵੱਧ ਕੇ ਸਥਾਨ ਤੋਂ ਅੱਗੇ ਲੰਘ ਜਾਣਾ ਹੈ ਅਤੇ ਅੰਤਿਮ ਰੂਪ ਵਿੱਚ ਉਨਤੀ, ਸਮੇਂ ਨੂੰ ਪਿੱਛੇ ਛੱਡ ਜਾਣਾ ਅਤੇ ਵਿਸ਼ਾਲ ਪਰਮੇਸ਼ਰ ਵਿੱਚ ਲੀਨ ਹੋ ਜਾਣਾ ਹੈ। ਇਹ ਸਮੇਂ ਤੇ ਸਥਾਨ ਦੇ ਬੰਧਨਾਂ ਤੋਂ ਸੁਤੰਤਰ ਹੋ ਜਾਣਾ ਹੈ—ਅਤੇ ਇਹੋ ਇੱਕੋ-ਇੱਕ ਅਸਲ ਸੁਤੰਤਰਤਾ ਹੈ। ਏਹੋ ਉਹ ਅਸਲ ਹੋਣੀ ਜਾਂ ਤਕਦੀਰ ਹੈ, ਜਿਹੜੀ ਮਨੁੱਖ ਲਈ ਨਿਸ਼ਚਿਤ ਕੀਤੀ ਗਈ ਹੈ।

ਸਾਧੂ ਲੋਕੋ! ਇਨ੍ਹਾਂ ਸ਼ਬਦਾਂ 'ਤੇ ਧਿਆਨ-ਪੂਰਵਕ ਵਿਚਾਰ ਕਰੋ। ਜੇ ਤੁਹਾਡਾ ਲਹੂ ਇਨ੍ਹਾਂ ਨੂੰ ਪ੍ਰਸੰਨਤਾ-ਪੂਰਵਕ ਆਪਣੇ ਅੰਦਰ ਨਹੀਂ ਰਚਾਇਗਾ ਤਾਂ ਸੰਭਵ ਹੈ ਕਿ

ਤੁਹਾਡੇ, ਆਪਣੇ ਆਪ ਨੂੰ ਤੇ ਦੂਸਰਿਆਂ ਨੂੰ ਸੁਤੰਤਰ ਕਰਨ ਦੇ ਜਤਨ, ਤੁਹਾਡੀਆਂ ਤੇ ਉਨ੍ਹਾਂ ਦੀਆਂ ਜ਼ੰਜੀਰਾਂ ਨੂੰ ਹੋਰ ਸਖ਼ਤ ਕਰ ਦੇਣ। ਮੀਰਦਾਦ ਚਾਹੁੰਦਾ ਹੈ ਕਿ ਤੁਸੀਂ ਇਨ੍ਹਾਂ ਸ਼ਬਦਾਂ ਨੂੰ ਚੰਗੀ ਤਰ੍ਹਾਂ ਸਮਝ ਲਵੋ ਤਾਂ ਜੋ ਤੁਸੀਂ ਸਾਰੇ ਬਿਰਹਾਵਾਨਾਂ ਦੀ, ਇਨ੍ਹਾਂ ਨੂੰ ਸਮਝਣ ਵਿੱਚ ਸਹਾਇਤਾ ਕਰ ਸਕੋ। ਮੀਰਦਾਦ ਚਾਹੁੰਦਾ ਹੈ ਕਿ ਤੁਸੀਂ ਸੁਤੰਤਰ ਹੋ ਜਾਓ ਤਾਂ ਜੋ ਤੁਸੀਂ ਉਨ੍ਹਾਂ ਬਿਰਹੀਆਂ ਦੀ ਸਾਰੀ ਜਾਤੀ ਨੂੰ—ਜਿਹੜੇ ਆਤਮ-ਵਿਜਈ ਤੇ ਸੁਤੰਤਰ ਹੋਣਾ ਚਾਹੁੰਦੇ ਹਨ—ਸੁਤੰਤਰ ਕਰਵਾ ਸਕੋ। ਇਸ ਲਈ ਮੀਰਦਾਦ, ਇਸ ਆਂਡੇ ਦੇ ਨਿਯਮ 'ਤੇ ਹੋਰ ਪ੍ਰਕਾਸ਼ ਪਾਏਗਾ, ਵਿਸ਼ੇਸ਼ ਕਰ ਜਿੱਥੋਂ ਤਕ ਇਸ ਦਾ ਮਨੁੱਖ ਨਾਲ ਸੰਬੰਧ ਹੈ।

ਜੀਵਾਂ ਦੀਆਂ ਮਨੁੱਖ ਤੋਂ ਹੇਠਲੀਆਂ ਸਭ ਕਿਸਮਾਂ, ਜੁੱਟ-ਆਂਡਿਆਂ ਵਿੱਚ ਲਪੇਟੀਆਂ ਹੋਈਆਂ ਹਨ। ਬਿਰਛਾਂ-ਬੂਟਿਆਂ ਵਾਸਤੇ, ਓਨੇ ਆਂਡੇ ਹਨ, ਜਿੰਨੀਆਂ ਉਨ੍ਹਾਂ ਦੀਆਂ ਕਿਸਮਾਂ ਹਨ। ਜਿਹੜੇ ਜੀਵ ਵਧੇਰੇ ਵਿਕਸਿਤ ਹਨ, ਉਨ੍ਹਾਂ ਨੇ ਘੱਟ ਵਿਕਸਿਤ ਨੂੰ, ਆਪਣੇ ਅੰਦਰ ਲਪੇਟਿਆ ਹੋਇਆ ਹੈ। ਏਹੋ ਅਸੂਲ ਕੀੜਿਆਂ, ਮੱਛੀਆਂ ਅਤੇ ਥਣਧਾਰੀ ਜੀਵਾਂ ਉੱਤੇ ਲਾਗੂ ਹੁੰਦਾ ਹੈ। ਵਧੇਰੇ ਵਿਕਸਿਤ ਕਿਸਮਾਂ ਦੇ ਅੰਦਰ, ਜੀਵਨ ਦੀਆਂ ਆਪਣੇ ਤੋਂ ਘੱਟ ਵਿਕਸਿਤ ਕਿਸਮਾਂ ਸਮਾਈਆਂ ਰਹਿੰਦੀਆਂ ਹਨ ਅਤੇ ਇਹ ਸਿਲਸਿਲਾ ਕੇਂਦਰੀ-ਬਿੰਦੂ ਜਾਂ ਨਿਊਕਲੀਅਸ ਤਕ ਪਹੁੰਚ ਜਾਂਦਾ ਹੈ।

ਜਿਸ ਤਰ੍ਹਾਂ ਕਿਸੇ ਸਧਾਰਨ ਆਂਡੇ ਦੇ ਅੰਦਰਲੀ ਜ਼ਰਦੀ ਤੇ ਸਫ਼ੈਦੀ, ਉਹਦੇ ਅੰਦਰ ਚੂਚੇ ਦੇ ਭਰੂਣ ਨੂੰ ਪਾਲਣ ਤੇ ਵਿਕਸਿਤ ਕਰਨ ਦਾ ਕਾਰਜ ਕਰਦੀ ਹੈ, ਉਸੇ ਤਰ੍ਹਾਂ ਕਿਸੇ ਆਂਡੇ ਵਿੱਚ ਬੰਦ ਕੀਤੇ ਆਂਡੇ, ਉਹਦੇ ਅੰਦਰਲੇ ਸੂਖਮ ਪਰਮੇਸ਼ਰ ਨੂੰ ਪਾਲਣ ਤੇ ਖੋਲ੍ਹਣ ਦਾ ਕਾਰਜ ਕਰਦੇ ਹਨ।

ਹਰ ਅਗਲੇਰੇ ਆਂਡੇ ਵਿੱਚੋਂ, ਸਮੇਂ-ਸਥਾਨ ਦਾ ਜਿਹੜਾ ਭੋਜਨ, ਸੂਖਮ ਪਰਮੇਸ਼ਰ ਨੂੰ ਮਿਲਦਾ ਹੈ, ਉਹ ਪਹਿਲੇ ਆਂਡੇ ਵਿੱਚੋਂ ਮਿਲਣ ਵਾਲੇ ਭੋਜਨ ਨਾਲੋਂ, ਥੋੜ੍ਹਾ ਜਿਹਾ ਵੱਖਰਾ ਹੁੰਦਾ ਹੈ। ਇਸ ਲਈ ਉਹਦਾ ਸਮੇਂ-ਸਥਾਨ ਵਿੱਚ ਵਿਸਥਾਰ ਵੀ ਵੱਖਰਾ ਹੁੰਦਾ ਹੈ। ਜੋ ਗੈਸ ਵਿੱਚ ਖਿੱਲਰਵਾਂ ਅਤੇ ਰੂਪਹੀਣ ਹੁੰਦਾ ਹੈ, ਤਰਲ ਪਦਾਰਥ ਵਿੱਚ ਵਧੇਰੇ ਸੰਘਣਾ ਹੋ ਜਾਂਦਾ ਹੈ ਅਤੇ ਰੂਪ ਦੇ ਨੇੜੇ ਪਹੁੰਚ ਜਾਂਦਾ ਹੈ। ਕੱਚੀ ਧਾਤ ਵਿੱਚ ਉਹ ਇੱਕ ਨਿਸ਼ਚਿਤ ਰੂਪ ਤੇ ਥਿਰਤਾ ਗ੍ਰਹਿਣ ਕਰ ਲੈਂਦਾ ਹੈ, ਪਰ ਉਹ ਜੀਵਨ ਦੇ ਉਨ੍ਹਾਂ ਸਾਰੇ ਗੁਣਾਂ ਤੋਂ ਸੱਖਣਾ ਰਹਿੰਦਾ ਹੈ, ਜਿਹੜੇ ਉਚੇਰੇ ਰੂਪਾਂ ਵਿੱਚ ਪ੍ਰਤੱਖ ਦਿਖਾਈ ਦਿੰਦੇ ਹਨ। ਬਨਸਪਤੀ ਵਿੱਚ ਉਹ ਅਜਿਹਾ ਰੂਪ ਅਪਣਾਉਂਦਾ ਹੈ, ਜਿਸ ਵਿੱਚ ਵਧਣ, ਸੰਤਾਨ ਉਤਪੰਨ ਕਰਨ ਅਤੇ ਮਹਿਸੂਸ ਕਰਨ ਦੀ ਯੋਗਤਾ ਹੁੰਦੀ ਹੈ। ਪਸ਼ੂ ਦੇ ਰੂਪ

ਵਿੱਚ ਉਹ ਮਹਿਸੂਸ ਕਰਦਾ ਹੈ, ਗਤੀਸ਼ੀਲ ਹੁੰਦਾ ਹੈ, ਸੰਤਾਨ ਪੈਦਾ ਕਰਦਾ ਹੈ ਅਤੇ ਉਸ ਵਿੱਚ ਯਾਦਾਸ਼ਤ ਤੋਂ ਬਿਨਾਂ, ਸੋਚ-ਵਿਚਾਰ ਦੇ ਅਰੰਭਿਕ ਤੱਤ ਵੀ ਹੁੰਦੇ ਹਨ। ਮਨੁੱਖਾ-ਜਾਮੇ ਵਿੱਚ ਇਸ ਸਭ ਕੁਝ ਤੋਂ ਵੱਧ, ਉਹ ਸੋਚਣ ਦੀ, ਆਪਣੇ ਵਿਚਾਰ ਪ੍ਰਗਟ ਕਰਨ ਦੀ ਅਤੇ ਸਿਰਜਣਾ ਕਰਨ ਦੀ ਯੋਗਤਾ ਗ੍ਰਹਿਣ ਕਰ ਲੈਂਦਾ ਹੈ। ਇਹ ਗੱਲ ਨਿਸ਼ਚਿਤ ਹੈ ਕਿ ਮਨੁੱਖ ਦੀ ਰਚਨਾ, ਪਰਮੇਸ਼ਰ ਦੀ ਰਚਨਾ ਦੇ ਮੁਕਾਬਲੇ ਵਿੱਚ, ਇਉਂ ਹੈ ਜਿਵੇਂ ਕਿਸੇ ਬੱਚੇ ਨੇ ਤਾਸ਼ ਦੇ ਪੱਤਿਆਂ ਦਾ ਘਰ ਉਸਾਰਿਆ ਹੋਵੇ ਅਤੇ ਉਹਦੇ ਮੁਕਾਬਲੇ 'ਤੇ ਕਿਸੇ ਨਿਪੁੰਨ ਸ਼ਿਲਪਕਾਰ ਨੇ ਕਿਸੇ ਖ਼ੂਬਸੂਰਤ ਮੰਦਰ ਜਾਂ ਸ਼ਾਨਦਾਰ ਕਿਲ੍ਹੇ ਦਾ ਨਿਰਮਾਣ ਕੀਤਾ ਹੋਵੇ। ਪਰ ਹੈ ਤਾਂ ਉਹ ਵੀ ਇੱਕ ਸਿਰਜਣਾ ਜਾਂ ਰਚਨਾ ਹੀ।

ਹਰ ਮਨੁੱਖ ਇੱਕ ਵੱਖਰਾ ਜਾਂ ਵਿਅਕਤੀਗਤ ਆਂਡਾ ਬਣ ਜਾਂਦਾ ਹੈ। ਵਧੇਰੇ ਵਿਕਸਿਤ ਮਨੁੱਖ ਦੇ ਅੰਦਰ ਘੱਟ ਵਿਕਸਿਤ ਆਂਡਾ ਸਮਾਇਆ ਹੁੰਦਾ ਹੈ, ਸਮੇਤ ਪਸ਼ੂ, ਬਨਸਪਤੀ ਅਤੇ ਉਸ ਤੋਂ ਨਿਚਲੇ ਆਂਡਿਆਂ ਦੇ, ਧੁਰ ਕੇਂਦਰੀ-ਬਿੰਦੂ ਜਾਂ ਨਿਊਕਲੀਅਸ ਤੱਕ। ਸਭ ਤੋਂ ਵੱਧ ਵਿਕਸਿਤ, ਆਤਮ-ਵਿਜਈ ਵਿੱਚ, ਮਨੁੱਖੀ ਅਤੇ ਉਸ ਤੋਂ ਨੀਵੇਂ ਸਾਰੇ ਆਂਡੇ ਸਮਾਏ ਰਹਿੰਦੇ ਹਨ।

ਕਿਸੇ ਮਨੁੱਖ ਨੂੰ ਸਮੇਟਣ ਵਾਲੇ ਆਂਡੇ ਦਾ ਕੱਦ, ਉਸ ਮਨੁੱਖ ਦੇ ਸਮੇਂ-ਸਥਾਨ ਦੇ ਦਿਸ-ਹੱਦਿਆਂ ਦੀ ਚੌੜਾਈ ਤੋਂ ਮਾਪਿਆ ਜਾਂਦਾ ਹੈ। ਇੱਕ ਮਨੁੱਖ ਦੀ ਸਮੇਂ ਦੀ ਚੇਤਨਾ ਦੀ ਬੁੱਕਲ ਵਿੱਚ, ਉਹਦੇ ਬਚਪਨ ਤੋਂ ਹੁਣ ਤੱਕ ਦੀ ਸੰਖੇਪ ਅਵਧੀ ਤੋਂ ਵੱਧ ਕੁਝ ਨਹੀਂ ਆਉਂਦਾ ਅਤੇ ਉਹਦੇ ਸਥਾਨ ਦੇ ਦਿਸ-ਹੱਦੇ, ਉਹਦੀ ਨਜ਼ਰ ਦੀ ਪਹੁੰਚ ਤਕ ਸੀਮਿਤ ਹੁੰਦੇ ਹਨ। ਕਿਸੇ ਹੋਰ ਮਨੁੱਖ ਦੇ ਦਿਸ-ਹੱਦੇ ਯਾਦਾਸ਼ਤ ਤੋਂ ਪਰੇ ਭੂਤ-ਕਾਲ ਅਤੇ ਵਿੱਥਾਂ ਵਿੱਚ ਬਹੁਤ ਦੂਰ ਦੇ ਭਵਿੱਖ ਤੱਕ ਫੈਲੇ ਹੁੰਦੇ ਹਨ। ਇਸੇ ਤਰ੍ਹਾਂ ਉਹ ਸਥਾਨ ਵਿੱਚ ਮੀਲਾਂ ਦੇ ਮੀਲ—ਜਿਨ੍ਹਾਂ ਤਕ ਉਹਦੀ ਨਜ਼ਰ ਹਾਲੇ ਤਕ ਨਹੀਂ ਪਹੁੰਚੀ—ਫੈਲੇ ਹੁੰਦੇ ਹਨ।

ਸਭ ਮਨੁੱਖਾਂ ਨੂੰ ਆਪਣੇ ਆਂਡੇ ਵਿੱਚੋਂ ਪ੍ਰਗਟ ਹੋਣ ਲਈ ਮਿਲਨ ਵਾਲਾ ਭੋਜਨ ਇੱਕ ਹੀ ਹੁੰਦਾ ਹੈ, ਪਰ ਉਨ੍ਹਾਂ ਦੀ ਖਾਣ ਅਤੇ ਖਾ ਕੇ ਪਚਾਉਣ ਦੀ ਸ਼ਕਤੀ ਜਾਂ ਸਮਰੱਥਾ ਇੱਕ ਨਹੀਂ ਹੁੰਦੀ, ਕਿਉਂਕਿ ਉਹ ਇੱਕੋ ਥਾਂ, ਇੱਕੋ ਸਮੇਂ, ਇੱਕੋ ਆਂਡੇ ਵਿੱਚੋਂ ਨਹੀਂ ਨਿਕਲੇ ਹੁੰਦੇ। ਇਸ ਲਈ ਉਨ੍ਹਾਂ ਦਾ ਸਮੇਂ-ਸਥਾਨ ਵਿੱਚ ਵਿਸਥਾਰ ਵੱਖ-ਵੱਖ ਹੁੰਦਾ ਹੈ। ਏਹੋ ਕਾਰਨ ਹੈ ਕਿ ਕੋਈ ਦੋ ਮਨੁੱਖ ਹੂ-ਬਹੂ ਇੱਕ ਨਹੀਂ ਹੁੰਦੇ।

ਸਭ ਲੋਕਾਂ ਲਈ ਇੱਕੋ ਦਸਤਰਖ਼ਾਨ ਉੱਤੇ ਖੁੱਲ੍ਹੇ ਦਿਲ ਨਾਲ ਵੱਡੀ ਮਾਤਰਾ ਵਿੱਚ ਵੰਨ-ਸੁਵੰਨਾ ਭੋਜਨ ਪਰੋਸਿਆ ਜਾਂਦਾ ਹੈ। ਉਨ੍ਹਾਂ ਵਿੱਚੋਂ ਇੱਕ ਵਿਅਕਤੀ

ਸੋਨੇ ਦੀ ਨਿਰਮਲਤਾ ਤੇ ਸੁੰਦਰਤਾ ਦਾ ਭੋਗ ਲਾਉਂਦਾ ਹੈ ਅਤੇ ਤ੍ਰਿਪਤ ਹੋ ਜਾਂਦਾ ਹੈ, ਜਦ ਕਿ ਦੂਜਾ ਵਿਅਕਤੀ ਸੋਨੇ ਨੂੰ ਹੀ ਖਾ ਲੈਂਦਾ ਹੈ ਅਤੇ ਸਦਾ ਭੁੱਖਾ ਰਹਿੰਦਾ ਹੈ। ਕੋਈ ਸ਼ਿਕਾਰੀ ਇੱਕ ਸੁੰਦਰ ਮਿਰਗ ਨੂੰ ਦੇਖਦਾ ਹੈ। ਉਹਦਾ ਜੀਅ ਮਚਲਦਾ ਹੈ, ਇਹਦਾ ਸ਼ਿਕਾਰ ਕਰਾਂ ਤੇ ਇਹਨੂੰ ਰਿੰਨ੍ਹ ਕੇ ਖਾਵਾਂ। ਉਸੇ ਹਿਰਨ 'ਤੇ ਇੱਕ ਕਵੀ ਦੀ ਨਜ਼ਰ ਪੈਂਦੀ ਹੈ। ਉਹਦੀ ਕਲਪਨਾ ਨੂੰ ਖੰਭ ਲੱਗ ਜਾਂਦੇ ਹਨ ਅਤੇ ਉਹ ਅਜਿਹੇ ਸਥਾਨਾਂ ਤੇ ਸਮਿਆਂ ਵਿੱਚ ਪਹੁੰਚ ਜਾਂਦਾ ਹੈ, ਜਿਨ੍ਹਾਂ ਦਾ ਸ਼ਿਕਾਰੀ ਕਦੇ ਸੁਪਨਾ ਵੀ ਨਹੀਂ ਲੈ ਸਕਦਾ। ਮਿਕੇਯਨ, ਸ਼ਮਦਾਮ ਨਾਲ ਇੱਕੋ ਬੇੜੀ ਵਿੱਚ ਰਹਿੰਦਿਆਂ, ਅਸੀਮ, ਸੁਤੰਤਰਤਾ ਅਤੇ ਸਮੇਂ ਤੇ ਸਥਾਨ ਦੀਆਂ ਬੰਦਸ਼ਾਂ ਤੋਂ ਮੁਕਤੀ ਦੀ ਸਿਖਰ ਦਾ ਸੁਪਨਾ ਦੇਖਦਾ ਹੈ, ਜਦ ਕਿ ਸ਼ਮਦਾਮ ਆਪਣੇ ਆਪ ਨੂੰ ਸਦਾ ਸਮੇਂ ਤੇ ਸਥਾਨ ਦੇ ਲੋਹੇ ਦੇ ਹੋਰ-ਹੋਰ ਲੰਮੇ ਤੇ ਮਜ਼ਬੂਤ ਰੱਸਿਆਂ ਨਾਲ ਬੰਨ੍ਹਣ ਵਿੱਚ ਰੁੱਝਾ ਰਹਿੰਦਾ ਹੈ। ਸੱਚ ਇਹ ਹੈ ਕਿ ਬੇਸ਼ੱਕ ਮਿਕੇਯਨ ਦੀ ਬਾਂਹ, ਸ਼ਮਦਾਮ ਦੀ ਬਾਂਹ ਨਾਲ ਛੋਂਹਦੀ ਹੈ, ਪਰ ਉਹ ਅਸਲ ਵਿੱਚ ਇੱਕ-ਦੂਜੇ ਤੋਂ ਬਹੁਤ ਦੂਰ ਹਨ। ਮਿਕੇਯਨ ਨੇ ਸ਼ਮਦਾਮ ਨੂੰ ਆਪਣੇ ਅੰਦਰ ਧਾਰਨ ਕੀਤਾ ਹੋਇਆ ਹੈ, ਪਰ ਸ਼ਮਦਾਮ ਨੇ ਮਿਕੇਯਨ ਨੂੰ ਨਹੀਂ। ਇਸ ਲਈ ਮਿਕੇਯਨ, ਸ਼ਮਦਾਮ ਨੂੰ ਸਮਝ ਸਕਦਾ ਹੈ, ਪਰ ਸ਼ਮਦਾਮ, ਮਿਕੇਯਨ ਨੂੰ ਨਹੀਂ ਸਮਝ ਸਕਦਾ।

ਇੱਕ ਆਤਮ-ਵਿਜਈ ਦਾ ਜੀਵਨ, ਆਪਣੇ ਆਲੇ-ਦੁਆਲੇ ਦੇ ਹਰ ਵਿਅਕਤੀ ਦੇ ਜੀਵਨ ਨੂੰ ਛੋਂਹਦਾ ਹੈ ਕਿਉਂਕਿ ਉਹਨੇ ਸਭ ਵਿਅਕਤੀਆਂ ਦੇ ਜੀਵਨ ਨੂੰ ਆਪਣੇ ਅੰਦਰ ਧਾਰਨ ਕੀਤਾ ਹੋਇਆ ਹੈ, ਜਦ ਕਿ ਆਤਮ-ਵਿਜਈ ਦੇ ਜੀਵਨ ਨੂੰ ਕਿਸੇ ਵਿਅਕਤੀ ਦਾ ਜੀਵਨ ਕਿਸੇ ਪਾਸਿਓਂ ਵੀ ਨਹੀਂ ਛੋਂਹਦਾ। ਅਤਿਅੰਤ ਸਿੱਧੇ-ਸਾਦੇ ਲੋਕਾਂ ਨੂੰ ਆਤਮ-ਵਿਜਈ, ਸਭ ਲੋਕਾਂ ਤੋਂ ਵੱਧ ਸਿੱਧਾ-ਸਾਦਾ ਪ੍ਰਤੀਤ ਹੁੰਦਾ ਹੈ, ਜਦ ਕਿ ਅਤਿਅੰਤ ਵਿਕਸਿਤ ਵਿਅਕਤੀ ਨੂੰ ਉਹ ਅਤਿਅੰਤ ਵਿਕਸਿਤ ਦਿਖਾਈ ਦਿੰਦਾ ਹੈ। ਪਰ ਉਹਦੇ ਵਿਅਕਤਿਤਵ ਦੇ ਹਮੇਸ਼ਾ ਕੁਝ ਅਜਿਹੇ ਪਹਿਲੂ ਵੀ ਹੁੰਦੇ ਹਨ, ਜਿਨ੍ਹਾਂ ਨੂੰ ਆਤਮ-ਵਿਜਈ ਤੋਂ ਘੱਟ ਕੋਈ ਵਿਅਕਤੀ, ਨਾ ਮਹਿਸੂਸ ਕਰ ਸਕਦਾ ਹੈ, ਨਾ ਸਮਝ ਹੀ ਸਕਦਾ ਹੈ। ਏਹੋ ਉਸ ਦੀ ਇਕੱਲ ਦਾ ਕਾਰਨ ਹੈ ਅਤੇ ਉਹਦੇ ਇਹ ਮਹਿਸੂਸ ਕਰਨ ਦਾ ਕਿ ਬੇਸ਼ਕ ਮੈਂ ਇਸ ਸੰਸਾਰ ਵਿੱਚ ਹਾਂ, ਪਰ ਮੈਂ ਇਸ ਸੰਸਾਰ ਦਾ ਨਹੀਂ ਹਾਂ।

ਸੂਖਮ ਪਰਮੇਸ਼ਰ ਨੂੰ ਕਿਸੇ ਸੀਮਾ ਵਿੱਚ ਬੰਦ ਨਹੀਂ ਕੀਤਾ ਜਾ ਸਕਦਾ। ਉਹ ਸਦਾ ਹੀ ਸਮੇਂ ਤੇ ਸਥਾਨ ਦੀ ਕੈਦ ਤੋਂ ਮੁਕਤ ਹੋਣ ਲਈ ਜਤਨਸ਼ੀਲ ਰਹਿੰਦਾ ਹੈ ਅਤੇ ਇਸ ਤਰ੍ਹਾਂ ਕਰਦੇ ਹੋਏ ਉਹ ਇਨਸਾਨੀ ਸੂਝ-ਬੂਝ ਤੋਂ ਬਹੁਤ ਉਚੇਰੀ ਸੂਝ-ਬੂਝ ਤੋਂ ਕੰਮ ਲੈਂਦਾ ਹੈ। ਨੀਵੀਂ ਪੱਧਰ ਦੇ ਜੀਵਾਂ ਵਿੱਚ ਇਸ ਨੂੰ ਸੁਭਾਵਿਕ ਬਿਰਤੀ ਜਾਂ

ਮੂਲ-ਪਵ੍ਰਿਤੀ ਕਹਿ ਦਿੱਤਾ ਜਾਂਦਾ ਹੈ। ਆਮ ਲੋਕਾਂ ਦੀ ਸੂਝ-ਬੂਝ ਨੂੰ ਲੋਕ ਤਰਕ ਜਾਂ ਵਿਵੇਕ ਦਾ ਨਾਂ ਦੇ ਦਿੰਦੇ ਹਨ। ਉੱਚ-ਕੋਟੀ ਦੇ ਮਨੁੱਖਾਂ ਵਿੱਚ ਲੋਕ ਇਸ ਨੂੰ ਪੈਗੰਬਰਾਂ ਵਾਲੀ ਸੂਝ ਜਾਂ ਦੈਵੀ-ਬੁੱਧੀ ਦਾ ਨਾਂ ਦੇ ਦਿੰਦੇ ਹਨ। ਇਹ ਸਭ ਕੁਝ ਤਾਂ ਉਹ ਹੁੰਦਾ ਹੀ ਹੈ, ਪਰ ਉਹ ਉਸ ਤੋਂ ਹੋਰ ਬਹੁਤ ਵੱਧ ਵੀ ਹੁੰਦਾ ਹੈ। ਇਹ ਉਹ ਅਨਾਮ ਸ਼ਕਤੀ ਹੈ, ਜਿਸ ਨੂੰ ਕੁਝ ਲੋਕਾਂ ਨੇ ਠੀਕ ਹੀ ਸ਼ਬਦ ਦਾ ਨਾਂ ਦਿੱਤਾ ਹੈ ਅਤੇ ਜਿਸ ਨੂੰ ਮੀਰਦਾਦ ਸ਼ਬਦ ਦਾ ਅਨੁਭਵ ਜਾਂ ਦੈਵੀ-ਗਿਆਨ ਕਹਿ ਕੇ ਪੁਕਾਰਦਾ ਹੈ।

ਸਮੇਂ ਦੇ ਖੋਲ ਨੂੰ ਤੋੜਨ ਅਤੇ ਸਥਾਨ ਦੀ ਸੀਮਾਂ ਨੂੰ ਪਾਰ ਕਰਨ ਵਾਲਾ ਮਨੁੱਖ ਦਾ ਪਹਿਲਾ ਪੁੱਤਰ, ਠੀਕ ਹੀ ਪਰਮੇਸ਼ਰ ਦਾ ਪੁੱਤਰ ਅਖਵਾਉਂਦਾ ਹੈ। ਉਹਦਾ ਆਪਣੇ ਦੈਵੀ-ਆਪੇ ਦਾ ਗਿਆਨ, ਜਾਂ ਪਰਮੇਸ਼ਰ ਹੋਣ ਦਾ ਗਿਆਨ, ਉਚਿਤ ਤੌਰ ਤੇ ਸ਼ਬਦ *(Holy Spirit)* ਅਖਵਾਉਂਦਾ ਹੈ। ਮੈਂ ਤੁਹਾਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਤੁਸੀਂ ਵੀ ਪਰਮੇਸ਼ਰ ਦੇ ਪੁੱਤਰ ਹੋ ਅਤੇ ਤੁਹਾਡੇ ਅੰਦਰ ਵੀ ਸ਼ਬਦ ਦੀ ਪਵਿੱਤਰ ਸ਼ਕਤੀ ਕਾਰਜ ਕਰ ਰਹੀ ਹੈ। ਉਹਦੀ ਇੱਛਾ ਅਨੁਸਾਰ ਕਰਮ ਕਰੋ, ਉਹਦੇ ਵਿਪਰੀਤ ਬਿਲਕੁਲ ਨਾ ਚੱਲੋ।

ਪਰ ਜਦ ਤਕ ਤੁਸੀਂ ਸਮੇਂ ਦਾ ਖੋਲ ਨਹੀਂ ਉਤਾਰ ਲੈਂਦੇ ਅਤੇ ਸਥਾਨ ਦੀ ਸੀਮਾਂ ਨੂੰ ਪਾਰ ਨਹੀਂ ਕਰ ਲੈਂਦੇ, ਤੁਹਾਡਾ ਅਹੰ ਬ੍ਰਹਮ ਅਸਮੀ 'ਮੈਂ ਪਰਮੇਸ਼ਰ ਹਾਂ' ਦਾ ਦਾਅਵਾ ਕਰਨਾ ਉਚਿੱਤ ਨਹੀਂ ਹੈ। ਤਦ ਤੱਕ ਤੁਸੀਂ ਇਹ ਕਹੋ, 'ਪਰਮੇਸ਼ਰ ਹੀ ਮੈਂ ਹੈ।' ਇਸ ਗੱਲ ਨੂੰ ਪੂਰੀ ਤਰ੍ਹਾਂ ਧਿਆਨ ਵਿੱਚ ਰੱਖੋ ਕਿ ਕਿਤੇ ਹੰਕਾਰ ਤੇ ਨਿਸ਼ਫਲ ਕਲਪਨਾ ਤੁਹਾਡੇ ਮਨ ਨੂੰ ਭ੍ਰਸ਼ਟ ਨਾ ਕਰ ਦੇਣ ਅਤੇ ਤੁਹਾਡੇ ਅੰਦਰ ਸ਼ਬਦ-ਸ਼ਕਤੀ ਦੇ ਕਾਰਜ ਵਿੱਚ ਵਿਘਨ ਨਾ ਪਾਉਣ ਕਿਉਂਕਿ ਬਹੁਤੇ ਲੋਕ ਸ਼ਬਦ-ਸ਼ਕਤੀ ਦੇ ਕਾਰਜ ਦੇ ਵਿਪਰੀਤ ਕਰਮ ਕਰਦੇ ਹਨ ਅਤੇ ਇਸ ਤਰ੍ਹਾਂ ਆਪਣੀ ਅੰਤਿਮ-ਮੁਕਤੀ ਨੂੰ ਪਿੱਛੇ ਪਾ ਲੈਂਦੇ ਹਨ।

ਸਮੇਂ ਨੂੰ ਜਿੱਤਣ ਲਈ, ਸਮੇਂ ਸਿਰ ਸਮੇਂ ਤੋਂ ਲਾਭ ਉਠਾ ਕੇ ਸਮੇਂ ਦੇ ਵਿਰੁੱਧ ਲੜਨਾ ਪੈਂਦਾ ਹੈ। ਸਥਾਨ ਤੋਂ ਉੱਪਰ ਉੱਠਣ ਲਈ ਮਿਲੇ ਹੋਏ ਸਥਾਨ, ਸਥਿਤੀ ਜਾਂ ਹਾਲਾਤ ਤੋਂ ਲਾਭ ਉਠਾਓ। ਸਮੇਂ ਜਾਂ ਸਥਾਨ ਵਿੱਚੋਂ ਕਿਸੇ ਇੱਕ ਦਾ ਮਿਹਰਬਾਨ ਮੇਜ਼ਬਾਨ ਬਣਨਾ, ਦੋਹਾਂ ਦੇ ਕੈਦੀ ਬਣੇ ਰਹਿਣ ਅਤੇ ਨੇਕੀ ਤੇ ਬਦੀ ਦੀਆਂ ਅਨੰਤ ਹਾਸੋ-ਹੀਣੀਆਂ ਕਾਮਨਾਵਾਂ ਦੇ ਬੰਧਕ ਬਣੇ ਰਹਿਣਾ ਹੈ।

ਉਹ ਲੋਕ ਜਿਨ੍ਹਾਂ ਨੇ ਆਪਣੀ ਤਕਦੀਰ ਬੁੱਝ ਲਈ ਹੈ ਅਤੇ ਉਸ ਤਕ ਪਹੁੰਚਣ ਲਈ ਉਤਾਵਲੇ ਹਨ, ਉਹ ਸਮੇਂ ਨਾਲ ਲਾਡ ਕਰਨ ਵਿੱਚ ਸਮਾਂ ਨਹੀਂ ਗਵਾਉਂਦੇ ਅਤੇ ਨਾ ਹੀ ਸਥਾਨ ਨੂੰ ਨਾਪਣ ਵਿੱਚ ਅੱਡੀਆਂ ਘਿਸਾਉਂਦੇ ਹਨ। ਸੰਭਵ ਹੈ ਕਿ

ਉਹ ਇੱਕ ਛੋਟੀ ਜਿਹੀ ਉਮਰ ਵਿੱਚ ਜੁੱਗਾਂ ਨੂੰ ਸਮੇਟ ਲੈਣ ਅਤੇ ਸਥਾਨ ਦੀਆਂ ਅਸੀਮ ਦੂਰੀਆਂ ਨੂੰ ਖ਼ਤਮ ਕਰ ਦੇਣ। ਉਹ ਇਸ ਗੱਲ ਦੀ ਉਡੀਕ ਨਹੀਂ ਕਰਦੇ ਕਿ ਮੌਤ ਉਨ੍ਹਾਂ ਨੂੰ, ਉਨ੍ਹਾਂ ਦੇ ਵਰਤਮਾਨ ਆਂਡੇ ਤੋਂ ਅਗਲੇ ਆਂਡੇ ਵਿੱਚ ਲੈ ਜਾਵੇ। ਉਨ੍ਹਾਂ ਨੂੰ ਭਰੋਸਾ ਹੁੰਦਾ ਹੈ ਕਿ ਬਹੁਤ ਸਾਰੇ ਖੋਲਾਂ ਨੂੰ ਉਤਾਰ ਕੇ, ਇੱਕੋ ਸਮੇਂ ਉਨ੍ਹਾਂ ਵਿੱਚੋਂ ਪਾਰ ਨਿਕਲ ਜਾਣ ਵਿੱਚ, ਜੀਵਨ ਉਨ੍ਹਾਂ ਦੀ ਸਹਾਇਤਾ ਕਰੇਗਾ।

ਇਹਦੇ ਲਈ ਤੁਹਾਨੂੰ ਹਰ ਚੀਜ਼ ਦੇ ਮੋਹ ਦਾ ਤਿਆਗ ਕਰਨਾ ਪਵੇਗਾ, ਤਾਂ ਜੋ ਸਮਾਂ ਤੇ ਸਥਾਨ ਤੁਹਾਡੇ ਮਨ ਨੂੰ ਕਿਸੇ ਕਿਸਮ ਦੇ ਬੰਧਨ ਵਿੱਚ ਨਾ ਪਾ ਸਕਣ। ਜਿੰਨਾ ਵੱਧ ਤੁਹਾਡਾ ਕਬਜ਼ਾ ਹੋਵੇਗਾ, ਓਨੇ ਵੱਧ ਤੁਸੀਂ ਕਬਜ਼ੇ ਵਿੱਚ ਰਹੋਗੇ। ਜਿੰਨਾ ਘੱਟ ਤੁਹਾਡਾ ਕਬਜ਼ਾ ਹੋਵੇਗਾ, ਓਨਾ ਘੱਟ ਤੁਸੀਂ ਕਬਜ਼ੇ ਵਿੱਚ ਰਹੋਗੇ।

ਇਸ ਲਈ ਆਪਣੇ ਵਿਸ਼ਵਾਸ, ਆਪਣੇ ਪ੍ਰੇਮ ਤੇ 'ਦੈਵੀ-ਗਿਆਨ' ਦੁਆਰਾ ਮੁਕਤੀ ਪ੍ਰਾਪਤ ਕਰਨ ਦੀ ਕਾਮਨਾ ਤੋਂ ਬਿਨਾਂ, ਹਰ ਚੀਜ਼ ਦਾ ਮੋਹ ਤਿਆਗ ਦਿਓ।

## ਰੱਬ ਦੇ ਰਾਹ ਉੱਤੇ ਪ੍ਰਕਾਸ਼ ਦੀਆਂ ਕਿਰਨਾਂ

*ਮੀਰਦਾਦ:* ਇਸ ਰਾਤ ਦੀ ਸ਼ਾਂਤ ਚੁੱਪ ਵਿੱਚ ਮੀਰਦਾਦ ਰੱਬ ਵੱਲ ਜਾਂਦੇ ਤੁਹਾਡੇ ਰਾਹ ਉੱਤੇ, ਪ੍ਰਕਾਸ਼ ਦੀਆਂ ਕਿਰਨਾਂ ਖਲਾਰਨਾ ਚਾਹੁੰਦਾ ਹੈ।

ਵਿਵਾਦਾਂ, ਝਗੜਿਆਂ ਤੋਂ ਬਚੋ। ਸੱਚ ਖ਼ੁਦ ਆਪਣਾ ਸਬੂਤ ਜਾਂ ਪ੍ਰਮਾਣ ਹੈ, ਇਸ ਨੂੰ ਕਿਸੇ ਹੋਰ ਸਬੂਤ ਜਾਂ ਪ੍ਰਮਾਣ ਦੀ ਲੋੜ ਨਹੀਂ। ਜਿਸ ਨੂੰ ਕਿਸੇ ਦਲੀਲ ਤੇ ਸਬੂਤ ਦਾ ਸਹਾਰਾ ਦੇਣਾ ਜ਼ਰੂਰੀ ਹੋਵੇ, ਉਸ ਨੂੰ ਦੇਰ-ਸਵੇਰ ਸਬੂਤ ਅਤੇ ਦਲੀਲ ਨਾਲ ਹੀ ਰੱਦ ਕਰ ਦਿੱਤਾ ਜਾਂਦਾ ਹੈ।

ਕਿਸੇ ਚੀਜ਼ ਨੂੰ ਸਿੱਧ ਕਰਨਾ, ਉਹਦੇ ਉਲਟ ਦਾ ਖੰਡਨ ਕਰਨਾ ਹੈ। ਉਹਦੇ ਉਲਟ ਨੂੰ ਸਿੱਧ ਕਰਨਾ, ਉਸ ਚੀਜ਼ ਦਾ ਖੰਡਨ ਕਰਨਾ ਹੈ। ਰੱਬ ਦਾ ਕੋਈ ਉਲਟ ਨਹੀਂ। ਫਿਰ ਤੁਸੀਂ ਉਸ ਨੂੰ ਸਿੱਧ ਕਿਵੇਂ ਕਰ ਸਕੋਗੇ ਜਾਂ ਉਸ ਨੂੰ ਨਕਾਰ ਕਿਵੇਂ ਸਕਦੇ ਹੋ?

ਜੇ ਜੀਭ ਨੂੰ, ਸੱਚ ਨੂੰ ਅੱਗੇ ਲਿਜਾਣ ਦਾ ਸਾਧਨ ਬਣਾਉਣਾ ਹੋਵੇ ਤਾਂ ਉਹਨੂੰ ਥਾਪੀ, ਸੱਪ ਦਾ ਦੰਦ, ਪੌਣ-ਕੁੱਕੜ, ਕਲਾਬਾਜ਼ ਜਾਂ ਝਾੜੂ ਫੇਰਨ ਵਾਲਾ ਕਦੇ ਨਹੀਂ ਬਣਾਉਣਾ ਚਾਹੀਦਾ।

ਬੇਜ਼ਬਾਨਾਂ ਨੂੰ ਰਾਹਤ ਦੇਣ ਲਈ ਬੋਲੋ। ਆਪਣੇ ਆਪ ਨੂੰ ਰਾਹਤ ਦੇਣ ਲਈ ਚੁੱਪ ਰਹੋ।

ਸ਼ਬਦ ਜਹਾਜ਼ ਹਨ, ਜਿਹੜੇ ਸਥਾਨ ਦੇ ਸਮੁੰਦਰਾਂ ਵਿੱਚ ਚੱਲਦੇ ਹਨ ਅਤੇ ਅਨੇਕ ਬੰਦਰਗਾਹਾਂ 'ਤੇ ਰੁੱਕਦੇ ਹਨ। ਉਨ੍ਹਾਂ ਉੱਤੇ ਲੱਦੇ ਜਾਣ ਵਾਲੇ ਸਮਾਨ ਪ੍ਰਤੀ ਸਾਵਧਾਨ ਰਹੋ, ਕਿਉਂਕਿ ਆਪਣਾ ਸਫ਼ਰ ਖ਼ਤਮ ਕਰ ਲੈਣ ਤੋਂ ਬਾਅਦ, ਉਹ ਆਪਣਾ ਭਾਰ ਅੰਤ ਨੂੰ ਤੁਹਾਡੇ ਬੂਹੇ ਉੱਤੇ ਹੀ ਲਿਆ ਕੇ ਰੱਖ ਦੇਣਗੇ।

ਜੋ ਕੁਝ ਝਾੜੂ, ਘਰ ਲਈ ਕਰਦਾ ਹੈ, ਉਹੀ ਆਤਮ-ਖੋਜੀ, ਮਨ ਲਈ ਕਰਦਾ ਹੈ। ਆਪਣੇ ਮਨ ਵਿੱਚ ਚੰਗੀ ਤਰ੍ਹਾਂ ਝਾੜੂ ਫੇਰੋ।

ਭਲੀ-ਭਾਂਤ ਹੁੰਝਿਆ ਮਨ, ਉਹ ਕਿਲ੍ਹਾ ਹੈ, ਜਿਸ ਨੂੰ ਸਰ ਨਹੀਂ ਕੀਤਾ ਜਾ ਸਕਦਾ।

ਜਿਸ ਤਰ੍ਹਾਂ ਤੁਸੀਂ ਵਿਅਕਤੀਆਂ ਅਤੇ ਵਸਤੂਆਂ ਨੂੰ ਆਪਣਾ ਭੋਜਨ ਬਣਾਉਂਦੇ ਹੋ, ਉਸੇ ਤਰ੍ਹਾਂ ਉਹ ਤੁਹਾਨੂੰ ਆਪਣਾ ਭੋਜਨ ਬਣਾਉਂਦੇ ਹਨ। ਜੇ ਤੁਸੀਂ ਚਾਹੁੰਦੇ ਹੋ ਕਿ ਤੁਹਾਨੂੰ ਜ਼ਹਿਰ ਨਾ ਚੜ੍ਹੇ ਤਾਂ ਦੂਸਰਿਆਂ ਲਈ ਸਿਹਤਮੰਦ ਖ਼ੁਰਾਕ ਬਣੋ। ਜਦ ਤੁਹਾਨੂੰ ਆਪਣੇ ਅਗਲੇ ਕਦਮ ਬਾਰੇ ਸੰਦੇਹ ਹੋਵੇ ਤਾਂ ਅਹਿੱਲ ਖੜ੍ਹੇ ਰਹੋ।

ਜਿਸ ਨੂੰ ਤੁਸੀਂ ਪਸੰਦ ਨਹੀਂ ਕਰਦੇ, ਉਹ ਤੁਹਾਨੂੰ ਪਸੰਦ ਨਹੀਂ ਕਰਦਾ। ਉਹਨੂੰ ਪਸੰਦ ਕਰੋ ਤੇ ਉਹਨੂੰ ਉਹਦੇ ਹਾਲ ਉੱਤੇ ਛੱਡ ਦਿਓ। ਇਸ ਨਾਲ ਤੁਹਾਡੇ ਰਾਹ ਦੀ ਰੁਕਾਵਟ ਦੂਰ ਹੋ ਜਾਵੇਗੀ।

ਸਭ ਤੋਂ ਵੱਧ ਅਸਹਿ ਪਰੇਸ਼ਾਨੀ ਹੈ, ਕਿਸੇ ਚੀਜ਼ ਨੂੰ ਪਰੇਸ਼ਾਨੀ ਸਮਝਣਾ। ਆਪਣੀ ਪਸੰਦ ਦੀ ਚੋਣ ਕਰ ਲਓ: ਹਰ ਚੀਜ਼ ਦਾ ਮਾਲਕ ਬਣਨਾ ਹੈ ਜਾਂ ਕਿਸੇ ਚੀਜ਼ ਦਾ ਵੀ ਮਾਲਕ ਨਹੀਂ ਬਣਨਾ—ਕੋਈ ਵਿਚਕਾਰਲਾ ਰਾਹ ਅਪਣਾਉਣਾ ਸੰਭਵ ਨਹੀਂ ਹੈ।

ਰਾਹ ਦਾ ਹਰ ਰੋੜਾ ਇੱਕ ਚਿਤਾਵਨੀ ਹੈ। ਚਿਤਾਵਨੀ ਨੂੰ ਧਿਆਨ ਨਾਲ ਪੜ੍ਹ ਲਉਗੇ ਤਾਂ ਰਾਹ ਦਾ ਰੋੜਾ ਚਾਨਣ-ਮੁਨਾਰਾ ਬਣ ਜਾਵੇਗਾ।

ਸਿੱਧਾ, ਵਿੰਗੇ-ਟੇਢੇ ਦਾ ਭਰਾ ਹੈ—ਇੱਕ ਛੋਟਾ ਕੀਤਾ ਰਾਹ ਹੈ—ਵਿੰਗੇ-ਟੇਢੇ, ਚੱਕਰਦਾਰ ਰਾਹ ਪ੍ਰਤੀ ਧੀਰਜ ਤੋਂ ਕੰਮ ਲਓ।

ਜਦ ਵਿਸ਼ਵਾਸ ਦੀ ਓਟ ਪ੍ਰਾਪਤ ਹੋਵੇ ਤਾਂ ਧੀਰਜ ਸਿਹਤਮੰਦ ਹੁੰਦਾ ਹੈ। ਵਿਸ਼ਵਾਸ ਤੋਂ ਸੱਖਣਾ ਧੀਰਜ, ਅਧਰੰਗ ਬਣ ਜਾਂਦਾ ਹੈ।

ਦੇਖ ਲਓ, 'ਹੋਣਾ', 'ਮਹਿਸੂਸ ਕਰਨਾ', 'ਸੋਚਣਾ', 'ਕਲਪਨਾ ਕਰਨਾ' ਅਤੇ 'ਜਾਣਨਾ' ਮਨੁੱਖੀ-ਜੀਵਨ ਦੇ ਚੱਕਰ ਵਿੱਚ ਮੁਖ ਪੜਾਓ, ਇਸੇ ਤਰਤੀਬ ਵਿੱਚ ਆਉਂਦੇ ਹਨ। ਪ੍ਰਸ਼ੰਸਾ ਕਰਨ ਅਤੇ ਸੁਣਨ ਪ੍ਰਤੀ ਸਾਵਧਾਨ ਰਹੋ, ਭਾਵੇਂ ਉਹ ਪੂਰੀ ਤਰ੍ਹਾਂ ਹਾਰਦਿਕ ਅਤੇ ਉਚਿੱਤ ਹੀ ਕਿਉਂ ਨਾ ਹੋਵੇ। ਜਿੱਥੋਂ ਤੱਕ ਖ਼ੁਸ਼ਾਮਦ ਦਾ ਸੰਬੰਧ ਹੈ, ਉਹਦੀਆਂ ਚਾਲਬਾਜ਼ ਕਸਮਾਂ ਪ੍ਰਤੀ ਗੂੰਗੇ ਤੇ ਬੋਲੇ ਬਣੇ ਰਹੋ।

ਦੇਣ ਦਾ ਅਹਿਸਾਸ ਰੱਖਦੇ ਹੋਏ, ਕੁਝ ਵੀ ਦੇਣਾ, ਸਿਰਫ਼ ਉੱਧਾਰ ਲੈਣਾ ਹੈ।

ਅਸਲ ਵਿੱਚ ਤੁਸੀਂ ਕੁਝ ਵੀ ਨਹੀਂ ਦੇ ਸਕਦੇ, ਜਿਹੜਾ ਤੁਹਾਡਾ ਆਪਣਾ ਹੋਵੇ। ਤੁਸੀਂ ਦੂਸਰਿਆਂ ਨੂੰ ਉਹ ਕੁਝ ਹੀ ਦਿੰਦੇ ਹੋ, ਜੋ ਤੁਸੀਂ ਉਨ੍ਹਾਂ ਲਈ ਅਮਾਨਤ ਦੇ ਤੌਰ ਤੇ ਰੱਖਿਆ ਹੋਇਆ ਹੈ। ਜੋ ਕੁਝ ਤੁਹਾਡਾ ਹੈ—ਸਿਰਫ਼ ਤੁਹਾਡਾ—ਤੁਸੀਂ ਚਾਹੁੰਦੇ ਹੋਏ ਵੀ ਕਿਸੇ ਦੂਸਰੇ ਨੂੰ ਨਹੀਂ ਦੇ ਸਕਦੇ।

ਆਪਣਾ ਸੰਤੁਲਨ ਕਾਇਮ ਰੱਖੋ, ਇਸ ਤਰ੍ਹਾਂ ਤੁਸੀਂ ਦੂਸਰੇ ਲੋਕਾਂ ਲਈ ਆਪਣੇ ਆਪ ਨੂੰ ਮਾਪਣ ਤੇ ਤੋਲਣ ਵਾਲੀ ਤਕੜੀ ਬਣ ਜਾਓਗੇ।

ਗ਼ਰੀਬੀ ਜਾਂ ਅਮੀਰੀ ਨਾਂ ਦੀ ਕੋਈ ਚੀਜ਼ ਨਹੀਂ ਹੈ। ਸਾਰੀ ਗੱਲ ਕੇਵਲ ਚੀਜ਼ਾਂ ਨੂੰ ਵਰਤਣ ਦੀ ਜਾਂਚ ਉੱਤੇ ਨਿਰਭਰ ਹੈ। ਗ਼ਰੀਬ ਅਸਲ ਵਿੱਚ ਉਹ ਹੈ, ਜਿਹੜਾ ਜੋ ਕੁਝ ਵੀ ਉਹਦੇ ਕੋਲ ਹੋਵੇ, ਉਹਦੀ ਗ਼ਲਤ ਵਰਤੋਂ ਕਰਦਾ ਹੈ। ਸਹੀ ਅਰਥਾਂ

ਵਿੱਚ ਅਮੀਰ ਉਹ ਹੈ, ਜਿਹੜਾ, ਜੋ ਕੁਝ ਉਹਦੇ ਕੋਲ ਹੋਵੇ, ਉਹਦੀ ਠੀਕ ਵਰਤੋਂ ਕਰਦਾ ਹੈ।

ਥੇਹੀ ਅਤੇ ਸੁੱਕੀ ਰੋਟੀ ਵੀ ਅਜਿਹੀ ਦੌਲਤ ਹੋ ਸਕਦੀ ਹੈ, ਜਿਸ ਦਾ ਮੁੱਲ ਨਾ ਪਾਇਆ ਜਾ ਸਕੇ। ਸੋਨੇ ਨਾਲ ਭਰਿਆ ਤਹਿਖ਼ਾਨਾ ਵੀ ਅਜਿਹੀ ਗ਼ਰੀਬੀ ਹੋ ਸਕਦੀ ਹੈ, ਜਿਹੜੀ ਕਿਸੇ ਦਾ ਕੁਝ ਨਾ ਸੁਆਰ ਸਕੇ।

ਜਿੱਥੇ ਕਈ ਰਾਹ ਇੱਕ ਨੁਕਤੇ ਉੱਤੇ ਮਿਲਦੇ ਹੋਣ, ਓਥੇ ਕਿਸੇ ਭੈ ਵਿੱਚ ਨਾ ਪਵੋ ਕਿ ਕਿਸ ਰਸਤੇ ਉੱਤੇ ਚੱਲਿਆ ਜਾਵੇ। ਪ੍ਰਭੂ ਦੀ ਖੋਜ ਵਿੱਚ ਲੱਗੇ ਹਿਰਦੇ ਨੂੰ ਸਭ ਰਾਹ ਪ੍ਰਭੂ ਵੱਲ ਲੈ ਜਾਂਦੇ ਹਨ।

ਜੀਵਨ ਦੇ ਸਭ ਰੂਪਾਂ ਪ੍ਰਤੀ ਸਤਿਕਾਰ-ਭਰਿਆ ਵਿਹਾਰ ਕਰੋ। ਸਭ ਤੋਂ ਨਿਗੂਣੇ ਰੂਪ ਵਿੱਚ, ਸਭ ਤੋਂ ਮਹੱਤਵ-ਪੂਰਨ ਦੀ ਕੁੰਜੀ ਛੁਪੀ ਹੁੰਦੀ ਹੈ।

ਜੀਵਨ ਦੇ ਸਭ ਕਾਰਜ ਅਰਥ-ਪੂਰਨ ਹਨ—ਹਾਂ, ਅਸਚਰਜ, ਸ੍ਰੇਸ਼ਟ, ਅਨੂਪਮ। ਜੀਵਨ ਤੁੱਛ ਵਸਤਾਂ ਵਿੱਚ ਕਦੇ ਨਹੀਂ ਉਲਝਦਾ।

ਕੋਈ ਵੀ ਚੀਜ਼ ਕੁਦਰਤ ਦੇ ਕਾਰਖ਼ਾਨੇ ਵਿੱਚੋਂ ਤਾਂ ਹੀ ਬਾਹਰ ਆਉਂਦੀ ਹੈ, ਜਦ ਉਹ ਕੁਦਰਤ ਦੇ ਪ੍ਰੇਮ-ਭਰੇ ਧਿਆਨ ਤੇ ਉੱਦਮ-ਭਰੇ ਹੁਨਰ ਦੀ ਅਧਿਕਾਰੀ ਹੁੰਦੀ ਹੈ। ਤਾਂ ਕੀ ਉਹ, ਤੁਹਾਡੇ ਆਦਰ ਦੀ ਵੀ ਅਧਿਕਾਰੀ ਨਹੀਂ ਹੋਣੀ ਚਾਹੀਦੀ?

ਜੇ ਮੱਛਰ ਅਤੇ ਕੀੜੀਆਂ ਵੀ ਆਦਰ ਦੀਆਂ ਅਧਿਕਾਰੀ ਹੋਣ, ਤਾਂ ਤੁਹਾਡੇ ਭਰਾ ਇਨਸਾਨ, ਕਿੰਨੇ ਵੱਧ ਆਦਰ ਦੇ ਅਧਿਕਾਰੀ ਹੋਣੇ ਚਾਹੀਦੇ ਹਨ?

ਕਿਸੇ ਇਨਸਾਨ ਨੂੰ ਘ੍ਰਿਣਾ ਨਾ ਕਰੋ। ਕਿਸੇ ਇੱਕ ਇਨਸਾਨ ਨੂੰ ਘ੍ਰਿਣਾ ਕਰਨ ਨਾਲੋਂ, ਬਿਹਤਰ ਹੈ ਕਿ ਹਰ ਇਨਸਾਨ ਤੁਹਾਨੂੰ ਘ੍ਰਿਣਾ ਕਰਦਾ ਰਹੇ।

ਕਿਸੇ ਇਨਸਾਨ ਨੂੰ ਘ੍ਰਿਣਾ ਕਰਨਾ, ਉਹਦੇ ਅੰਦਰਲੇ ਸੂਖਮ-ਪਰਮੇਸ਼ਰ ਨੂੰ ਘ੍ਰਿਣਾ ਕਰਨਾ ਹੈ; ਕਿਸੇ ਇਨਸਾਨ ਅੰਦਰਲੇ ਸੂਖਮ-ਪਰਮੇਸ਼ਰ ਨੂੰ ਘ੍ਰਿਣਾ ਕਰਨਾ, ਆਪਣੇ ਅੰਦਰ ਦੇ ਸੂਖਮ-ਪਰਮੇਸ਼ਰ ਨੂੰ ਘ੍ਰਿਣਾ ਕਰਨਾ ਹੈ। ਉਹ ਵਿਅਕਤੀ ਆਪਣੀ ਬੰਦਰਗਾਹ 'ਤੇ ਕਿਸ ਤਰ੍ਹਾਂ ਪਹੁੰਚੇਗਾ, ਜਿਹੜਾ ਉਸ ਨੂੰ, ਉਸ ਬੰਦਰਗਾਹ ਤੇ ਲੈ ਜਾਣ ਵਾਲੇ, ਇੱਕੋ-ਇੱਕ ਮਲਾਹ ਦਾ ਤ੍ਰਿਸਕਾਰ ਕਰਦਾ ਹੋਵੇ?

ਹੇਠਾਂ ਕੀ ਹੈ, ਇਹ ਦੇਖਣ ਲਈ, ਉੱਪਰ ਵੱਲ ਦੇਖੋ। ਉੱਪਰ ਕੀ ਹੈ, ਇਹ ਦੇਖਣ ਲਈ, ਹੇਠਾਂ ਵੱਲ ਦੇਖੋ।

ਜਿੰਨਾ ਉੱਪਰ ਚੜ੍ਹਦੇ ਹੋ, ਓਨਾ ਹੀ ਹੇਠਾਂ ਉੱਤਰੋ; ਨਹੀਂ ਤਾਂ ਤੁਸੀਂ ਆਪਣਾ ਸੰਤੁਲਨ ਗਵਾ ਬੈਠੋਗੇ।

ਅੱਜ ਤੁਸੀਂ ਮੁਰੀਦ ਹੋ। ਕੱਲ੍ਹ ਨੂੰ ਤੁਸੀਂ ਮੁਰਸ਼ਦ ਬਣ ਜਾਉਗੇ, ਚੰਗੇ ਮੁਰਸ਼ਦ ਬਣਨ ਲਈ, ਤੁਹਾਡਾ ਚੰਗੇ ਮੁਰੀਦ ਬਣੇ ਰਹਿਣਾ ਜ਼ਰੂਰੀ ਹੈ।

ਸੰਸਾਰ ਵਿੱਚੋਂ ਬਦੀ ਨੂੰ ਪੁੱਟ ਸੁੱਟਣ ਦਾ ਜਤਨ ਨਾ ਕਰੋ ਕਿਉਂਕਿ ਨਿਕੰਮੇ ਸਮਝੇ ਜਾਂਦੇ ਘਾਹ-ਪੱਤੇ ਵੀ ਬਹੁਤ ਸੋਹਣੀ ਖਾਦ ਬਣ ਜਾਂਦੇ ਹਨ।

ਉਤਸ਼ਾਹ ਦੀ ਦੁਰਵਰਤੋਂ, ਬਹੁਤੀ ਵਾਰ ਖ਼ੁਦ ਉਤਸ਼ਾਹੀ ਨੂੰ ਹੀ ਮਾਰ ਦਿੰਦੀ ਹੈ।

ਸਿਰਫ਼ ਉੱਚੇ ਤੇ ਸ਼ਾਨਦਾਰ ਬਿਰਛਾਂ ਨਾਲ ਹੀ ਜੰਗਲ ਨਹੀਂ ਬਣ ਜਾਂਦਾ, ਝਾੜੀਆਂ ਤੇ ਵੇਲਾਂ ਦੀ ਵੀ ਹਮੇਸ਼ਾ ਲੋੜ ਰਹਿੰਦੀ ਹੈ।

ਪਖੰਡ ਉੱਤੇ ਪਰਦਾ ਪਾਇਆ ਜਾ ਸਕਦਾ ਹੈ, ਪਰ ਥੋੜ੍ਹੇ ਸਮੇਂ ਲਈ ਹੀ। ਇਸ ਨੂੰ ਹਮੇਸ਼ਾ ਛੁਪਾ ਕੇ ਨਹੀਂ ਰੱਖਿਆ ਜਾ ਸਕਦਾ। ਨਾ ਹੀ ਇਸ ਨੂੰ ਮੱਛਰ ਵਾਂਗ ਧੂਏਂ ਨਾਲ ਉਡਾਇਆ ਜਾਂ ਨਸ਼ਟ ਕੀਤਾ ਜਾ ਸਕਦਾ ਹੈ।

ਮੰਦੇ ਮਨੋਵੇਗ ਹਨੇਰੇ ਵਿੱਚ ਹੀ ਪੈਦਾ ਹੁੰਦੇ ਹਨ ਤੇ ਫਲਦੇ-ਫੁੱਲਦੇ ਹਨ। ਜੇ ਉਨ੍ਹਾਂ ਦੀ ਨਸਲ ਘਟਾਉਣੀ ਚਾਹੁੰਦੇ ਹੋ ਤਾਂ ਉਨ੍ਹਾਂ ਨੂੰ ਖੁੱਲ੍ਹੇ ਪ੍ਰਕਾਸ਼ ਵਿੱਚ ਆਉਣ ਦਿਓ।

ਜੇ ਤੁਸੀਂ ਹਜ਼ਾਰ ਪਖੰਡੀਆਂ ਵਿੱਚੋਂ, ਇੱਕ ਨੂੰ ਵੀ ਈਮਾਨਦਾਰੀ ਦੇ ਸਿੱਧੇ ਰਾਹ ਉੱਤੇ ਪਾਉਣ ਵਿੱਚ ਸਫਲ ਹੋ ਜਾਓ ਤਾਂ ਇਹ ਸੱਚ-ਮੁੱਚ ਮਹਾਨ ਸਫਲਤਾ ਹੋਵੇਗੀ।

ਚਾਨਣ-ਮੁਨਾਰਾ ਉੱਚਾ ਉਸਾਰੋ, ਮਸ਼ਾਲ ਉੱਚੀ ਬਾਲ ਕੇ ਰੱਖੋ, ਪਰ ਉਸ ਨੂੰ ਦੇਖਣ ਲਈ ਲੋਕਾਂ ਨੂੰ ਨਾ ਸੱਦਦੇ ਫਿਰੋ। ਜਿਨ੍ਹਾਂ ਨੂੰ ਪ੍ਰਕਾਸ਼ ਦੀ ਲੋੜ ਹੁੰਦੀ ਹੈ, ਉਨ੍ਹਾਂ ਨੂੰ ਪ੍ਰਕਾਸ਼ ਵਿੱਚ ਲਿਆਉਣ ਲਈ ਬੁਲਾਵੇ ਦੀ ਲੋੜ ਨਹੀਂ ਹੁੰਦੀ।

ਬੁੱਧੀਮਤਾ, ਅਧੂਰੀ ਬੁੱਧੀ ਵਾਲੇ ਲਈ ਬੋਝ ਬਣ ਜਾਂਦੀ ਹੈ, ਉਹੋ ਜਿਹਾ ਹੀ ਬੋਝ, ਜਿਹੋ-ਜਿਹੀ ਮੂਰਖਤਾ, ਮੂਰਖ ਲਈ ਹੁੰਦੀ ਹੈ। ਘੱਟ-ਸਿਆਣੇ ਦੀ, ਆਪਣਾ ਬੋਝ ਚੁੱਕਣ ਵਿੱਚ ਸਹਾਇਤਾ ਕਰੋ ਅਤੇ ਮੂਰਖ ਨੂੰ ਉਹਦੇ ਹਾਲ 'ਤੇ ਛੱਡ ਦਿਓ। ਅਧੂਰੀ ਬੁੱਧੀ ਵਾਲਾ, ਮੂਰਖ ਨੂੰ, ਤੁਹਾਡੇ ਨਾਲੋਂ ਚੰਗੇਰੀ ਸਿੱਖਿਆ ਦੇ ਸਕਦਾ ਹੈ।

ਹੋ ਸਕਦਾ ਹੈ ਕਈ ਵਾਰ ਤੁਹਾਨੂੰ ਆਪਣਾ ਰਾਹ ਦੁਰਗਮ, ਉਦਾਸ ਅਤੇ ਸਾਥੀ-ਰਹਿਤ ਪ੍ਰਤੀਤ ਹੋਵੇ। ਪੱਕੇ ਇਰਾਦੇ ਨਾਲ ਅੱਗੇ ਤੁਰਦੇ ਜਾਓ। ਫਿਰ ਤੁਹਾਨੂੰ ਹਰ ਮੋੜ ਉੱਤੇ ਨਵਾਂ ਸਾਥੀ ਮਿਲ ਜਾਵੇਗਾ।

ਪੈੜਾਂ ਤੋਂ ਸੱਖਣੇ ਸਥਾਨ ਵਿੱਚ ਵੀ ਕੋਈ ਅਜਿਹੀ ਰਾਹ ਨਹੀਂ, ਜਿਸ ਉੱਤੇ ਹੁਣ ਤਕ ਕੋਈ ਨਾ ਚੱਲਿਆ ਹੋਵੇ। ਜਿੱਥੇ ਪੈਰਾਂ ਦੇ ਨਿਸ਼ਾਨ ਬਹੁਤ ਥੋੜ੍ਹੇ ਤੇ ਦੂਰ-ਦੂਰ ਹੋਣ, ਉਹ ਰਸਤਾ ਸੁਰੱਖਿਅਤ ਵੀ ਹੁੰਦਾ ਹੈ ਤੇ ਸਿੱਧਾ ਵੀ: ਭਾਵੇਂ ਉਹ ਕਿਤੇ-ਕਿਤੇ ਉੱਚਾ-ਨੀਵਾਂ ਤੇ ਸੁੰਨਾ ਜ਼ਰੂਰ ਹੁੰਦਾ ਹੈ।

ਆਗੂ ਉਨ੍ਹਾਂ ਲੋਕਾਂ ਨੂੰ ਹੀ ਰਾਹ ਦਿਖਾ ਸਕਦੇ ਹਨ, ਜਿਹੜੇ ਰਾਹ ਦਿਖਾਇਆ ਜਾਣਾ ਚਾਹੁੰਦੇ ਹਨ। ਉਹ ਉਨ੍ਹਾਂ ਨੂੰ ਉਸ ਰਾਹ 'ਤੇ ਚੱਲਣ ਲਈ ਮਜਬੂਰ ਨਹੀਂ ਕਰ ਸਕਦੇ। ਯਾਦ ਰਖੋ ਕਿ ਤੁਸੀਂ ਆਗੂ ਹੋ।

ਚੰਗਾ ਆਗੂ ਬਣਨ ਵਾਲੇ ਲਈ ਜ਼ਰੂਰੀ ਹੈ ਕਿ ਉਸ ਨੂੰ ਖ਼ੁਦ ਚੰਗੀ ਅਗਵਾਈ ਮਿਲੀ ਹੋਵੇ। ਆਪਣੇ ਆਗੂ 'ਤੇ ਭਰੋਸਾ ਰੱਖੋ।

ਤੁਹਾਨੂੰ ਇਹ ਕਹਿਣ ਵਾਲੇ ਬਹੁਤ ਲੋਕ ਮਿਲ ਜਾਣਗੇ, 'ਸਾਨੂੰ ਰਾਹ ਦਿਖਾਓ।' ਪਰ ਅਜਿਹੇ ਬਹੁਤ ਘੱਟ, ਬਹੁਤ ਹੀ ਘੱਟ ਮਿਲਣਗੇ, ਜੋ ਇਹ ਕਹਿਣਗੇ, 'ਅਸੀਂ ਬੇਨਤੀ ਕਰਦੇ ਹਾਂ, ਇਸ ਰਾਹ ਤੇ ਚੱਲਣ ਵਿੱਚ ਸਾਡੀ ਅਗਵਾਈ ਕਰੋ।'

ਆਤਮ-ਵਿਜੈ ਦੀ ਪ੍ਰਾਪਤੀ ਦੇ ਰਸਤੇ ਵਿੱਚ, ਥੋੜ੍ਹਿਆਂ ਦੀ ਬਹੁਤਿਆਂ ਨਾਲੋਂ ਵਧੇਰੇ ਮਹੱਤਤਾ ਹੁੰਦੀ ਹੈ।

ਜਿੱਥੇ ਤੁਰ ਨਾ ਸਕੋ, ਰਿੜ੍ਹ ਲਵੋ। ਜਿਥੇ ਦੌੜ ਨਾ ਸਕੋ, ਤੁਰਦੇ ਰਹੋ। ਜਿੱਥੇ ਉੱਡ ਨਾ ਸਕੋ, ਦੌੜੋ। ਜਿੱਥੇ ਆਪਣੇ ਅੰਦਰ ਸਾਰੇ ਬ੍ਰਹਿਮੰਡ ਨੂੰ ਰੋਕ ਕੇ ਨਾ ਰੱਖ ਸਕੋ, ਓਥੇ ਉਡਾਰੀ ਮਾਰੋ।

ਜਦ ਕੋਈ ਵਿਅਕਤੀ ਤੁਹਾਡੀ ਅਗਵਾਈ ਵਿੱਚ ਚੱਲਣ ਦਾ ਜਤਨ ਕਰਦਿਆਂ ਡਿੱਗ ਪਵੇ ਤਾਂ ਇਹ ਯਾਦ ਰੱਖਦਿਆਂ ਹੋਇਆਂ ਕਿ ਕਦੇ ਤੁਸੀਂ ਵੀ ਬੱਚੇ ਸੀ, ਉਸ ਨੂੰ ਸਿਰਫ਼ ਇੱਕ ਵਾਰ ਨਹੀਂ, ਦੋ ਵਾਰ ਨਹੀਂ, ਸੌ ਵਾਰ ਹੀ ਉੱਪਰ ਨਹੀਂ ਚੁੱਕਣਾ, ਸਗੋਂ ਚੁੱਕਦੇ ਚਲੇ ਜਾਣਾ ਹੈ, ਜਦ ਤਕ ਉਹ ਡਿੱਗਣੋਂ ਨਾ ਹਟ ਜਾਵੇ।

ਆਪਣੇ ਮਨ ਅਤੇ ਬੁੱਧੀ ਨੂੰ ਖਿਮਾ ਨਾਲ ਪਵਿੱਤਰ ਕਰ ਲਵੋ ਤਾਂ ਜੋ ਤੁਹਾਨੂੰ ਜਿਹੜੇ ਵੀ ਸੁਪਨੇ ਆਉਣ, ਉਹ ਪਵਿੱਤਰ ਹੋਣ।

ਜੀਵਨ ਇੱਕ ਬੁਖ਼ਾਰ ਹੈ, ਜੋ ਹਰ ਮਨੁੱਖ ਦੀ ਪ੍ਰਵ੍ਰਿਤੀ ਅਤੇ ਧੁਨ ਦੇ ਅਨੁਸਾਰ ਵੱਖ-ਵੱਖ ਕਿਸਮ ਦਾ ਅਤੇ ਵੱਖ-ਵੱਖ ਦਰਜੇ ਦਾ ਹੁੰਦਾ ਹੈ। ਇਸ ਵਿੱਚ ਮਨੁੱਖ ਸਦਾ ਇੱਕ ਖ਼ੁਮਾਰ ਦੀ ਅਵਸਥਾ ਵਿੱਚ ਰਹਿੰਦਾ ਹੈ। ਵਡਭਾਗੀ ਹੈ ਉਹ ਮਨੁੱਖ, ਜਿਹੜਾ ਦੈਵੀ-ਗਿਆਨ ਤੋਂ ਪ੍ਰਾਪਤ ਹੋਣ ਵਾਲੀ ਪਵਿੱਤਰ ਸੁਤੰਤਰਤਾ ਦੀ ਖ਼ੁਮਾਰੀ ਵਿੱਚ ਰਹਿੰਦਾ ਹੈ।

ਮਨੁੱਖ ਦਾ ਬੁਖ਼ਾਰ ਜਾਂ ਖ਼ੁਮਾਰ ਦਾ ਰੂਪ ਬਦਲਿਆ ਜਾ ਸਕਦਾ ਹੈ। ਜੰਗ ਦੇ ਬੁਖ਼ਾਰ ਜਾਂ ਖ਼ੁਮਾਰ ਨੂੰ ਅਮਨ ਦੇ ਬੁਖ਼ਾਰ ਜਾਂ ਖ਼ੁਮਾਰ ਵਿੱਚ ਬਦਲਿਆ ਜਾ ਸਕਦਾ ਹੈ। ਦੌਲਤ ਇਕੱਠੀ ਕਰਨ ਦੇ ਖ਼ੁਮਾਰ ਨੂੰ ਪ੍ਰੇਮ ਕਰਨ ਦੇ ਖ਼ੁਮਾਰ ਵਿੱਚ ਬਦਲਿਆ ਜਾ ਸਕਦਾ ਹੈ। ਇਹ ਤਬਦੀਲੀ ਸਿਰਫ਼ ਸ਼ਬਦ-ਰੂਪੀ ਰਸਾਇਣ ਵਿੱਦਿਆ ਨਾਲ ਹੀ ਆ

ਸਕਦੀ ਹੈ। ਤੁਸੀਂ ਖ਼ੁਦ ਵੀ ਇਸ ਦੀ ਵਰਤੋਂ ਕਰੋ ਅਤੇ ਦੂਸਰਿਆਂ ਨੂੰ ਵੀ ਇਸ ਦੀ ਵਰਤੋਂ ਦੀ ਜੁਗਤੀ ਸਿਖਾਓ।

ਮਰ ਰਿਹਾਂ ਨੂੰ ਜੀਵਨ ਦਾ ਉਪਦੇਸ਼ ਦਿਓ, ਜੀ ਰਿਹਾਂ ਨੂੰ ਮਰਨ ਦਾ ਉਪਦੇਸ਼ ਦਿਓ, ਪਰ ਜਿਨ੍ਹਾਂ ਦੇ ਹਿਰਦੇ ਵਿੱਚ ਆਤਮ-ਵਿਜੈ ਦੀ ਪ੍ਰਾਪਤੀ ਦੀ ਕਾਮਨਾ ਹੈ, ਉਨ੍ਹਾਂ ਨੂੰ ਜ਼ਿੰਦਗੀ ਤੇ ਮੌਤ ਦੋਹਾਂ ਤੋਂ ਮੁਕਤ ਹੋਣ ਦਾ ਉਪਦੇਸ਼ ਦਿਓ।

ਵੱਸ ਵਿੱਚ ਰੱਖਣ ਤੇ ਵੱਸ ਵਿੱਚ ਰੱਖੇ ਜਾਣ ਵਿੱਚ, ਬਹੁਤ ਅੰਤਰ ਹੈ। ਤੁਸੀਂ ਉਸ ਨੂੰ ਹੀ ਵੱਸ ਵਿੱਚ ਰੱਖਦੇ ਹੋ, ਜਿਸ ਨੂੰ ਪਿਆਰ ਕਰਦੇ ਹੋ। ਜਿਸ ਨੂੰ ਘ੍ਰਿਣਾ ਕਰਦੇ ਹੋ, ਤੁਸੀਂ ਉਸ ਦੇ ਵੱਸ ਵਿੱਚ ਹੋ। ਵੱਸ ਵਿੱਚ ਰੱਖੇ ਜਾਣ ਤੋਂ ਬਚੋ।

ਸਮੇਂ ਤੇ ਸਥਾਨ ਦੀਆਂ ਸੁੰਨਾਂ ਵਿੱਚ ਇੱਕ ਤੋਂ ਵੱਧ ਧਰਤੀਆਂ ਚੱਕਰ ਕੱਟ ਰਹੀਆਂ ਹਨ। ਤੁਹਾਡੀ ਧਰਤੀ, ਧਰਤੀਆਂ ਦੇ ਉਸ ਪਰਵਾਰ ਵਿੱਚ ਸਭ ਤੋਂ ਨਿਆਣੀ ਹੈ, ਪਰ ਇਹ ਬਹੁਤ ਚੰਚਲ ਬਾਲਕ ਹੈ।

ਗਤੀ-ਰਹਿਤ ਗਤੀ—ਕਿੰਨਾ ਵੱਡਾ ਵਿਰੋਧਾਭਾਸ ਹੈ—ਪਰ ਪਰਮੇਸ਼ਰ ਵਿੱਚ ਸੰਸਾਰਾਂ ਦੀ ਗਤੀ ਇਸੇ ਤਰ੍ਹਾਂ ਦੀ ਹੈ।

ਜੇ ਤੁਸੀਂ ਇਹ ਜਾਣਨਾ ਚਾਹੁੰਦੇ ਹੋ ਕਿ ਛੋਟੀਆਂ-ਵੱਡੀਆਂ, ਹਲਕੀਆਂ-ਭਾਰੀਆਂ ਚੀਜ਼ਾਂ, ਬਰਾਬਰ ਕਿਵੇਂ ਹੋ ਸਕਦੀਆਂ ਹਨ ਤਾਂ ਆਪਣੇ ਹੱਥਾਂ ਦੀਆਂ ਉਂਗਲੀਆਂ ਉੱਤੇ ਨਜ਼ਰ ਮਾਰੋ।

ਸੰਜੋਗ ਬੁੱਧੀਮਾਨ ਦੇ ਹੱਥ ਵਿੱਚ ਇੱਕ ਖਿਡਾਉਣਾ ਹੈ, ਜਦ ਕਿ ਮੂਰਖ ਸੰਜੋਗ ਦੇ ਹੱਥ ਵਿੱਚ ਖਿਡਾਉਣੇ ਹੁੰਦੇ ਹਨ।

ਕਦੇ ਕਿਸੇ ਗੱਲ ਦੀ ਸ਼ਿਕਾਇਤ ਨਾ ਕਰੋ। ਕਿਸੇ ਚੀਜ਼ ਦੀ ਸ਼ਿਕਾਇਤ ਕਰਨਾ ਉਹਨੂੰ ਆਪਣੇ ਲਈ ਸਰਾਪ ਬਣਾ ਲੈਣਾ ਹੈ, ਆਪਣੇ ਪਿੰਡੇ ਲਈ ਚਾਬੁਕ ਬਣਾ ਲੈਣਾ ਹੈ। ਉਸ ਚੀਜ਼ ਨੂੰ ਠੀਕ ਤਰ੍ਹਾਂ ਸਹਿਣ ਕਰ ਲੈਣਾ, ਉਹਨੂੰ ਚਾਬੁਕ ਮਾਰਨਾ ਅਤੇ ਵਰਦਾਨ ਬਣਾ ਲੈਣਾ ਹੈ। ਪਰ ਉਹਨੂੰ ਸਮਝ ਲੈਣਾ, ਉਹਨੂੰ ਆਪਣਾ ਵਫ਼ਾਦਾਰ ਨੌਕਰ ਬਣਾ ਲੈਣ ਦੇ ਤੁੱਲ ਹੈ।

ਅਕਸਰ ਇਸ ਤਰ੍ਹਾਂ ਹੁੰਦਾ ਹੈ ਕਿ ਸ਼ਿਕਾਰੀ ਨਿਸ਼ਾਨਾ ਬੰਨ੍ਹਦਾ ਹੈ ਕਿਸੇ ਹਿਰਨ ਦਾ, ਪਰ ਉਹ ਨਿਸ਼ਾਨਾ ਖੁੰਝ ਜਾਂਦਾ ਹੈ ਅਤੇ ਮਰ ਜਾਂਦਾ ਹੈ ਕੋਈ ਸੈਹਾ, ਜਿਸ ਦੀ ਹੋਂਦ ਦਾ ਉਸ ਨੂੰ ਉੱਕਾ ਗਿਆਨ ਨਹੀਂ ਸੀ। ਅਜਿਹੀ ਸੂਰਤ ਵਿੱਚ ਸਿਆਣਾ ਸ਼ਿਕਾਰੀ ਕਹੇਗਾ, 'ਮੈਂ ਸੈਹੇ ਦਾ ਹੀ ਨਿਸ਼ਾਨਾ ਬੰਨ੍ਹਿਆ ਸੀ, ਹਿਰਨ ਦਾ ਨਹੀਂ ਅਤੇ ਮੈਂ ਆਪਣਾ ਸ਼ਿਕਾਰ ਮਾਰ ਲਿਆ ਹੈ।'

ਨਿਸ਼ਾਨਾ ਠੀਕ ਤਰ੍ਹਾਂ ਬੰਨ੍ਹੋ, ਫਿਰ ਜੋ ਵੀ ਸਿੱਟਾ ਨਿਕਲੇ, ਉਸ ਨੂੰ ਠੀਕ ਸਮਝੋ।

ਜੋ ਕੁਝ ਤੁਹਾਨੂੰ ਮਿਲ ਗਿਆ ਹੈ, ਉਹ ਤੁਹਾਡਾ ਹੈ। ਜੋ ਕੁਝ ਆਉਣ ਵਿੱਚ ਦੇਰ ਕਰਦਾ ਹੈ, ਉਹ ਉਡੀਕ ਕੀਤੇ ਜਾਣ ਦੇ ਕਾਬਲ ਨਹੀਂ। ਉਡੀਕ ਉਸ ਨੂੰ ਕਰਨ ਦਿਓ।

ਜੇ, ਜਿਸ ਨੂੰ ਤੁਸੀਂ ਨਿਸ਼ਾਨਾ ਬਣਾਉਂਦੇ ਹੋ, ਤੁਹਾਨੂੰ ਆਪਣਾ ਨਿਸ਼ਾਨਾ ਬਣਾ ਲਵੇ ਤਾਂ ਤੁਹਾਡਾ ਨਿਸ਼ਾਨਾ ਕਦੇ ਨਹੀਂ ਚੂਕੇਗਾ। ਚੂਕਿਆ ਹੋਇਆ ਨਿਸ਼ਾਨਾ ਹਮੇਸ਼ਾ ਪ੍ਰਾਪਤ ਹੋਇਆ ਨਿਸ਼ਾਨਾ ਹੁੰਦਾ ਹੈ। ਆਪਣੇ ਮਨ ਨੂੰ ਨਿਰਾਸ਼ਾ-ਮੁਕਤ ਬਣਾ ਲਓ।

ਨਿਰਾਸ਼ਾ ਉਹ ਚੀਲ੍ਹ ਹੈ, ਜਿਸ ਨੂੰ ਦੁਰਬਲ ਮਨ ਜਨਮ ਦਿੰਦੇ ਹਨ ਅਤੇ ਅਸਫਲ ਆਸ਼ਾਵਾਂ ਦੇ ਗਲੇ-ਸੜੇ ਮਾਸ ਉੱਤੇ ਪਾਲਦੇ ਹਨ।

ਪੂਰੀ ਹੋਈ ਆਸ ਅਨੇਕ ਮਰੀਆਂ-ਜੰਮੀਆਂ ਆਸਾਂ ਨੂੰ ਜਨਮ ਦਿੰਦੀ ਹੈ। ਜੇ ਆਪਣੇ ਹਿਰਦੇ ਨੂੰ ਕਬਰਿਸਤਾਨ ਨਹੀਂ ਬਣਾਉਣਾ ਚਾਹੁੰਦੇ ਤਾਂ ਉਹਦਾ ਆਸ ਨਾਲ ਵਿਆਹ ਨਾ ਰਚਾਓ।

ਹੋ ਸਕਦਾ ਹੈ ਕਿਸੇ ਮੱਛੀ ਦੇ ਦੁਆਰਾ ਦਿੱਤੇ ਸੌ ਆਂਡਿਆਂ ਵਿੱਚੋਂ ਸਿਰਫ਼ ਇੱਕ ਵਿੱਚੋਂ ਹੀ ਬੱਚਾ ਪੈਦਾ ਹੋਵੇ। ਤਾਂ ਵੀ ਬਾਕੀ ਨੜ੍ਹਿਨਵੇਂ ਵਿਅਰਥ ਨਹੀਂ ਜਾਂਦੇ। ਪ੍ਰਕ੍ਰਿਤੀ ਬਹੁਤ ਉੱਦਾਰ ਹੈ, ਇਸ ਦਾ ਹਿਰਦਾ ਬਹੁਤ ਵਿਸ਼ਾਲ ਹੈ ਅਤੇ ਇਹਦੀ ਬੇ-ਹਿਸਾਬੀ ਦਾ ਆਪਣਾ ਹੀ ਹਿਸਾਬ ਹੈ। ਤੁਸੀਂ ਵੀ ਲੋਕਾਂ ਦੇ ਮਨ ਅਤੇ ਬੁੱਧੀ ਵਿੱਚ ਆਪਣੇ ਮਨ ਅਤੇ ਬੁੱਧੀ ਨੂੰ ਬੀਜਣ ਦੇ ਮੁਆਮਲੇ ਵਿੱਚ, ਉਸੇ ਤਰ੍ਹਾਂ ਉਦਾਰ ਅਤੇ ਹਿਸਾਬ ਨਾਲ ਬੇ-ਹਿਸਾਬ ਬਣੋ।

ਕਿਸੇ ਵੀ ਕੀਤੀ ਹੋਈ ਮਿਹਨਤ ਦਾ ਮੁੱਲ ਜਾਂ ਇਵਜ਼ਾਨਾ ਨਾ ਮੰਗੋ। ਜੋ ਮਿਹਨਤ ਨਾਲ ਪ੍ਰੇਮ ਕਰਦਾ ਹੈ, ਉਹਦੀ ਮਿਹਨਤ ਹੀ ਉਸ ਦਾ ਰੱਜਵਾਂ ਇਵਜ਼ਾਨਾ ਬਣ ਜਾਂਦੀ ਹੈ।

ਸਿਰਜਣਾਤਮਿਕ ਸ਼ਬਦ ਅਤੇ ਸੰਪੂਰਨ ਸੰਤੁਲਨ ਨੂੰ ਸਦਾ ਯਾਦ ਰੱਖੋ। ਜਦ ਤੁਸੀਂ ਦੈਵੀ-ਗਿਆਨ ਦੁਆਰਾ ਉਹ ਸੰਤੁਲਨ ਪ੍ਰਾਪਤ ਕਰ ਲਵੋਗੇ ਤਾਂ ਤੁਸੀਂ ਸੱਚੇ ਆਤਮ-ਵਿਜਈ ਬਣ ਜਾਵੋਗੇ ਅਤੇ ਫਿਰ ਹੀ ਤੁਹਾਡੇ ਹੱਥ ਪਰਮੇਸ਼ਰ ਦੇ ਹੱਥਾਂ ਨਾਲ ਮਿਲ ਕੇ ਕਾਰਜ ਕਰਨਗੇ।

ਰੱਬ ਕਰੇ, ਤੁਹਾਡਾ ਆਪਾ ਤਦ ਤਕ ਇਸ ਰਾਤ ਦੇ ਅਮਨ ਤੇ ਸ਼ਾਂਤੀ ਨਾਲ ਧੜਕਦਾ ਰਹੇ, ਜਦ ਤਕ ਤੁਸੀਂ ਉਸ ਨੂੰ ਦੈਵੀ-ਗਿਆਨ ਦੇ ਅਮਨ ਅਤੇ ਸ਼ਾਂਤੀ ਵਿੱਚ ਲੀਨ ਨਾ ਕਰ ਦੇਵੋ।

ਇਹ ਸਿੱਖਿਆ ਮੈਂ 'ਨੂਹ' ਨੂੰ ਦਿੱਤੀ ਸੀ।

ਓਹੀ ਸਿੱਖਿਆ ਮੈਂ ਤੁਹਾਨੂੰ ਦੇ ਰਿਹਾ ਹਾਂ।

# ਬੇੜੀ ਦਾ ਦਿਨ
# ਬੇੜੀ ਦਾ ਦਿਨ ਤੇ ਉਸ ਦੀਆਂ ਰਹੁ-ਰੀਤਾਂ

## ਜੀਵਿਤ ਜੋਤ ਸੰਬੰਧੀ ਬੇਸਾਰ ਦੇ ਸੁਲਤਾਨ ਦਾ ਸੰਦੇਸ਼,

*ਨਰੌਂਦਾ:* ਜਦੋਂ ਦਾ ਮੁਰਸ਼ਦ ਬੇਸਾਰ ਤੋਂ ਵਾਪਸ ਆਇਆ ਹੈ, ਸ਼ਮਦਾਮ ਉਦਾਸ ਅਤੇ ਗੁੱਸਿਆ ਜਿਹਾ ਰਹਿੰਦਾ ਹੈ। ਜਿੱਥੋਂ ਤਕ ਹੋ ਸਕੇ, ਉਹ ਲੋਕਾਂ ਨਾਲ ਮਿਲਣ ਤੋਂ ਕਤਰਾਉਂਦਾ ਹੈ। ਪਰ ਜਿਉਂ-ਜਿਉਂ 'ਬੇੜੀ ਦਾ ਦਿਨ' ਨੇੜੇ ਆਉਣ ਲੱਗਾ, ਉਹਦਾ ਉਤਸ਼ਾਹ ਜਾਗ ਪਿਆ ਅਤੇ ਉਹਨੇ ਸਾਰੀਆਂ ਲੰਮੀਆਂ-ਚੌੜੀਆਂ ਤਿਆਰੀਆਂ ਦੇ ਬਰੀਕ ਤੋਂ ਬਰੀਕ ਵੇਰਵੇ ਤਕ ਦੀ ਕਮਾਨ ਆਪਣੇ ਹੱਥਾਂ ਵਿੱਚ ਸੰਭਾਲ ਲਈ।

'ਅੰਗੂਰ ਵੇਲ ਦੇ ਦਿਨ' ਵਾਂਗ 'ਬੇੜੀ ਦਾ ਦਿਨ' ਵੀ ਇੱਕ ਦਿਨ ਤੋਂ ਵਧਾ ਕੇ ਪੂਰੇ ਹਫ਼ਤੇ ਦਾ ਬਣਾ ਲਿਆ ਗਿਆ ਸੀ ਅਤੇ ਇਸ ਸਮੇਂ ਵਿੱਚ ਜੀਅ ਭਰਵਾਂ ਮੌਜ-ਮੇਲਾ ਹੀ ਨਹੀਂ ਸੀ ਕੀਤਾ ਜਾਂਦਾ, ਸਗੋਂ ਹਰ ਕਿਸਮ ਦੀਆਂ ਵਸਤਾਂ ਤੇ ਮਾਲ ਦਾ ਧੜਾ-ਧੜ ਤੇਜ਼ ਵਿਉਪਾਰ ਵੀ ਹੁੰਦਾ ਸੀ।

ਇਸ ਦਿਨ ਨਾਲ ਸੰਬੰਧਿਤ ਅਨੇਕ ਰਹੁ-ਰੀਤਾਂ ਵਿੱਚੋਂ ਸਭ ਤੋਂ ਮਹੱਤਵ ਪੂਰਨ ਇਹ ਹਨ: ਬਲੀ ਚੜ੍ਹਾਏ ਜਾਣ ਵਾਲੇ ਬੈਲ ਨੂੰ ਜ਼ਿਬਾਹ ਕਰਨਾ; ਯੱਗ ਦੀ ਅਗਨੀ ਜਗਾਉਣਾ; ਇਸ ਅਗਨੀ ਤੋਂ ਪੂਜਾ-ਸਥਾਨ ਦੀ ਪੁਰਾਣੀ ਜੋਤ ਦੀ ਥਾਂ ਲੈਣ ਵਾਲੀ ਨਵੀਂ ਜੋਤ ਜਗਾਉਣਾ। ਇਹ ਸਾਰਾ ਕਾਰਜ ਮੁਖੀ ਆਪ ਪੂਰੀ ਵਿਧੀ ਅਨੁਸਾਰ ਕਰਦਾ ਹੈ। ਜਨ-ਸਮੂਹ ਉਹਦਾ ਹੱਥ ਵਟਾਉਂਦਾ ਹੈ ਅਤੇ ਅੰਤ ਵਿੱਚ ਹਰ ਕੋਈ ਨਵੀਂ ਜੋਤ ਤੋਂ ਆਪਣੀ ਮੋਮਬੱਤੀ ਜਗਾਉਂਦਾ ਹੈ। ਲੋਕ ਮੋਮਬੱਤੀਆਂ ਬੁਝਾ ਲੈਂਦੇ ਹਨ ਅਤੇ ਦੁਸ਼ਟ ਰੂਹਾਂ ਤੋਂ ਬੱਚਣ ਲਈ ਚੌਕਸੀ ਨਾਲ ਸੰਭਾਲ ਕੇ ਰੱਖ ਲੈਂਦੇ ਹਨ। ਜਦ ਸਾਰੀ ਰਸਮ ਪੂਰੀ ਹੋ ਜਾਂਦੀ ਹੈ ਤਾਂ ਮੁਖੀ ਰਿਵਾਜ ਅਨੁਸਾਰ ਆਪਣਾ ਭਾਸ਼ਣ ਦਿੰਦਾ ਹੈ।

'ਅੰਗੂਰ ਵੇਲ ਦੇ ਦਿਨ' ਵਾਂਗ 'ਬੇੜੀ ਦੇ ਦਿਨ' ਵੀ ਯਾਤਰੀ, ਲੱਗਦੀ ਵਾਹ, ਕਿਸੇ ਨਾ ਕਿਸੇ ਭੇਟ ਜਾਂ ਚੜ੍ਹਾਵੇ ਤੋਂ ਖ਼ਾਲੀ ਨਹੀਂ ਆਉਂਦੇ। ਅੱਧਿਓਂ ਬਹੁਤੇ ਯਾਤਰੀ ਤਾਂ ਬਲਦ, ਛੱਤਰੇ ਜਾਂ ਬੱਕਰੇ ਲਿਆਉਂਦੇ ਹਨ, ਜਿਹੜੇ ਪ੍ਰਤੱਖ ਰੂਪ ਵਿੱਚ ਬੇੜੀ ਦੇ ਭੇਟ ਕੀਤੇ ਗਏ ਬਲਦ ਨਾਲ ਬਲੀ ਚੜ੍ਹਾਏ ਜਾਣ ਲਈ ਹੁੰਦੇ ਹਨ, ਪਰ ਅਸਲ ਵਿੱਚ ਉਨ੍ਹਾਂ ਨੂੰ ਮਾਰਿਆ ਨਹੀਂ ਜਾਂਦਾ, ਸਗੋਂ ਬੇੜੀ ਦੇ ਵੱਗ ਵਿੱਚ ਰਲਾ ਲਿਆ ਜਾਂਦਾ ਹੈ।

ਨਵੀਂ ਜੋਤ, ਆਮ ਤੌਰ ਤੇ 'ਦੂਧੀਆ ਪਰਬਤਾਂ' ਦੇ ਕਿਸੇ ਸੁਲਤਾਨ ਜਾਂ ਧਨਾਢ ਵੱਲੋਂ ਭੇਟ ਕੀਤੀ ਜਾਂਦੀ ਹੈ। ਇਹ ਭੇਟ ਚੜ੍ਹਾਉਣ ਨੂੰ ਬਹੁਤ ਮਾਣ-ਸਤਿਕਾਰ ਵਾਲੀ ਗੱਲ ਸਮਝਿਆ ਜਾਂਦਾ ਹੈ। ਇਹ ਭੇਟ ਚੜ੍ਹਾਉਣ ਦੇ ਅਨੇਕ ਇੱਛਕ ਹੁੰਦੇ ਹਨ, ਇਸ ਲਈ ਇਹ ਰਿਵਾਜ ਸਥਾਪਿਤ ਕਰ ਲਿਆ ਗਿਆ ਹੈ ਕਿ ਅਗਲੇ ਸਾਲ ਲਈ, ਭੇਟ ਚੜ੍ਹਾਉਣ ਵਾਲੇ ਦਾ ਨਾਂ ਨਿਸ਼ਚਿਤ ਕਰਨ ਲਈ, ਉਤਸਵ ਦੀ ਸਮਾਪਤੀ ਸਮੇਂ ਪਰਚੀਆਂ ਕੱਢ ਕੇ ਫ਼ੈਸਲਾ ਕਰ ਲਿਆ ਜਾਵੇ। ਸੁਲਤਾਨਾਂ ਤੇ ਧਨਾਢਾਂ ਵਿੱਚ ਉਤਸ਼ਾਹ ਤੇ ਸ਼ਰਧਾ ਦਾ ਮੁਕਾਬਲਾ ਹੁੰਦਾ ਹੈ। ਉਨ੍ਹਾਂ ਵਿੱਚੋਂ ਹਰ ਇੱਕ ਦਾ ਜਤਨ ਹੁੰਦਾ ਹੈ ਕਿ ਮੇਰੀ ਜੋਤ ਪਹਿਲੀਆਂ ਸਾਰੀਆਂ ਜੋਤਾਂ ਤੋਂ ਵਧੇਰੇ ਮਹਿੰਗੀ ਅਤੇ ਰੂਪ ਦੀ ਸੁੰਦਰਤਾ ਤੇ ਕਲਾ-ਕੌਸ਼ਲਤਾ ਵਿੱਚ, ਉਨ੍ਹਾਂ ਨੂੰ ਮਾਤ ਦੇਣ ਵਾਲੀ ਹੋਵੇ।

ਇਸ ਸਾਲ ਦੀ ਜੋਤ ਲਈ ਬੇਸਾਰ ਦੇ ਸੁਲਤਾਨ ਦੀ ਪਰਚੀ ਨਿਕਲੀ ਸੀ ਤੇ ਸਭ ਲੋਕ ਬੇਤਾਬੀ ਨਾਲ ਬਹੁਮੁੱਲੀ ਨਵੀਂ ਜੋਤ ਦੇਖਣ ਲਈ ਉਡੀਕ ਕਰ ਰਹੇ ਸਨ ਕਿਉਂਕਿ ਬੇਸਾਰ ਦਾ ਸੁਲਤਾਨ ਆਪਣੀ ਖੁਲ੍ਹਦਿਲੀ, ਦੌਲਤ ਤੇ 'ਬੇੜੀ' ਪ੍ਰਤੀ ਸ਼ਰਧਾ ਲਈ ਪ੍ਰਸਿੱਧ ਸੀ।

ਉਸ ਦਿਨ ਤੋਂ ਪਹਿਲੀ ਸ਼ਾਮ ਨੂੰ ਸ਼ਮਦਾਮ ਨੇ ਸਾਨੂੰ ਤੇ 'ਮੁਰਸ਼ਦ' ਨੂੰ ਆਪਣੀ ਕੋਠੜੀ ਵਿੱਚ ਬੁਲਾਇਆ ਅਤੇ ਇਸ ਤਰ੍ਹਾਂ ਕਿਹਾ। ਉਹਦੇ ਸ਼ਬਦ ਵਿਸ਼ੇਸ਼ ਕਰ ਕੇ 'ਮੁਰਸ਼ਦ' ਨੂੰ ਸੰਬੋਧਿਤ ਸਨ:

*ਸ਼ਮਦਾਮ:* ਕੱਲ੍ਹ ਇੱਕ ਪਵਿੱਤਰ ਤਿਉਹਾਰ ਵਾਲਾ ਦਿਨ ਹੈ ਅਤੇ ਸਾਨੂੰ ਏਹੋ ਸ਼ੋਭਾ ਦਿੰਦਾ ਹੈ ਕਿ ਉਸ ਤਿਉਹਾਰ ਦੀ ਪਵਿੱਤਰਤਾ ਨੂੰ ਕਾਇਮ ਰੱਖੀਏ।

ਪਿਛਲੇ ਦਿਨੀਂ ਜਿਹੜੇ ਮਰਜ਼ੀ ਝਗੜੇ ਹੋਏ ਹੋਣ, ਉਹ ਸਾਨੂੰ ਏਥੇ ਤੇ ਹੁਣੇ ਹੀ ਦਫ਼ਨ ਕਰ ਦੇਣੇ ਚਾਹੀਦੇ ਹਨ। ਇਹ ਨਹੀਂ ਹੋਣਾ ਚਾਹੀਦਾ ਕਿ 'ਬੇੜੀ' ਦੇ ਅੱਗੇ ਵਧਣ ਦੀ ਰਫ਼ਤਾਰ ਢਿੱਲੀ ਪੈ ਜਾਵੇ ਜਾਂ ਇਹ ਖੜ੍ਹੀ ਹੀ ਹੋ ਜਾਵੇ।

ਮੈਂ ਇਸ 'ਬੇੜੀ' ਦਾ 'ਮੁਖੀ' ਹਾਂ। ਇਹਦੀ ਕਮਾਨ ਕਰਨ ਦੀ ਭਾਰੀ ਜ਼ੁੰਮੇਵਾਰੀ ਮੇਰੇ ਮੋਢਿਆਂ 'ਤੇ ਹੈ। ਇਹਦਾ ਰਾਹ ਤੈ ਕਰਨ ਦਾ ਅਧਿਕਾਰ ਮੈਨੂੰ ਪ੍ਰਾਪਤ ਹੈ। ਇਹ ਫ਼ਰਜ਼ ਤੇ ਅਧਿਕਾਰ ਮੈਨੂੰ ਵਿਰਾਸਤ ਵਿੱਚ ਮਿਲੇ ਹਨ, ਜਿਵੇਂ ਕਿ ਉਹ ਮੇਰੇ ਜਾਣ ਤੋਂ

ਬਾਅਦ ਅਵੱਸ਼ ਹੀ ਤੁਹਾਡੇ ਵਿੱਚੋਂ ਕਿਸੇ ਇੱਕ ਨੂੰ ਮਿਲ ਜਾਣਗੇ। ਜਿਵੇਂ ਮੈਂ ਆਪਣੇ ਸਮੇਂ ਦੀ ਉਡੀਕ ਕਰਦਾ ਰਿਹਾ ਸੀ, ਓਸੇ ਤਰ੍ਹਾਂ ਤੁਹਾਨੂੰ ਆਪਣੇ ਸਮੇਂ ਦੀ ਉਡੀਕ ਕਰਨੀ ਚਾਹੀਦੀ ਹੈ। ਜੇ ਮੇਰੇ ਕੋਲੋਂ ਮੀਰਦਾਦ ਨਾਲ ਕੋਈ ਜ਼ਿਆਦਤੀ ਹੋਈ ਹੋਵੇ, ਤਾਂ ਉਹ ਮੈਨੂੰ ਉਸ ਲਈ ਮਾਫ਼ ਕਰ ਦੇਵੇ।

***ਮੀਰਦਾਦ:*** ਤੂੰ ਮੀਰਦਾਦ ਨਾਲ ਕੋਈ ਜ਼ਿਆਦਤੀ ਨਹੀਂ ਕੀਤੀ, ਪਰ ਤੂੰ ਸ਼ਮਦਾਮ ਨਾਲ ਘੋਰ-ਅਨਿਆਂ ਕੀਤਾ ਹੈ।

*ਸ਼ਮਦਾਮ:* ਕੀ ਸ਼ਮਦਾਮ ਨੂੰ ਸ਼ਮਦਾਮ ਨਾਲ ਅਨਿਆਂ ਕਰਨ ਦੀ ਆਜ਼ਾਦੀ ਨਹੀਂ।

***ਮੀਰਦਾਦ:*** ਅਨਿਆਂ ਕਰਨ ਦੀ ਆਜ਼ਾਦੀ? ਇਹ ਸ਼ਬਦ ਕਿੰਨੇ ਸ੍ਵੈ-ਵਿਰੋਧੀ ਹਨ, ਕਿਉਂਕਿ ਆਪਣੇ ਆਪ ਨਾਲ ਵੀ ਅਨਿਆਂ ਕਰਨਾ, ਆਪਣੇ ਹੀ ਅਨਿਆਂ ਦਾ ਗ਼ੁਲਾਮ ਬਣ ਜਾਣਾ ਹੈ; ਜਦ ਕਿ ਦੂਸਰਿਆਂ ਨਾਲ ਅਨਿਆਂ ਕਰਨਾ ਗ਼ੁਲਾਮ ਦਾ ਗ਼ੁਲਾਮ ਬਣ ਜਾਣਾ ਹੈ। ਓਹ, ਅਨਿਆਂ ਦਾ ਬੋਝ ਚੁੱਕਣਾ ਕਿੰਨਾ ਮੁਸ਼ਕਲ ਹੈ!

*ਸ਼ਮਦਾਮ:* ਜੇ ਮੈਂ ਆਪਣੇ ਅਨਿਆਂ ਦਾ ਬੋਝ ਚੁੱਕਣ ਨੂੰ ਤਿਆਰ ਹੋਵਾਂ ਤਾਂ ਤੈਨੂੰ ਉਸ ਬਾਰੇ ਕੀ ਇਤਰਾਜ਼ ਹੋ ਸਕਦਾ ਹੈ?

***ਮੀਰਦਾਦ:*** ਕੀ ਕੋਈ ਬਿਮਾਰ ਦੰਦ, ਮੂੰਹ ਨੂੰ ਕਹੇਗਾ: 'ਜੇ ਮੈਂ ਆਪਣੀ ਪੀੜ ਸਹਾਰਨ ਨੂੰ ਤਿਆਰ ਹੋਵਾਂ ਤਾਂ ਉਹਦੇ ਨਾਲ ਤੇਰਾ ਕੀ ਵਿਗੜਦਾ ਹੈ?'

*ਸ਼ਮਦਾਮ:* ਓਹ! ਮੈਨੂੰ ਆਪਣੇ ਹਾਲ ਤੇ ਛੱਡ ਦਿਓ, ਬਸ ਮੈਨੂੰ ਮੇਰੇ ਹਾਲ ਤੇ ਛੱਡ ਦਿਓ। ਆਪਣਾ ਭਾਰਾ ਹੱਥ ਮੇਰੇ ਤੋਂ ਦੂਰ ਰੱਖੋ ਤੇ ਆਪਣੀ ਤੇਜ਼ ਜ਼ਬਾਨ ਨਾਲ ਮੈਨੂੰ ਚਾਬੁਕ ਨਾ ਮਾਰੋ। ਮੈਨੂੰ ਆਪਣੇ ਬਾਕੀ ਰਹਿੰਦੇ ਦਿਨ, ਉਸੇ ਤਰ੍ਹਾਂ ਜੀ ਲੈਣ ਦਿਓ, ਜਿਵੇਂ ਮੈਂ ਹੁਣ ਤਕ ਜਿਊਂਦਾ ਅਤੇ ਮਿਹਨਤ ਕਰਦਾ ਚਲਿਆ ਆ ਰਿਹਾ ਹਾਂ। ਕਿਤੇ ਹੋਰ ਜਾ ਕੇ ਆਪਣੀ ਵੱਖਰੀ ਬੇੜੀ ਬਣਾ ਲਓ, ਤੇ ਇਸ 'ਬੇੜੀ' ਵਿੱਚ ਕੋਈ ਦਖ਼ਲ ਨਾ ਦਿਓ। ਤੁਹਾਡੇ ਤੇ ਮੇਰੇ ਲਈ, ਅਤੇ ਤੁਹਾਡੇ ਤੇ ਮੇਰੀ ਬੇੜੀ ਲਈ, ਇਸ ਸੰਸਾਰ ਵਿੱਚ ਬਥੇਰੀ ਥਾਂ ਹੈ। ਕੱਲ੍ਹ ਦਾ ਦਿਨ ਮੇਰਾ ਹੈ। ਤੁਸੀਂ ਇੱਕ ਪਾਸੇ ਰਹੋ ਤੇ ਮੈਨੂੰ ਆਪਣਾ ਕੰਮ ਨਜਿੱਠਣ ਦਿਓ। ਮੈਂ ਤੁਹਾਡੇ ਵਿੱਚੋਂ ਕਿਸੇ ਦੀ ਰੋਕ-ਟੋਕ ਬਰਦਾਸ਼ਤ ਨਹੀਂ ਕਰਾਂਗਾ।

ਖ਼ਬਰਦਾਰ ਰਹਿਣਾ। ਸ਼ਮਦਾਮ ਦਾ ਬਦਲਾ ਓਨਾ ਹੀ ਭਿਆਨਕ ਹੈ, ਜਿੰਨਾ ਰੱਬ ਦਾ! ਖ਼ਬਰਦਾਰ! ਖ਼ਬਰਦਾਰ!!

*ਨਰੌਂਦਾ:* ਜਦ ਅਸੀਂ 'ਮੁਖੀ' ਦੀ ਕੋਠੜੀ ਵਿੱਚੋਂ ਬਾਹਰ ਨਿਕਲੇ ਤਾਂ 'ਮੁਰਸ਼ਦ' ਨੇ ਹਲਕਾ ਜਿਹਾ ਸਿਰ ਹਿਲਾਇਆ ਤੇ ਕਿਹਾ:

*ਮੀਰਦਾਦ:* ਸ਼ਮਦਾਮ ਦਾ ਮਨ ਅਜੇ ਵੀ ਸ਼ਮਦਾਮ ਦਾ ਹੀ ਮਨ ਹੈ।

*ਨਰੌਂਦਾ:* ਸ਼ਮਦਾਮ ਬਹੁਤ ਖ਼ੁਸ਼ ਹੋਇਆ ਜਦ ਅਗਲੀ ਸਵੇਰ ਸਾਰੀਆਂ ਰਸਮਾਂ ਉਪਚਾਰਕ ਢੰਗ ਨਾਲ ਬਿਨਾਂ ਕਿਸੇ ਵਿਘਨ ਤੋਂ ਪੂਰੀਆਂ ਹੋ ਗਈਆਂ ਅਤੇ ਨਵੀਂ ਜੋਤ ਭੇਟ ਕੀਤੇ ਜਾਣ ਅਤੇ ਜਗਾਈ ਜਾਣ ਦਾ ਸਮਾਂ ਆ ਗਿਆ।

ਉਸ ਸਮੇਂ ਇੱਕ ਬਹੁਤ ਉੱਚਾ-ਲੰਮਾ ਤੇ ਛਬੀਲਾ ਵਿਅਕਤੀ, ਜਿਸ ਨੇ ਸਫ਼ੈਦ ਵਸਤਰ ਪਹਿਨੇ ਹੋਏ ਸਨ, ਪੂਜਾ-ਸਥਾਨ ਵੱਲ ਆਉਂਦਾ ਦਿਖਾਈ ਦਿੱਤਾ। ਉਹ ਅਤਿਅੰਤ ਸੰਘਣੀ ਭੀੜ ਵਿੱਚ ਬਹੁਤ ਔਖਾ ਹੋ ਕੇ ਕੂਹਣੀਆਂ ਦੀ ਸਹਾਇਤਾ ਨਾਲ ਆਪਣਾ ਰਾਹ ਬਣਾ ਰਿਹਾ ਸੀ। ਉਸ ਸਮੇਂ ਮੂੰਹੋਂ-ਮੂੰਹ ਝੱਟ ਇਹ ਖ਼ਬਰ ਫੈਲ ਗਈ ਕਿ ਇਹ ਵਿਅਕਤੀ ਬੇਸਾਰ ਦੇ ਸੁਲਤਾਨ ਦਾ ਨਿੱਜੀ ਏਲਚੀ ਹੈ ਤੇ ਨਵੀਂ ਜੋਤ ਲੈ ਕੇ ਆਇਆ ਹੈ। ਸਭ ਲੋਕ ਉਸ ਵਡਮੁੱਲੀ ਵਸਤੂ ਦੇ ਦਰਸ਼ਨ ਕਰਨ ਲਈ ਉਤਸੁਕ ਹੋ ਗਏ।

ਸ਼ਮਦਾਮ ਨੇ ਝੁਕ ਕੇ ਉਸ ਦਾ ਸਤਿਕਾਰ ਕੀਤਾ। ਉਸ ਨੂੰ ਹੋਰ ਲੋਕਾਂ ਵਾਂਗ ਵਿਸ਼ਵਾਸ ਸੀ ਕਿ ਏਲਚੀ ਨਵੇਂ ਸਾਲ ਦੀ ਵਡਮੁੱਲੀ ਭੇਟਾ ਲੈ ਕੇ ਆਇਆ ਹੈ। ਉਸ ਵਿਅਕਤੀ ਨੇ ਸ਼ਮਦਾਮ ਨੂੰ ਦੱਬੀ ਜ਼ਬਾਨ ਵਿੱਚ ਕੁਝ ਕਿਹਾ ਅਤੇ ਫਿਰ ਆਪਣੀ ਜੇਬ ਵਿੱਚੋਂ ਚੰਮੜੇ ਦਾ ਇੱਕ ਪੱਤਰ ਕੱਢਿਆ। ਉਸ ਨੇ ਇਹ ਦੱਸਣ ਤੋਂ ਬਾਅਦ ਕਿ ਇਸ ਵਿੱਚ ਬੇਸਾਰ ਦੇ ਸੁਲਤਾਨ ਦਾ ਸੰਦੇਸ਼ ਹੈ—ਜਿਹੜਾ ਉਸ ਨੂੰ ਨਿੱਜੀ ਤੌਰ ਤੇ ਪੁਚਾਉਣ ਦਾ ਹੁਕਮ ਹੈ—ਉਸ ਨੂੰ ਪੜ੍ਹਨਾ ਸ਼ੁਰੂ ਕਰ ਦਿੱਤਾ:

'ਬੇਸਾਰ ਦੇ ਭੂਤ-ਪੂਰਵ ਸੁਲਤਾਨ ਵੱਲੋਂ, ਅੱਜ 'ਬੇੜੀ ਦੇ ਦਿਨ', ਇਕੱਤਰ ਹੋਏ 'ਦੂਧੀਆ ਪਰਬਤਾਂ' ਦੇ ਸਾਥੀਆਂ ਲਈ ਸ਼ਾਂਤੀ ਤੇ ਭਰਾਵਾਂ ਵਾਲਾ ਪ੍ਰੇਮ।

'ਬੇੜੀ' ਪ੍ਰਤੀ ਮੇਰੀ ਡੂੰਘੀ ਸ਼ਰਧਾ ਦੇ ਤੁਸੀਂ ਸਾਰੇ ਜਿਉਂਦੇ-ਜਾਗਦੇ ਗਵਾਹ ਹੋ। ਇਸ ਸਾਲ ਦੀ ਜੋਤ ਭੇਟ ਕਰਨ ਦਾ ਮਾਣ ਮੈਨੂੰ ਪ੍ਰਾਪਤ ਹੋਇਆ ਹੈ, ਇਸ ਲਈ ਮੈਂ 'ਬੇੜੀ' ਦੇ ਗੌਰਵ ਦੇ ਅਨੁਕੂਲ ਭੇਟ ਹਾਜ਼ਰ ਕਰਨ ਲਈ, ਆਪਣੀ ਬੁੱਧੀ ਤੇ ਦੌਲਤ ਵਰਤਣ ਵਿੱਚ ਸੰਕੋਚ ਨਹੀਂ ਕੀਤਾ। ਮੇਰੇ ਜਤਨਾਂ ਦਾ ਸਿੱਟਾ ਵੀ ਵਧੀਆ ਨਿਕਲਿਆ ਕਿਉਂਕਿ ਜਿਹੜੀ ਦੌਲਤ ਜੋਤ ਮੇਰੀ ਅਤੇ ਮੇਰੇ ਸ਼ਿਲਪਕਾਰਾਂ ਦੀ ਕੁਸ਼ਲਤਾ ਨੇ ਪੈਦਾ ਕਰ ਦਿੱਤੀ ਹੈ, ਉਹ ਸੱਚ-ਮੁੱਚ ਇੱਕ ਦੇਖਣ ਜੋਗ ਅਜੂਬਾ ਹੈ। ਪਰ ਪਰਮੇਸ਼ਰ ਬਖ਼ਸ਼ਿੰਦ ਤੇ ਕ੍ਰਿਪਾਲੂ ਸੀ ਅਤੇ ਉਹ ਮੇਰੀ ਘਿਨਾਉਣੀ ਗ਼ਰੀਬੀ ਨੂੰ ਨੰਗਾ ਨਹੀਂ ਸੀ ਕਰਨਾ ਚਾਹੁੰਦਾ। ਸੋ ਉਹ ਮੈਨੂੰ ਰਾਹ ਦਿਖਾ ਕੇ ਅਜਿਹੀ ਅਖੰਡ ਜੋਤ ਕੋਲ ਲੈ ਗਿਆ, ਜਿਸ ਦਾ ਪ੍ਰਕਾਸ਼ ਅੱਖਾਂ ਨੂੰ ਚੁੰਧਿਆਉਂਦਾ ਹੈ, ਅਤੇ ਜੋ ਕਿਸੇ ਦੀ ਬੁਝਾਈ ਬੁੱਝਦੀ ਨਹੀਂ; ਉਹਦੀ ਸੁੰਦਰਤਾ ਬੇ-ਮਿਸਾਲ ਹੈ, ਅਤੇ ਨਿਹਕਲੰਕ ਵੀ। ਉਸ ਜੋਤ ਨੂੰ ਦੇਖਣ

ਤੋਂ ਬਾਅਦ ਮੈਨੂੰ ਬੜੀ ਸ਼ਰਮ ਆਈ ਕਿ ਕਦੇ ਮੈਂ ਆਪਣੀ ਜੋਤ ਨੂੰ ਇਸ ਕੀਮਤ ਦੀ ਸਮਝਿਆ ਸੀ। ਸੋ ਮੈਂ ਆਪਣੀ ਜੋਤ ਨੂੰ ਕੂੜੇ ਦੇ ਢੇਰ 'ਤੇ ਸੁੱਟ ਦਿੱਤਾ।

'ਉਹ ਇੱਕ ਜਿਉਂਦੀ-ਜਾਗਦੀ ਜੋਤ ਹੈ, ਜਿਹੜੀ ਹੱਥਾਂ ਨਾਲ ਨਹੀਂ ਬਣਾਈ ਗਈ, ਜਿਸ ਦੀ ਮੈਂ ਤੁਹਾਡੇ ਸਭ ਕੋਲ ਸੱਚੇ ਦਿਲੋਂ ਸਿਫ਼ਾਰਸ਼ ਕਰਦਾ ਹਾਂ। ਉਸ ਨੂੰ ਦੇਖ ਕੇ ਆਪਣੀਆਂ ਅੱਖਾਂ ਨੂੰ ਨਿਹਾਲ ਕਰੋ ਤੇ ਉਸ ਤੋਂ ਆਪਣੀਆਂ ਮੋਮਬੱਤੀਆਂ ਜਗਾਓ। ਦੇਖੋ, ਉਹ ਤੁਹਾਡੀ ਪਹੁੰਚ ਦੇ ਅੰਦਰ ਹੈ। ਉਸ ਦਾ ਨਾਂ ਹੈ *'ਮੀਰਦਾਦ'*।

'ਕਾਸ਼! ਤੁਸੀਂ ਉਸ ਦੇ ਪ੍ਰਕਾਸ਼ ਦੇ ਅਧਿਕਾਰੀ ਬਣ ਸਕੋ।'

ਏਲਚੀ ਨੇ ਮੁਸ਼ਕਲ ਨਾਲ ਆਪਣੇ ਅੰਤਿਮ ਸ਼ਬਦ ਉਚਾਰੇ ਹੀ ਸਨ ਕਿ ਸ਼ਮਦਾਮ, ਜਿਹੜਾ ਉਸ ਕੋਲ ਹੀ ਖੜ੍ਹਾ ਸੀ, ਇਸ ਤਰ੍ਹਾਂ ਅਚਾਨਕ ਅਲੋਪ ਹੋ ਗਿਆ ਜਿਵੇਂ ਉਹ ਕੋਈ ਭੂਤ-ਪ੍ਰੇਤ ਹੋਵੇ। 'ਮੁਰਸ਼ਦ' ਦਾ ਨਾਂ ਉਸ ਭਾਰੇ ਇਕੱਠ ਵਿੱਚ ਇਸ ਤਰ੍ਹਾਂ ਘੁੰਮ ਗਿਆ, ਜਿਸ ਤਰ੍ਹਾਂ ਕੋਈ ਜ਼ੋਰ ਦੀ ਹਵਾ ਦਾ ਬੁੱਲਾ ਕੁਆਰੇ ਜੰਗਲ ਵਿੱਚ ਘੁੰਮ ਜਾਂਦਾ ਹੈ। ਹਰ ਕੋਈ ਉਸ ਜਿਊਂਦੀ ਜੋਤ ਦੇ ਦਰਸ਼ਨ ਕਰਨ ਲਈ ਉਤਸੁਕ ਸੀ, ਜਿਸ ਦਾ ਜ਼ਿਕਰ ਬੇਸਾਰ ਦੇ ਸੁਲਤਾਨ ਨੇ ਆਪਣੇ ਸੰਦੇਸ਼ ਵਿੱਚ ਅਜਿਹੇ ਖ਼ੂਬਸੂਰਤ ਢੰਗ ਨਾਲ ਕੀਤਾ ਸੀ।

ਥੋੜ੍ਹੀ ਦੇਰ ਬਾਅਦ 'ਮੁਰਸ਼ਦ' ਪੂਜਾ-ਮੰਚ ਦੀਆਂ ਪੌੜੀਆਂ ਚੜ੍ਹਦਾ ਹੋਇਆ ਅਤੇ ਇਕੱਤਰ ਹੋਈ ਭੀੜ ਨੂੰ ਸੰਬੋਧਨ ਕਰਦਾ ਹੋਇਆ ਨਜ਼ਰ ਆਇਆ। ਤੁਰੰਤ ਹੀ ਉਹ ਲਹਿਰਾਂ ਮਾਰਦਾ ਮਨੁੱਖੀ ਸਮੂਹ ਇਉਂ ਸ਼ਾਂਤ ਹੋ ਗਿਆ, ਜਿਵੇਂ ਉਹ ਇੱਕ ਇਕੱਲਾ ਇਨਸਾਨ ਹੋਵੇ, ਸਚੇਤ, ਉਤਸ਼ਾਹ-ਪੂਰਨ ਤੇ ਚੌਕਸ। ਫਿਰ 'ਮੁਰਸ਼ਦ' ਨੇ ਉਸ ਸਮੂਹ ਨੂੰ ਸੰਬੋਧਨ ਕਰਨਾ ਸ਼ੁਰੂ ਕੀਤਾ:

# ਚਿਤਾਵਨੀ

**ਮੁਰਸ਼ਦ ਜਨ ਸਮੂਹ ਨੂੰ ਅੱਗ ਤੇ ਖ਼ੂਨ ਦੇ ਹੜ੍ਹ ਦੀ ਚਿਤਾਵਨੀ ਦਿੰਦਾ ਹੈ,**
**ਬੱਚ ਨਿਕਲਣ ਦਾ ਰਾਹ ਦੱਸਦਾ ਹੈ**
**ਅਤੇ ਬੇੜੀ ਨੂੰ ਠੇਲ੍ਹਦਾ ਹੈ।**

***ਮੀਰਦਾਦ:*** ਤੁਸੀਂ ਮੀਰਦਾਦ ਤੋਂ ਕੀ ਚਾਹੁੰਦੇ ਹੋ? ਕੀ ਤੁਸੀਂ ਉਸ ਤੋਂ ਆਪਣੇ ਪੂਜਾ-ਸਥਾਨ ਲਈ ਹੀਰਿਆਂ-ਰਤਨਾਂ ਨਾਲ ਜੜੀ ਸੁਨਹਿਰੀ ਜੋਤ ਚਾਹੁੰਦੇ ਹੋ? ਪਰ ਮੀਰਦਾਦ ਨਾ ਸੁਨਿਆਰਾ ਹੈ, ਨਾ ਹੀ ਜੌਹਰੀ—ਉਹ ਚਾਨਣ-ਮੁਨਾਰਾ ਅਤੇ ਆਸਰਾ ਅਵੱਸ਼ ਹੋ ਸਕਦਾ ਹੈ।

ਕੀ ਤੁਸੀਂ ਬੁਰੀਆਂ ਨਜ਼ਰਾਂ ਤੋਂ ਬਚਣ ਲਈ ਕੋਈ ਟੂਣੇ-ਤਵੀਤ ਜਾਂ ਜਾਦੂਈ ਸਾਧਨਾਂ ਦੀ ਤਲਾਸ਼ ਵਿੱਚ ਹੋ? ਮੀਰਦਾਦ ਕੋਲ ਜਾਦੂ-ਟੂਣੇ ਜ਼ਰੂਰ ਹਨ, ਪਰ ਬਿਲਕੁਲ ਵੱਖਰੀ ਕਿਸਮ ਦੇ।

ਜਾਂ ਫਿਰ ਤੁਹਾਨੂੰ ਪ੍ਰਕਾਸ਼ ਦੀ ਤਲਾਸ਼ ਹੈ ਤਾਂ ਜੋ ਤੁਸੀਂ ਬੇਫ਼ਿਕਰੀ ਨਾਲ ਆਪੋ-ਆਪਣੇ ਨਿਸ਼ਚਿਤ ਰਾਹਾਂ ਉੱਤੇ ਤੁਰ ਸਕੋ। ਸੱਚ-ਮੁੱਚ ਕਿੰਨੀ ਅਜੀਬ ਗੱਲ ਹੈ—ਤੁਹਾਡੇ ਕੋਲ ਸੂਰਜ ਹੈ, ਚੰਦ ਹੈ, ਤਾਰੇ ਹਨ, ਫਿਰ ਤੁਸੀਂ ਠੇਡਾ ਖਾਣ ਅਤੇ ਡਿੱਗਣ ਤੋਂ ਕਿਉਂ ਡਰਦੇ ਹੋ? ਕੀ ਤੁਹਾਡੀਆਂ ਅੱਖਾਂ ਤੁਹਾਨੂੰ ਰਸਤਾ ਦਿਖਾਉਣ ਦੇ ਸਮਰੱਥ ਨਹੀਂ ਹਨ ਜਾਂ ਤੁਹਾਡੀਆਂ ਅੱਖਾਂ ਨੂੰ ਰਾਹ ਦਿਖਾਉਣ ਵਾਲਾ ਪ੍ਰਕਾਸ਼ ਘੱਟ ਹੈ? ਤੁਹਾਡੇ ਵਿੱਚੋਂ ਕੌਣ ਹੈ ਜੋ ਬਿਨਾਂ ਅੱਖ ਦੇ ਗੁਜ਼ਾਰਾ ਕਰ ਸਕਦਾ ਹੈ? ਅਤੇ ਕੌਣ ਹੈ ਜੋ ਸੂਰਜ ਉੱਤੇ ਕੰਜੂਸ ਹੋਣ ਦਾ ਇਲਜ਼ਾਮ ਲਾ ਸਕਦਾ ਹੈ?

ਉਸ ਅੱਖ ਦਾ ਕੀ ਫ਼ਾਇਦਾ ਹੈ, ਜਿਹੜੀ ਪੈਰ ਨੂੰ ਰਾਹ ਵਿੱਚ ਠੇਡਾ ਖਾਣ ਤੋਂ ਬਚਾ ਲਵੇ ਪਰ ਆਪਣਾ ਰਾਹ ਢੂੰਡ ਰਹੇ ਮਨ ਨੂੰ, ਠੇਡਾ ਖਾਣ ਅਤੇ ਲਹੂ-ਲੁਹਾਨ ਹੋਣ ਤੋਂ ਨਾ ਬਚਾ ਸਕੇ?

ਉਸ ਪ੍ਰਕਾਸ਼ ਦਾ ਕੀ ਲਾਭ ਹੈ ਜਿਹੜਾ ਅੱਖਾਂ ਸਾਹਮਣੇ ਤਾਂ ਰੋਸ਼ਨੀ ਕਰ ਦੇਵੇ, ਪਰ ਆਤਮਾ ਦੇ ਸਾਹਮਣੇ ਅੰਧਕਾਰ ਫੈਲਿਆ ਰਹਿਣ ਦੇਵੇ ?

ਤੁਸੀਂ ਮੀਰਦਾਦ ਤੋਂ ਕੀ ਚਾਹੁੰਦੇ ਹੋ ? ਜੇ ਤੁਸੀਂ ਦਿੱਬ-ਦ੍ਰਿਸ਼ਟੀ ਵਾਲੇ ਮਨਾਂ ਅਤੇ ਪ੍ਰਕਾਸ਼ ਵਿੱਚ ਨ੍ਹਾਤੀਆਂ ਆਤਮਾਵਾਂ ਦੀ ਲੋਚਾ ਨਾਲ ਬੇਨਤੀਆਂ ਕਰ ਰਹੇ ਹੋ, ਰੌਲਾ ਪਾ ਰਹੇ ਹੋ ਤਾਂ ਤੁਹਾਡੀਆਂ ਬੇਨਤੀਆਂ ਵਿਅਰਥ ਨਹੀਂ ਹਨ, ਤੁਹਾਡਾ ਰੌਲਾ ਨਾਜਾਇਜ਼ ਨਹੀਂ ਹੈ ਕਿਉਂਕਿ ਮੇਰਾ ਸੰਬੰਧ ਸਿਰਫ਼ ਮਨੁੱਖ ਦੇ ਮਨ ਅਤੇ ਉਸ ਦੀ ਆਤਮਾ ਨਾਲ ਹੀ ਹੈ।

ਤੁਸੀਂ ਇਸ ਆਤਮ-ਵਿਜੈ ਦੇ ਗੌਰਵਮਈ ਦਿਨ ਦੀ ਭੇਟ ਚੜ੍ਹਾਉਣ ਲਈ ਕੀ ਲਿਆਏ ਹੋ ? ਕੀ ਤੁਸੀਂ ਬੱਕਰੇ, ਬਲਦ ਅਤੇ ਭੇਡੂ ਲਿਆਏ ਹੋ ? ਤੁਸੀਂ ਆਪਣੀ ਮੁਕਤੀ ਲਈ ਅਜਿਹੀ ਤੁੱਛ ਕੀਮਤ ਅਦਾ ਕਰਨੀ ਚਾਹੁੰਦੇ ਹੋ; ਤੁਸੀਂ ਇਸ ਕੀਮਤ ਉੱਤੇ ਜਿਹੜੀ ਮੁਕਤੀ ਖ਼ਰੀਦਣੀ ਚਾਹੁੰਦੇ ਹੋ, ਉਹ ਕਿੰਨੀ ਨਿਗੂਣੀ ਹੋਵੇਗੀ।

ਕਿਸੇ ਮਨੁੱਖ ਲਈ ਕਿਸੇ ਬੱਕਰੇ ਉੱਤੇ ਜਿੱਤ ਪ੍ਰਾਪਤ ਕਰਨਾ ਕੋਈ ਮਾਣ ਵਾਲੀ ਗੱਲ ਨਹੀਂ ਹੋ ਸਕਦੀ। ਕਿਸੇ ਮਨੁੱਖ ਦਾ ਆਪਣੀ ਜਾਨ ਬਚਾਉਣ ਲਈ ਕਿਸੇ ਗ਼ਰੀਬ, ਲਾਚਾਰ ਦੀ ਜਾਨ ਮੁਕਤੀ-ਧਨ ਦੇ ਤੌਰ ਤੇ ਪੇਸ਼ ਕਰਨਾ ਤਾਂ ਬਹੁਤ ਹੀ ਸ਼ਰਮ ਵਾਲੀ ਗੱਲ ਹੈ।

ਤੁਸੀਂ ਪ੍ਰਤੱਖ ਭਰੋਸੇ ਅਤੇ ਅਚੂਕ ਪ੍ਰੇਮ ਦੇ ਇਸ ਦਿਨ ਦੇ ਅਸਲ ਉਦੇਸ਼ ਵਿੱਚ ਹਿੱਸਾ ਪਾਉਣ ਲਈ ਕੀ ਕੀਤਾ ਹੈ ?

ਨਿਰਸੰਦੇਹ ਤੁਸੀਂ ਬਹੁਤ ਸਾਰੀਆਂ ਰਸਮਾਂ ਪੂਰੀਆਂ ਕੀਤੀਆਂ ਹਨ, ਬਹੁਤ ਸਾਰੀਆਂ ਬੇਨਤੀਆਂ-ਅਰਜੋਈਆਂ ਕੀਤੀਆਂ ਹਨ, ਪਰ ਤੁਹਾਡਾ ਹਰ ਕਦਮ ਸ਼ੰਕਾ ਨਾਲ ਲੜ-ਖੜਾ ਰਿਹਾ ਹੈ ਅਤੇ ਤੁਹਾਡੀ ਹਰ ਅਰਦਾਸ ਘ੍ਰਿਣਾ ਉੱਤੇ 'ਤਥਾ-ਅਸਤੂ' ਕਹਿ ਰਹੀ ਹੈ।

ਕੀ ਤੁਸੀਂ ਜਲ-ਪਰਲੋ ਉੱਤੇ ਜਿੱਤ ਦਾ ਉਤਸਵ ਮਨਾਉਣ ਲਈ ਨਹੀਂ ਆਏ ਹੋ ? ਪਰ ਤੁਸੀਂ ਅਜਿਹੀ ਜਿੱਤ ਵਿੱਚ ਹਾਰ ਗਏ ਹੋ। ਕਿਉਂਕਿ ਨੂਹ ਨੇ ਆਪਣੇ ਸਮੁੰਦਰਾਂ ਉੱਤੇ ਜਿੱਤ ਪ੍ਰਾਪਤ ਕਰਦੇ ਸਮੇਂ, ਤੁਹਾਡੇ ਸਮੁੰਦਰਾਂ ਉੱਤੇ ਜਿੱਤ ਨਹੀਂ ਸੀ ਪ੍ਰਾਪਤ ਕੀਤੀ। ਉਹਨੇ ਸਿਰਫ਼ ਉਨ੍ਹਾਂ ਉੱਤੇ ਜਿੱਤ ਪ੍ਰਾਪਤ ਕਰਨ ਦਾ ਮਾਰਗ ਦੱਸਿਆ ਸੀ। ਦੇਖੋ ! ਤੁਹਾਡੇ ਸਮੁੰਦਰ ਵਿੱਚ ਤੂਫ਼ਾਨ ਉਠ ਰਹੇ ਹਨ ਅਤੇ ਤੁਹਾਡੀ ਬੇੜੀ ਨੂੰ ਡੋਬਣ ਉੱਤੇ ਤੁਲੇ ਹੋਏ ਹਨ। ਜਦ ਤੱਕ ਤੁਸੀਂ ਆਪਣੇ ਹੜ੍ਹ, ਆਪਣੇ ਤੂਫ਼ਾਨ ਉੱਤੇ ਜਿੱਤ ਪ੍ਰਾਪਤ ਨਹੀਂ ਕਰ ਲੈਂਦੇ, ਤੁਸੀਂ ਅੱਜ ਦਾ ਦਿਨ ਮਨਾਉਣ ਦੇ ਕਾਬਲ ਨਹੀਂ ਹੋ ਸਕਦੇ।

ਤੁਹਾਡੇ ਵਿੱਚੋਂ ਹਰ ਕੋਈ ਜਲ-ਪਰਲੋ ਵੀ ਹੈ, ਬੇੜੀ ਵੀ ਹੈ ਅਤੇ ਮਲਾਹ ਵੀ ਹੈ। ਅਤੇ ਜਦ ਤਕ ਉਹ ਦਿਨ ਨਹੀਂ ਆ ਜਾਂਦਾ ਜਦ ਤੁਸੀਂ ਕਿਸੇ ਨ੍ਹਾਤੀ-ਧੋਤੀ, ਸੱਜੀ-ਸੁਆਰੀ ਕੁਆਰੀ ਧਰਤੀ ਉੱਤੇ ਲੰਗਰ ਨਾ ਪਾ ਲਵੋ, ਆਪਣੀ ਜਿੱਤ ਦਾ ਉਤਸਵ ਮਨਾਉਣ ਦੀ ਕਾਹਲ ਨਾ ਕਰਨਾ।

ਤੁਸੀਂ ਜਾਣਨਾ ਚਾਹੁੰਦੇ ਹੋ ਕਿ ਮਨੁੱਖ ਆਪਣੇ ਲਈ ਹੀ ਪਰਲੋ ਕਿਵੇਂ ਬਣ ਗਿਆ ਹੈ ?

ਜਦ ਪਰਮੇਸ਼ਰ ਦੀ ਇੱਛਾ ਨੇ ਆਦਮ ਨੂੰ ਚੀਰ ਕੇ ਦੋ-ਫ਼ਾੜ ਕਰ ਦਿੱਤਾ, ਇੱਕ ਤੋਂ ਦੋ ਕਰ ਦਿੱਤਾ—ਤਾਂ ਜੋ ਉਹ ਆਪਣੇ ਆਪ ਨੂੰ ਪਛਾਣੇ ਅਤੇ ਉਸ ਇੱਕ ਨਾਲ ਆਪਣੀ ਏਕਤਾ ਦਾ ਅਨੁਭਵ ਕਰੇ—ਉਹ ਤਦ ਤਕ ਲਈ ਇੱਕ ਮਰਦ ਅਤੇ ਇੱਕ ਔਰਤ ਬਣ ਗਿਆ—ਇੱਕ ਨਰ-ਆਦਮ ਅਤੇ ਦੂਸਰਾ ਮਾਦਾ-ਆਦਮ। ਉਹ ਉਸ ਸਮੇਂ ਹੀ ਦ੍ਵੈਤ ਦੁਆਰਾ ਪੈਦਾ ਕੀਤੀਆਂ ਕਾਮਨਾਵਾਂ ਦੀ ਪਰਲੋ ਵਿੱਚ ਡੁੱਬ ਗਿਆ। ਉਹ ਕਾਮਨਾਵਾਂ ਏਨੀਆਂ ਰੰਗ-ਬਰੰਗੀਆਂ, ਵਿਸ਼ਾਲ ਅਤੇ ਜੋਰਾਵਰ ਹਨ ਕਿ ਮਨੁੱਖ ਅੱਜ ਤਕ ਬੇਸਹਾਰਾ ਉਨ੍ਹਾਂ ਵਿੱਚ ਵਹਿੰਦਾ ਚਲਿਆ ਜਾ ਰਿਹਾ ਹੈ। ਉਹ ਲਹਿਰਾਂ ਕਦੇ ਉਹਨੂੰ ਉੱਪਰ ਸਿਖਰ ਤਕ ਉਛਾਲ ਦਿੰਦੀਆਂ ਹਨ ਅਤੇ ਕਦੇ ਹੇਠਾਂ ਪਤਾਲ ਵਿੱਚ ਖਿੱਚ ਕੇ ਲੈ ਜਾਂਦੀਆਂ ਹਨ।

ਜਿਸ ਤਰ੍ਹਾਂ ਮਨੁੱਖ ਦਾ ਜੋੜਾ ਬਣਿਆ ਹੋਇਆ ਹੈ, ਉਸੇ ਤਰ੍ਹਾਂ ਉਹਦੀਆਂ ਕਾਮਨਾਵਾਂ ਦੇ ਵੀ ਜੋੜੇ ਬਣੇ ਹੋਏ ਹਨ। ਇਹ ਠੀਕ ਹੈ ਕਿ ਦੋ ਪਰਸਪਰ ਵਿਰੋਧੀ ਚੀਜ਼ਾਂ ਅਸਲ ਵਿੱਚ ਇੱਕ-ਦੂਜੇ ਦੀਆਂ ਪੂਰਕ ਹੁੰਦੀਆਂ ਹਨ, ਫਿਰ ਵੀ ਅਗਿਆਨੀ ਲੋਕਾਂ ਨੂੰ ਉਹ ਆਪਸ ਵਿੱਚ ਲੜ-ਝਗੜ ਰਹੀਆਂ ਪ੍ਰਤੀਤ ਹੁੰਦੀਆਂ ਹਨ ਅਤੇ ਇਉਂ ਪ੍ਰਤੀਤ ਹੁੰਦਾ ਹੈ ਕਿ ਉਹ ਪਲ-ਭਰ ਲਈ ਵੀ ਯੁੱਧ-ਵਿਰਾਮ ਦਾ ਐਲਾਨ ਕਰਨ ਲਈ ਤਿਆਰ ਨਹੀਂ ਹਨ।

ਇਹੋ ਹੈ ਉਹ ਪਰਲੋ ਜਿਸ ਨਾਲ ਮਨੁੱਖ ਨੂੰ ਆਪਣੇ ਅਤੀ ਲੰਮੇ ਅਤੇ ਭਿਆਨਕ ਦ੍ਵੈਤ-ਪੂਰਨ ਜੀਵਨ ਵਿੱਚ ਹਰ ਰੋਜ਼ ਪਲ-ਪਲ ਜੂਝਣਾ ਪੈਂਦਾ ਹੈ, ਸੰਘਰਸ਼ ਕਰਨਾ ਪੈਂਦਾ ਹੈ।

ਇਹੋ ਹੈ ਉਹ ਪਰਲੋ ਜਿਸ ਦੀ ਵਾਛੜ ਮਨ ਵਿੱਚੋਂ ਫੁੱਟ ਕੇ ਨਿਕਲਦੀ ਹੈ ਅਤੇ ਤੁਹਾਨੂੰ ਆਪਣੀ ਪਰਬਲ ਧਾਰ ਨਾਲ ਰੋੜ੍ਹ ਕੇ ਲੈ ਜਾਂਦੀ ਹੈ।

ਉਹ ਬਾੜ੍ਹ ਖ਼ਤਮ ਨਹੀਂ ਹੋਵੇਗੀ ਅਤੇ ਸਤਰੰਗੀ ਪੀਂਘ ਤੁਹਾਡੇ ਅਕਾਸ਼ ਦੀ ਸ਼ੋਭਾ ਨਹੀਂ ਵਧਾਏਗਾ, ਜਦ ਤਕ ਤੁਹਾਡਾ ਅਕਾਸ਼ ਤੁਹਾਡੀ ਧਰਤੀ ਨਾਲ ਨਾ ਜੁੜ ਜਾਏ ਅਤੇ ਉਹ ਦੋਵੇਂ ਇੱਕ ਨਾ ਹੋ ਜਾਣ।

ਜਦ ਤੋਂ ਆਦਮ ਨੇ ਆਪਣੇ ਆਪ ਨੂੰ ਹੱਵਾ ਵਿੱਚ ਬੀਜਿਆ ਹੈ, ਮਨੁੱਖ ਵਾਵਰੋਲਿਆਂ ਅਤੇ ਹੜ੍ਹਾਂ ਦੀਆਂ ਫ਼ਸਲਾਂ ਵੱਢਦੇ ਚਲੇ ਆ ਰਹੇ ਹਨ। ਜਦੋਂ ਇੱਕ ਕਿਸਮ ਦੇ ਮਨੋਵੇਗਾਂ ਦਾ ਜ਼ੋਰ ਵਧ ਜਾਂਦਾ ਹੈ ਤਾਂ ਮਨੁੱਖਾਂ ਦੇ ਜੀਵਨ ਦਾ ਸੰਤੁਲਨ ਵਿਗੜ ਜਾਂਦਾ ਹੈ। ਇਸ ਤਰ੍ਹਾਂ ਮਨੁੱਖ ਇੱਕ ਜਾਂ ਦੂਜੇ ਹੜ੍ਹ ਦੀ ਲਪੇਟ ਵਿੱਚ ਆ ਜਾਂਦੇ ਹਨ ਤਾਂ ਜੋ ਸੰਤੁਲਨ ਦੁਬਾਰਾ ਕਾਇਮ ਹੋ ਸਕੇ। ਅਤੇ ਪੂਰਨ ਸੰਤੁਲਨ ਤਦ ਤਕ ਕਾਇਮ ਨਹੀਂ ਹੋਵੇਗਾ ਜਦ ਤਕ ਮਨੁੱਖ ਆਪਣੀਆਂ ਸਾਰੀਆਂ ਕਾਮਨਾਵਾਂ ਨੂੰ ਪ੍ਰੇਮ ਦੀ ਪ੍ਰਾਤ ਵਿੱਚ ਗੁੰਨ੍ਹ ਕੇ, ਉਨ੍ਹਾਂ ਨਾਲ ਦੈਵੀ-ਗਿਆਨ ਦੀ ਰੋਟੀ ਪਕਾਉਣੀ ਨਹੀਂ ਸਿੱਖ ਲੈਂਦਾ।

ਨੂਹ ਦੇ ਸਮੇਂ ਧਰਤੀ ਜਿਸ ਪਰਲੋ ਦਾ ਸ਼ਿਕਾਰ ਹੋਈ ਸੀ, ਨਾ ਉਹ ਮਨੁੱਖਾ-ਜਾਤੀ ਦੁਆਰਾ ਝੇਲੀ ਗਈ ਪਹਿਲੀ ਪਰਲੋ ਸੀ ਅਤੇ ਨਾ ਹੀ ਅੰਤਿਮ ਪਰਲੋ ਸੀ। ਉਸ ਪਰਲੋ ਨੇ ਤਾਂ ਸਿਰਫ਼ ਹੜ੍ਹਾਂ ਦੇ ਨਿਰੰਤਰ ਸਿਲਸਿਲੇ ਵਿੱਚ ਇੱਕ ਉੱਚਾ ਨਿਸ਼ਾਨ ਕਾਇਮ ਕੀਤਾ ਸੀ। ਅੱਗ ਅਤੇ ਲਹੂ ਦੀ ਜਿਹੜੀ ਪਰਲੋ ਧਰਤੀ ਉੱਤੇ ਆਉਣ ਵਾਲੀ ਹੈ, ਉਹ ਨਿਸ਼ਚਿਤ ਤੌਰ ਤੇ ਉਸ ਨਿਸ਼ਾਨ ਨੂੰ ਹੇਠਾਂ ਛੱਡ ਜਾਵੇਗੀ।

ਕੀ ਤੁਸੀਂ ਤਰ ਕੇ ਪਾਰ ਲੰਘਣਾ ਚਾਹੁੰਦੇ ਜਾਂ ਡੁੱਬਣਾ ਚਾਹੁੰਦੇ ਹੋ ?

ਅਫ਼ਸੋਸ ਹੈ, ਤੁਸੀਂ ਆਪਣੀ ਬੇੜੀ ਵਿੱਚ ਹੋਰ-ਹੋਰ ਬੋਝ ਲੱਦਣ ਵਿੱਚ ਰੁੱਝੇ ਹੋਏ ਹੋ; ਤੁਸੀਂ ਆਪਣੇ ਲਹੂ ਵਿੱਚ ਦੁੱਖਾਂ ਨਾਲ ਭਰਪੂਰ ਭੋਗਾਂ ਦਾ ਨਸ਼ਾ ਘੋਲਣ ਵਿੱਚ ਰੁੱਝੇ ਹੋਏ ਹੋ; ਤੁਸੀਂ ਅਜਿਹੇ ਮਾਰਗਾਂ ਉੱਤੇ ਮਾਨ-ਚਿੱਤਰ ਬਣਾਉਣ ਵਿੱਚ ਵਿਅਸਤ ਹੋ, ਜਿਹੜੇ ਮਾਰਗ ਕਿਸੇ ਨੂੰ ਕਿਤੇ ਨਹੀਂ ਲਿਜਾ ਸਕਦੇ; ਤੁਸੀਂ ਆਪਣੇ ਅੰਦਰ ਝਾਤ ਪਾਉਣ ਦਾ ਕਸ਼ਟ ਕਰਨ ਤੋਂ ਬਿਨਾਂ ਹੀ, ਜੀਵਨ ਦੇ ਗੁਦਾਮਾਂ ਦੇ ਪਿਛਲੇਰੇ ਅਹਾਤਿਆਂ ਵਿੱਚੋਂ ਬੀਜ ਚੁਣਨ ਵਿੱਚ ਰੁੱਝੇ ਹੋਏ ਹੋ। ਮੇਰੇ ਅਨਾਥ ਬਾਲਕੋ ! ਫਿਰ ਤੁਸੀਂ ਡੁੱਬਣ ਤੋਂ ਕਿਵੇਂ ਬਚ ਸਕੋਗੇ ?

ਤੁਹਾਨੂੰ ਜਨਮ ਦਿੱਤਾ ਗਿਆ ਸੀ ਉੱਚਾ ਉੱਠਣ ਲਈ, ਅਸੀਮ ਅਕਾਸ਼ਾਂ ਵਿੱਚ ਉੱਡਣ ਲਈ, ਸਮੁੱਚੇ ਬ੍ਰਹਿਮੰਡ ਨੂੰ ਆਪਣੇ ਪਰਾਂ ਵਿੱਚ ਸਮੇਟ ਲੈਣ ਲਈ। ਪਰ ਤੁਸੀਂ ਆਪਣੇ ਆਪ ਨੂੰ ਸੁਰੱਖਿਅਤ ਰਿਵਾਇਤਾਂ ਅਤੇ ਵਿਸ਼ਵਾਸ਼ਾਂ ਦੀਆਂ ਖੁੱਡਾਂ ਵਿੱਚ ਬੰਦ ਕਰ ਲਿਆ। ਤੁਸੀਂ ਆਪਣੇ ਆਪ ਨੂੰ ਅਜਿਹੇ ਵਿਸ਼ਵਾਸ਼ਾਂ ਨਾਲ ਬੰਨ੍ਹ ਲਿਆ ਜਿਹੜੇ ਮਨੁੱਖ ਦੇ ਪਰ ਕਤਰ ਦਿੰਦੇ ਹਨ, ਉਹਦੀ ਦ੍ਰਿਸ਼ਟੀ ਧੁੰਦਲੀ ਕਰ ਦਿੰਦੇ ਹਨ ਅਤੇ ਉਹਦੇ ਪੱਠਿਆਂ ਤੇ ਨਸਾਂ ਨੂੰ ਨਿਰਜਿੰਦ ਕਰ ਦਿੰਦੇ ਹਨ। ਤੁਸੀਂ ਅੱਗੇ ਆਉਣ ਵਾਲੇ ਹੜ ਵਿੱਚ ਕਿਵੇਂ ਤਰਦੇ ਰਹਿ ਸਕੋਗੇ, ਮੇਰੇ ਅਨਾਥੋ ? ਤੁਸੀਂ ਪਰਮੇਸ਼ਰ ਦਾ ਪ੍ਰਤੀਬਿੰਬ, ਪਰਮੇਸ਼ਰ ਦੀ ਪ੍ਰਤੀ-ਰੂਪ ਸੀ, ਪਰ ਤੁਸੀਂ ਉਹ ਸਮਾਨਤਾ

ਅਤੇ ਪ੍ਰਤੀਰੂਪਤਾ ਲਗ-ਪਗ ਸਮਾਪਤ ਕਰ ਦਿੱਤੀ ਹੈ। ਤੁਸੀਂ ਆਪਣੇ ਪਰਮੇਸ਼ਰ ਵਾਲੇ ਕੱਦ ਨੂੰ ਏਨਾ ਛੋਟਾ ਕਰ ਲਿਆ ਹੈ ਕਿ ਹੁਣ ਤੁਸੀਂ ਖ਼ੁਦ ਵੀ ਉਸ ਨੂੰ ਪਛਾਣ ਸਕਣ ਦੇ ਸਮਰੱਥ ਨਹੀਂ ਹੋ। ਤੁਸੀਂ ਆਪਣੇ ਦੈਵੀ-ਗਿਆਨ ਉੱਤੇ ਚਿੱਕੜ ਥੋਪ ਲਿਆ ਹੈ ਅਤੇ ਇਸ ਉੱਪਰ ਅਨੇਕ ਮਸਖ਼ਰਿਆਂ ਵਾਲੇ ਮਖੌਟੇ ਪਹਿਨ ਲਏ ਹਨ। ਜਿਸ ਪਰਲੋ ਦੇ ਬੂਹੇ ਤੁਸੀਂ ਖ਼ੁਦ ਖੋਲ੍ਹ ਦਿੱਤੇ ਹਨ, ਤੁਸੀਂ ਉਸ ਦਾ ਸਾਹਮਣਾ ਕਿਵੇਂ ਕਰੋਗੇ ਮੇਰੇ ਅਨਾਥ ਬੱਚਿਓ?

ਜੇ ਤੁਸੀਂ ਮੀਰਦਾਦ ਦੀ ਗੱਲ ਵੱਲ ਧਿਆਨ ਨਹੀਂ ਦਿਉਗੇ ਤਾਂ ਨਾ ਹੀ ਧਰਤੀ ਤੁਹਾਡੇ ਲਈ ਕਦੇ ਵੀ ਇੱਕ ਕਬਰ ਤੋਂ ਵੱਧ ਕੁਝ ਹੋਵੇਗੀ ਅਤੇ ਨਾ ਹੀ ਅਸਮਾਨ ਇੱਕ ਖੱਫਣ ਤੋਂ ਵੱਧ ਕੁਝ ਹੋਵੇਗਾ—ਜਦ ਕਿ ਇੱਕ ਦੀ ਸਿਰਜਣਾ ਤੁਹਾਡਾ ਪੰਘੂੜਾ ਬਣਨ ਲਈ ਕੀਤੀ ਗਈ ਸੀ ਅਤੇ ਦੂਜੇ ਦੀ ਤੁਹਾਡਾ ਸਿੰਘਾਸਣ ਬਣਨ ਲਈ।

ਮੈਂ ਤੁਹਾਨੂੰ ਫਿਰ ਕਹਿੰਦਾ ਹਾਂ ਕਿ ਤੁਸੀਂ ਖ਼ੁਦ ਹੀ ਪਰਲੋ ਹੋ, ਖ਼ੁਦ ਹੀ ਬੇੜੀ ਹੋ ਅਤੇ ਖ਼ੁਦ ਹੀ ਮਲਾਹ ਹੋ। ਤੁਹਾਡੇ ਮਨੋਵੇਗ, ਤੁਹਾਡੀਆਂ ਕਾਮਨਾਵਾਂ ਪਰਲੋ ਹਨ, ਤੁਹਾਡਾ ਸਰੀਰ ਬੇੜੀ ਹੈ। ਤੁਹਾਡਾ ਭਰੋਸਾ ਮਲਾਹ ਹੈ। ਇਨ੍ਹਾਂ ਸਭ ਵਿੱਚ ਸਮਾਈ ਹੋਈ ਹੈ, ਤੁਹਾਡੀ ਇੱਛਾ-ਸ਼ਕਤੀ, ਸੰਕਲਪ-ਸ਼ਕਤੀ ਅਤੇ ਉਨ੍ਹਾਂ ਦੇ ਉੱਪਰ ਤੁਹਾਡੇ ਦੈਵੀ-ਗਿਆਨ ਦੀ ਛਤਰ-ਛਾਇਆ ਹੈ।

ਪੂਰੀ ਤਰ੍ਹਾਂ ਤਸੱਲੀ ਕਰ ਲਵੋ ਕਿ ਬੇੜੀ ਵਿੱਚ ਬਾਹਰੋਂ ਪਾਣੀ ਨਾ ਪੈ ਰਿਹਾ ਹੋਵੇ ਅਤੇ ਉਹ ਸਮੁੰਦਰ ਵਿੱਚ ਤੈਰ ਸਕਣ ਦੇ ਸਮਰੱਥ ਹੋਵੇ। ਧਿਆਨ ਰਹੇ ਕਿ ਆਪਣਾ ਸਾਰਾ ਜੀਵਨ ਇਸੇ ਕੰਮ ਵਿੱਚ ਹੀ ਨਾ ਗੁਜ਼ਾਰ ਦੇਣਾ, ਨਹੀਂ ਤਾਂ ਤੁਹਾਡਾ ਸਫ਼ਰ ਸ਼ੁਰੂ ਕਰਨ ਦਾ ਵਕਤ ਹੀ ਨਹੀਂ ਆਵੇਗਾ ਅਤੇ ਅੰਤ ਨੂੰ ਤੁਸੀਂ ਅਤੇ ਬੇੜੀ ਦੋਵੇਂ ਏਥੇ ਹੀ ਪਏ ਗਲ-ਸੜ ਕੇ, ਪਰਲੋ ਵਿੱਚ ਗ਼ਰਕ ਹੋ ਜਾਵੋਗੇ। ਇਸ ਬਾਰੇ ਵੀ ਤਸੱਲੀ ਕਰ ਲੈਣਾ ਕਿ ਮਲਾਹ ਸਮਰੱਥ ਹੋਵੇ, ਸ਼ਾਂਤ-ਚਿੱਤ ਅਤੇ ਨਿਰਭਉ ਹੋਵੇ। ਸਭ ਤੋਂ ਵੱਡੀ ਗੱਲ ਇਹ ਹੈ ਕਿ ਤੁਸੀਂ ਪਰਲੋ ਦੇ ਸੋਮੇਂ ਢੂੰਡਣੇਂ ਸਿਖ ਲਵੋ ਅਤੇ ਆਪਣੀ ਇੱਛਾ-ਸ਼ਕਤੀ ਨੂੰ ਉਨ੍ਹਾਂ ਸੋਮਿਆਂ ਨੂੰ ਇੱਕ-ਇੱਕ ਕਰ ਕੇ ਸੁਕਾ ਦੇਣ ਦੇ ਕਾਬਲ ਬਣਾ ਲਓ। ਫਿਰ ਪਰਲੋ ਦਾ ਜ਼ੋਰ ਜ਼ਰੂਰ ਘਟ ਜਾਵੇਗਾ ਅਤੇ ਅੰਤ ਨੂੰ ਉਹ ਖ਼ਤਮ ਹੋ ਜਾਵੇਗਾ।

ਇਸ ਤੋਂ ਪਹਿਲੋਂ ਕਿ ਇਹ ਤੁਹਾਨੂੰ ਸਾੜ ਦੇਣ, ਮਨੋ-ਕਾਮਨਾਵਾਂ ਨੂੰ ਸਾੜ ਦਿਓ।

ਮਨੋ-ਕਾਮਨਾ ਦੇ ਮੂੰਹ ਵਿੱਚ ਮੂੰਹ ਪਾ ਕੇ ਇਹ ਦੇਖਣ ਦਾ ਜਤਨ ਨਾ ਕਰੋ ਕਿ ਇਨ੍ਹਾਂ ਦੇ ਡੰਗ ਜ਼ਹਿਰੀਲੇ ਹਨ ਜਾਂ ਇਨ੍ਹਾਂ ਦੇ ਦੰਦ ਸ਼ਹਿਦ ਭਰੇ ਹਨ। ਜਿਹੜੀ

ਸ਼ਹਿਦ ਦੀ ਮੱਖੀ ਫੁੱਲਾਂ ਦਾ ਰਸ, ਫੁੱਲਾਂ ਦਾ ਅੰਮ੍ਰਿਤ ਇਕੱਠਾ ਕਰਦੀ ਹੈ, ਉਨ੍ਹਾਂ ਦੀ ਜ਼ਹਿਰ ਵੀ ਇਕੱਠੀ ਕਰਦੀ ਹੈ।

ਮਨੋ-ਕਾਮਨਾ ਦੇ ਚਿਹਰੇ ਦੀ ਪਰਖ ਨਾ ਕਰੋ ਕਿ ਉਹ ਸੁੰਦਰ ਹੈ ਕਿ ਕਰੂਪ ਹੈ। ਹਵਾ ਨੂੰ ਸੱਪ ਦਾ ਚਿਹਰਾ ਪਰਮੇਸ਼ਰ ਦੇ ਚਿਹਰੇ ਨਾਲੋਂ ਵੀ ਵਧੇਰੇ ਸੋਹਣਾ ਪ੍ਰਤੀਤ ਹੋਇਆ ਸੀ।

ਮਨੋ-ਕਾਮਨਾ ਦਾ ਭਾਰ ਤੋਲਣ ਦਾ ਜਤਨ ਨਾ ਕਰੋ, ਕੌਣ ਹੈ ਜੋ ਪਰਬਤ ਨੂੰ ਸਿਰ ਦੇ ਤਾਜ ਨਾਲ ਤੋਲਣ ਦਾ ਜਤਨ ਕਰੇਗਾ ਜਦ ਕਿ ਤਾਜ ਅਸਲ ਵਿੱਚ ਪਰਬਤ ਨਾਲੋਂ ਬਹੁਤ ਭਾਰਾ ਹੁੰਦਾ ਹੈ?

ਇਹੋ ਜਿਹੀਆਂ ਮਨੋ-ਕਾਮਨਾਵਾਂ ਵੀ ਹਨ, ਜੋ ਦਿਨ ਸਮੇਂ ਪਵਿੱਤਰ ਗੀਤ ਗਾਉਂਦੀਆਂ ਹਨ, ਪਰ ਰਾਤ ਦੇ ਪਰਦੇ ਵਿੱਚ ਫੁੰਕਾਰੇ ਮਾਰਦੀਆਂ ਹਨ, ਵੱਢਦੀਆਂ ਤੇ ਡੰਗ ਮਾਰਦੀਆਂ ਹਨ। ਇਹੋ ਜਿਹੀਆਂ ਕਾਮਨਾਵਾਂ ਵੀ ਹੁੰਦੀਆਂ ਹਨ ਜੋ ਖ਼ੁਸ਼ੀ ਦੇ ਭਾਰ ਨਾਲ ਫੁੱਲੀਆਂ ਨਹੀਂ ਸਮਾਉਂਦੀਆਂ ਪਰ ਉਹ ਦੇਖਦੇ ਹੀ ਦੇਖਦੇ ਦੁੱਖਾਂ ਦੇ ਪਿੰਜਰੇ ਬਣ ਜਾਂਦੀਆਂ ਹਨ। ਇਸ ਤਰ੍ਹਾਂ ਦੀਆਂ ਕਾਮਨਾਵਾਂ ਵੀ ਹਨ, ਜਿਹੜੀਆਂ ਦੇਖਣ ਨੂੰ ਬਹੁਤ ਮਿੱਠੀਆਂ ਅਤੇ ਸੀਲ ਪ੍ਰਤੀਤ ਹੁੰਦੀਆਂ ਹਨ, ਪਰ ਅਚਨਚੇਤ ਬਘਿਆੜ ਤੋਂ ਵੀ ਵੱਧ ਖੂੰਖਾਰ, ਅਤੇ ਲਗੜਬੱਗੇ ਤੋਂ ਵੱਧ ਮੱਕਾਰ ਬਣ ਜਾਂਦੀਆਂ ਹਨ। ਇਸ ਤਰ੍ਹਾਂ ਦੀਆਂ ਕਾਮਨਾਵਾਂ ਵੀ ਹਨ, ਜੇ ਉਨ੍ਹਾਂ ਨੂੰ ਨਾ ਛੋਹਿਆ ਜਾਵੇ ਤਾਂ ਗੁਲਾਬ ਤੋਂ ਵੱਧ ਮਿੱਠੀ-ਪਿਆਰੀ ਸੁਗੰਧ ਨਾਲ ਨਿਹਾਲ ਕਰਦੀਆਂ ਹਨ, ਪਰ ਜੇ ਉਨ੍ਹਾਂ ਨੂੰ ਛੂਹ ਲਵੋ ਜਾਂ ਤੋੜ ਲਵੋ ਤਾਂ ਉਨ੍ਹਾਂ ਵਿੱਚੋਂ ਮੁਰਦਾ ਜਾਨਵਰਾਂ ਅਤੇ ਲਾਸ਼ਾਂ ਤੋਂ ਵੀ ਭੈੜੀ ਦੁਰਗੰਧ ਆਉਂਦੀ ਹੈ। ਕਾਮਨਾਵਾਂ ਨੂੰ ਚੰਗੀਆਂ ਅਤੇ ਮੰਦੀਆਂ ਦੇ ਰੂਪ ਵਿੱਚ ਵੱਖ-ਵੱਖ ਕਰਨ ਦਾ ਜਤਨ ਨਾ ਕਰੋ। ਇਹ ਜਤਨ ਅਸਫਲ ਜਾਵੇਗਾ। ਚੰਗੀਆਂ, ਮੰਦੀਆਂ ਤੋਂ ਨਹੀਂ ਬੱਚ ਸਕਦੀਆਂ ਅਤੇ ਮੰਦੀਆਂ ਵਿੱਚ ਜੜ੍ਹ ਸਿਰਫ਼ ਚੰਗੀਆਂ ਦੀ ਹੀ ਲੱਗ ਸਕਦੀ ਹੈ।

ਨੇਕੀ ਤੇ ਬਦੀ ਦਾ ਬਿਰਛ ਇੱਕ ਹੀ ਹੈ। ਉਸ ਨੂੰ ਫਲ ਵੀ ਇੱਕੋ ਲੱਗਦਾ ਹੈ। ਇਸ ਦੇ ਨਾਲ ਹੀ ਇਹ ਗੱਲ ਵੀ ਹੈ ਕਿ ਬਦੀ ਦਾ ਸੁਆਦ ਚੱਖੇ ਬਿਨਾਂ ਨੇਕੀ ਦੇ ਸੁਆਦ ਦਾ ਪਤਾ ਨਹੀਂ ਲੱਗ ਸਕਦਾ। ਜਿਹੜੀ ਚੂਚੀ ਜੀਵਨ ਦਾ ਦੁੱਧ ਚੁੰਘਾਉਂਦੀ ਹੈ, ਉਹੀ ਮੌਤ ਦਾ ਦੁੱਧ ਪੈਦਾ ਕਰਦੀ ਹੈ। ਜਿਹੜਾ ਹੱਥ ਪੰਘੂੜਾ ਝੁਟਾਉਂਦਾ ਹੈ, ਉਹੀ ਕਬਰ ਵੀ ਖੋਦਦਾ ਹੈ।

ਮੇਰੇ ਅਨਾਥੋ! ਦ੍ਵੈਤ ਦੀ ਇਹੋ ਪ੍ਰਕ੍ਰਿਤੀ ਹੈ। ਇਸ ਨੂੰ ਬਦਲਣ ਦਾ ਹਠ ਅਤੇ ਹੰਕਾਰ ਨਾ ਕਰੋ। ਮੂਰਖਤਾ ਵੱਸ ਇਸ ਨੂੰ ਦੋ ਅੱਧਾਂ ਵਿੱਚ ਵੰਡਣ ਦਾ ਵੀ ਜਤਨ

ਨਾ ਕਰੋ ਇਸ ਖ਼ਿਆਲ ਨਾਲ ਕਿ ਜਿਹੜਾ ਅੱਧ ਚੰਗਾ ਲੱਗੇਗਾ ਰੱਖ ਲਵਾਂਗੇ ਅਤੇ ਦੂਜੇ ਨੂੰ ਸੁੱਟ ਦਿਆਂਗੇ।

ਜੇ ਤੁਸੀਂ ਦ੍ਵੈਤ ਦੇ ਸੁਆਮੀ ਬਣਨਾ ਚਾਹੁੰਦੇ ਹੋ ਤਾਂ ਇਸ ਨੂੰ ਨਾ ਚੰਗੀ ਸਮਝੋ ਨਾ ਬੁਰੀ।

ਕੀ ਜੀਵਨ ਅਤੇ ਮੌਤ ਦਾ ਦੁੱਧ ਤੁਹਾਡੇ ਮੂੰਹਾਂ ਵਿੱਚ ਖੱਟਾ ਨਹੀਂ ਹੋ ਗਿਆ? ਕੀ ਉਹ ਸਮਾਂ ਨਹੀਂ ਆ ਪਹੁੰਚਾ ਕਿ ਤੁਸੀਂ ਕਿਸੇ ਅਜਿਹੀ ਚੀਜ਼ ਨਾਲ ਕੁਰਲੀ ਕਰ ਕੇ ਮੂੰਹ ਸਾਫ਼ ਕਰ ਲਵੋ, ਜਿਹੜੀ ਨਾ ਚੰਗੀ ਹੋਵੇ ਨਾ ਮੰਦੀ? ਕੀ ਉਹ ਸਮਾਂ ਨਹੀਂ ਆ ਗਿਆ ਜਦ ਤੁਸੀ ਅਜਿਹੇ ਫਲ ਦੀ ਕਾਮਨਾ ਕਰੋ, ਜਿਹੜਾ ਨਾ ਮਿੱਠਾ ਹੋਵੇ ਨਾ ਕੌੜਾ? ਉਹ ਫਲ ਨੇਕੀ ਅਤੇ ਬਦੀ ਦੇ ਬਿਰਛ ਉੱਤੇ ਨਹੀਂ ਲੱਗਦਾ।

ਕੀ ਤੁਸੀਂ ਦ੍ਵੈਤ ਦੇ ਪੰਜੇ ਤੋਂ ਅਜ਼ਾਦ ਹੋਣਾ ਚਾਹੁੰਦੇ ਹੋ? ਤਾਂ ਫਿਰ ਉਹਦੇ ਬਿਰਛ ਨੂੰ—ਨੇਕੀ ਤੇ ਬਦੀ ਦੇ ਬਿਰਛ ਨੂੰ—ਆਪਣੇ ਦਿਲਾਂ ਵਿੱਚੋਂ ਪੁੱਟ ਕੇ ਬਾਹਰ ਸੁੱਟ ਦਿਓ? ਉਸ ਨੂੰ ਜੜ੍ਹਾਂ ਅਤੇ ਟਹਿਣੀਆਂ ਸਮੇਤ ਪੁੱਟ ਸੁੱਟੋ ਤਾਂ ਜੋ ਇਹਦੀ ਥਾਂ ਦੈਵੀ-ਜੀਵਨ ਦਾ ਬੀਜ, ਦੈਵੀ-ਗਿਆਨ—ਜਿਹੜਾ ਨੇਕੀ ਤੇ ਬਦੀ ਤੋਂ ਪਾਰ ਹੈ—ਪੁੰਗਰ ਅਤੇ ਪ੍ਰਫੁੱਲਿਤ ਹੋ ਸਕੇ।

ਤੁਸੀਂ ਕਹਿੰਦੇ ਹੋ ਕਿ ਮੀਰਦਾਦ ਦਾ ਉਪਦੇਸ਼ ਉਦਾਸੀ ਤੇ ਨਿਰਾਸ਼ਾ ਭਰਿਆ ਹੈ; ਇਹ ਸਾਨੂੰ ਆਉਣ ਵਾਲੀ ਕੱਲ੍ਹ ਦੀ ਉਡੀਕ ਦੀ ਖ਼ੁਸ਼ੀ ਤੋਂ ਵਾਂਝੇ ਰੱਖਣਾ ਚਾਹੁੰਦਾ ਹੈ; ਇਹ ਸਾਨੂੰ ਗੂੰਗੇ ਬਣਾਉਣਾ ਚਾਹੁੰਦਾ ਹੈ; ਜੀਵਨ ਦੇ ਨਿਰਲੇਪ ਸਾਥੀ ਮਾਤਰ ਬਣਾਉਣਾ ਚਾਹੁੰਦਾ ਹੈ ਜਦ ਕਿ ਅਸੀਂ ਜੋਸ਼ ਅਤੇ ਉਤਸ਼ਾਹ ਨਾਲ ਭਰਪੂਰ ਪ੍ਰਤੀਯੋਗੀ ਬਣਨਾ ਚਾਹੁੰਦੇ ਹਾਂ। ਤੁਸੀਂ ਕਹਿੰਦੇ ਹੋ: ਦਾਅ ਉੱਤੇ ਬੇਸ਼ੱਕ ਕੁਝ ਵੀ ਲੱਗਾ ਹੋਵੇ, ਮੁਕਾਬਲੇ ਵਿੱਚ ਉੱਤਰਨ ਦਾ ਆਪਣਾ ਹੀ ਸੁਆਦ ਹੁੰਦਾ ਹੈ। ਸ਼ਿਕਾਰ ਨਿਰਾ ਭਰਮ ਜਾਂ ਛਲਾਵਾ ਹੀ ਕਿਉਂ ਨਾ ਹੋਵੇ, ਸ਼ਿਕਾਰ ਦਾ ਪਿੱਛਾ ਕਰਨ ਵਿੱਚ ਆਪਣਾ ਹੀ ਮਜ਼ਾ ਹੈ।

ਆਪਣੇ ਮਨ ਵਿੱਚ ਇਸ ਤਰ੍ਹਾਂ ਸੋਚਦੇ ਸਮੇਂ ਤੁਸੀਂ ਭੁੱਲ ਜਾਂਦੇ ਹੋ ਕਿ ਜਦ ਤਕ ਉਸ ਦੀ ਵਾਗ ਚੰਗੀਆਂ ਤੇ ਮੰਦੀਆਂ ਕਾਮਨਾਵਾਂ ਦੇ ਹੱਥ ਵਿੱਚ ਹੈ, ਤੁਹਾਡਾ ਮਨ, ਬਿਲਕੁਲ ਤੁਹਾਡਾ ਨਹੀਂ ਹੈ। ਆਪਣੇ ਮਨ ਦੇ ਮਾਲਕ ਬਣਨ ਲਈ ਆਪਣੀਆਂ ਸਾਰੀਆਂ ਚੰਗੀਆਂ-ਮੰਦੀਆਂ ਮਨੋ-ਕਾਮਨਾਵਾਂ ਨੂੰ ਪ੍ਰੇਮ ਦੀ ਇੱਕੋ-ਇੱਕ ਪ੍ਰਾਤ ਵਿੱਚ ਗੁੰਨ੍ਹੋ ਤਾਂ ਜੋ ਤੁਸੀਂ ਉਨ੍ਹਾਂ ਨੂੰ ਦੈਵੀ-ਗਿਆਨ ਦੇ ਤੰਦੂਰ ਵਿੱਚ ਪਕਾ ਸਕੋ, ਜਿੱਥੇ ਸਾਰੀ ਦ੍ਵੈਤ ਪਰਮੇਸ਼ਰ ਵਿੱਚ ਲੀਨ ਹੋ ਕੇ, ਉਸ ਦਾ ਹੀ ਰੂਪ ਹੋ ਜਾਵੇਗੀ।

ਉਸ ਸੰਸਾਰ ਨੂੰ ਜੋ ਪਹਿਲੋਂ ਹੀ ਬਹੁਤ ਦੁਖੀ ਹੈ, ਹੋਰ ਦੁਖੀ ਨਾ ਕਰੋ।

ਤੁਸੀਂ ਉਸ ਖੂਹ ਵਿੱਚੋਂ ਸਾਫ਼ ਪਾਣੀ ਕੱਢਣ ਦੀ ਕਿਵੇਂ ਉਮੀਦ ਰੱਖ ਸਕਦੇ ਹੋ, ਜਿਸ ਵਿੱਚ ਤੁਸੀਂ ਭਾਂਤ-ਭਾਂਤ ਦਾ ਕੂੜਾ-ਕਰਕਟ, ਗੰਦ-ਮੰਦ ਨਿਰੰਤਰ ਸੁੱਟਦੇ ਰਹਿੰਦੇ ਹੋ ?

ਕਿਸੇ ਤਲਾਅ ਦਾ ਪਾਣੀ ਸਾਫ਼ ਅਤੇ ਥਿਰ ਕਿਵੇਂ ਰਹੇਗਾ, ਜੇ ਤੁਸੀਂ ਪਲ-ਪਲ ਉਹਨੂੰ ਹੰਘਾਲੀ ਜਾਵੋ ?

ਅਸ਼ਾਂਤ ਸੰਸਾਰ ਤੋਂ ਸ਼ਾਂਤੀ ਦੀ ਮੰਗ ਨਾ ਕਰੋ, ਕਿਤੇ ਉਸ ਦੇ ਬਦਲੇ ਤੁਹਾਡੀ ਝੋਲੀ ਵੀ ਅਸ਼ਾਂਤੀ ਨਾਲ ਨਾ ਭਰ ਜਾਵੇ।

ਘ੍ਰਿਣਾ ਨਾਲ ਭਰੇ ਸੰਸਾਰ ਤੋਂ ਪ੍ਰੇਮ ਦੀ ਮੰਗ ਨਾ ਕਰੋ, ਕਿਤੇ ਉਸ ਦੇ ਉੱਤਰ ਵਿੱਚ ਘ੍ਰਿਣਾ ਤੁਹਾਡੇ ਕੋਲ ਨਾ ਪਹੁੰਚ ਜਾਵੇ।

ਮਰ ਰਹੇ ਸੰਸਾਰ ਤੋਂ ਜੀਵਨ ਦੀ ਮੰਗ ਨਾ ਕਰੋ, ਤਾਂ ਜੋ ਇਹ ਮੰਗ ਮੌਤ ਦੀ ਮੰਗ ਨਾ ਸਮਝ ਲਈ ਜਾਵੇ। ਸੰਸਾਰ ਤੁਹਾਨੂੰ ਆਪਣੇ ਸਿੱਕੇ ਤੋਂ ਸਿਵਾ ਕਿਸੇ ਹੋਰ ਸਿੱਕੇ ਵਿੱਚ ਕੁਝ ਵੀ ਅਦਾ ਨਹੀਂ ਕਰ ਸਕਦਾ ਅਤੇ ਉਹਦਾ ਸਿੱਕਾ ਦ੍ਵੈਤ ਹੈ।

ਜੇ ਮੰਗਣਾ ਹੈ ਅਤੇ ਜੋ ਕੁਝ ਮੰਗਣਾ ਹੈ, ਆਪਣੇ ਅਨੰਤ ਪਰਮੇਸ਼ਰੀ-ਸ੍ਵੈ ਤੋਂ ਮੰਗੋਂ ਜਿਹੜਾ ਸ਼ਾਂਤੀ ਅਤੇ ਪੂਰਨ ਗਿਆਨ ਨਾਲ ਭਰਪੂਰ ਹੈ। ਸੰਸਾਰ ਤੋਂ ਉਹ ਕੁਝ ਨਾ ਮੰਗੋ ਜੋ ਆਪਣੇ ਆਪ ਤੋਂ ਨਹੀਂ ਮੰਗ ਸਕਦੇ। ਅਤੇ ਕਿਸੇ ਇਨਸਾਨ ਤੋਂ ਵੀ ਉਹ ਕੁਝ ਕਦੇ ਨਾ ਮੰਗੋ, ਜੋ ਤੁਸੀਂ ਉਹਨੂੰ ਆਪਣੇ ਤੋਂ ਮੰਗਣ ਦੀ ਆਗਿਆ ਨਹੀਂ ਦੇ ਸਕਦੇ।

ਅਤੇ ਉਹ ਕੀ ਹੈ ਜੋ ਤੁਹਾਨੂੰ ਸਾਰੇ ਸੰਸਾਰ ਤੋਂ ਮਿਲ ਜਾਵੇ ਤਾਂ ਉਹ ਪਰਲੋ ਉੱਤੇ ਜਿੱਤ ਪ੍ਰਾਪਤ ਕਰਨ ਤੇ ਉਸ ਧਰਤੀ ਉੱਤੇ ਉੱਤਰਨ ਵਿੱਚ ਤੁਹਾਡੀ ਸਹਾਇਤਾ ਕਰੇਗਾ ਜਿਹੜੀ ਦੁੱਖ ਅਤੇ ਮੌਤ ਤੋਂ ਮੁਕਤ ਹੈ ਅਤੇ ਜਿਸ ਨੇ ਸਦੀਵੀ ਪ੍ਰੇਮ ਅਤੇ ਦੈਵੀ-ਗਿਆਨ ਲਈ ਅਕਾਸ਼ ਨਾਲ ਨਾਤਾ ਜੋੜਿਆ ਹੋਇਆ ਹੈ ? ਕੀ ਜਾਇਦਾਦਾਂ, ਪ੍ਰਸਿੱਧੀ, ਸੱਤਾ, ਪ੍ਰਤਿਸ਼ਠਾ, ਵਡਿਆਈ ਦੀ ਪੂਰਨ ਹੋਈ ਆਸ, ਇਸ ਕਾਰਜ ਵਿੱਚ ਤੁਹਾਡੀ ਸਹਾਇਕ ਸਿੱਧ ਹੋਵੇਗੀ ? ਇਨ੍ਹਾਂ ਵਿੱਚੋਂ ਹਰ ਚੀਜ਼ ਤੁਹਾਡੀ ਪਰਲੋ ਨੂੰ ਪ੍ਰਫੁੱਲਿਤ ਕਰਨ ਦਾ ਸਾਧਨ ਅਤੇ ਸ੍ਰੋਤ ਹੈ। ਮੇਰੇ ਅਨਾਥੋ ! ਇਨ੍ਹਾਂ ਤੋਂ ਦੂਰ ਰਹੋ, ਬਹੁਤ ਦੂਰ ਰਹੋ। ਨਿਰਮਲ ਰਹੋ ਤਾਂ ਜੋ ਸੰਸਾਰ ਨੂੰ ਨਿਰਮਲ ਦੇਖ ਸਕੋ।

ਜਦ ਤੁਸੀਂ ਸਾਫ਼ ਤੌਰ ਤੇ ਸੰਸਾਰ ਤੋਂ ਪਾਰ ਦੇਖਣਾ ਸ਼ੁਰੂ ਕਰ ਦਿਓਗੇ ਤਾਂ ਤੁਹਾਨੂੰ ਖ਼ੁਦ ਹੀ ਪਤਾ ਲੱਗ ਜਾਵੇਗਾ ਕਿ ਜਿਹੜੀ ਸੁਤੰਤਰਤਾ, ਸ਼ਾਂਤੀ ਅਤੇ ਜੀਵਨ, ਤੁਸੀਂ ਸੰਸਾਰ ਤੋਂ ਮੰਗਦੇ ਹੋ, ਉਹ ਉਸ ਨੂੰ ਦੇਣ ਵਿੱਚ ਕਿੰਨਾ ਊਣਾ ਅਤੇ ਅਸਮਰਥ ਹੈ।

ਸੰਸਾਰ ਤੁਹਾਨੂੰ ਸਿਰਫ਼ ਇੱਕ ਸਰੀਰ ਹੀ ਦੇ ਸਕਦਾ ਹੈ—ਇੱਕ ਬੇੜੀ ਜਿਸ ਦੁਆਰਾ ਦੋ-ਪਖੇ ਜੀਵਨ ਦਾ ਸਮੁੰਦਰ ਪਾਰ ਕੀਤਾ ਜਾ ਸਕਦਾ ਹੈ। ਅਤੇ ਸਰੀਰ ਵੀ ਸੰਸਾਰ ਤੇ ਮਨੁੱਖ ਤੋਂ ਨਹੀਂ ਮਿਲਦਾ। ਤੁਹਾਨੂੰ ਉਹ ਸਰੀਰ ਦੇਣਾ ਤੇ ਉਸ ਦਾ ਪਾਲਣ-ਪੋਸਣ ਕਰਨਾ, ਬ੍ਰਹਿਮੰਡ ਦਾ ਆਪਣਾ ਕਰਤਵ ਹੈ। ਉਸ ਸਰੀਰ ਨੂੰ ਸਾਫ਼-ਸੁਥਰਾ ਰੱਖਣਾ, ਉਸ ਦੇ ਅੰਦਰ ਕਾਮਨਾਵਾਂ ਦੇ ਪਾਣੀ ਨੂੰ ਆਉਣ ਤੋਂ ਰੋਕਣਾ, ਤਾਂ ਜੋ ਉਹ ਪਰਲੋ ਦਾ ਸਾਹਮਣਾ ਕਰ ਸਕੇ—ਇਸ ਨੂੰ ਉਸੇ ਤਰ੍ਹਾਂ ਸਾਫ਼-ਸੁਥਰਾ ਅਤੇ ਸੁਰੱਖਿਅਤ ਰੱਖਣਾ ਜਿਸ ਤਰ੍ਹਾਂ ਨੂਹ ਦੀ ਬੇੜੀ ਸੀ ਅਤੇ ਜਿਸ ਤਰ੍ਹਾਂ ਨੂਹ ਨੇ ਪਸ਼ੂਆਂ ਨੂੰ ਪਟੇ ਪਾਏ ਹੋਏ ਸਨ, ਅਤੇ ਪੂਰੀ ਤਰ੍ਹਾਂ ਅਨੁਸ਼ਾਸਨ ਵਿੱਚ ਰੱਖਿਆ ਹੋਇਆ ਸੀ, ਪਸ਼ੂਆਂ ਨੂੰ ਪਟੇ ਪਾ ਕੇ ਅਨੁਸ਼ਾਸਨ ਵਿੱਚ ਰੱਖਣਾ—ਇਹ ਤੁਹਾਡਾ ਕੰਮ ਹੈ ਅਤੇ ਤੁਸੀਂ ਖ਼ੁਦ ਹੀ ਕਰਨਾ ਹੈ।

ਜਿਸ ਵਿਸ਼ਵਾਸ ਨੇ ਬੇੜੀ ਨੂੰ ਸੇਧ ਦੇਣੀ ਹੈ, ਤੁਸੀਂ ਉਸ ਨੂੰ ਉਤਸਾਹ ਭਰਿਆ, ਸੁਜਾਖਾ ਅਤੇ ਸਚੇਤ ਰੱਖੋ। ਜਿਸ ਰੱਬੀ-ਰਜ਼ਾ ਨੇ ਤੁਹਾਨੂੰ ਅਦਨ ਦੇ ਅਨੰਦ-ਭਰੇ ਦੁਆਰ ਦਾ ਰਾਹ ਦਿਖਾਉਣਾ ਹੈ, ਉਸ ਵਿੱਚ ਦ੍ਰਿੜ੍ਹ ਵਿਸ਼ਵਾਸ ਰੱਖੋ। ਇਹ ਤੁਹਾਡਾ ਕੰਮ ਹੈ ਅਤੇ ਤੁਸੀਂ ਹੀ ਕਰਨਾ ਹੈ।

ਕਮਾਂਡਰਾਂ ਵਾਲੇ ਨਿਧੜਕ ਇਰਾਦੇ ਦਾ ਸੁਆਮੀ ਬਣਨਾ, ਆਤਮ-ਵਿਜੈ ਪ੍ਰਾਪਤ ਕਰਨ ਅਤੇ ਦੈਵੀ-ਗਿਆਨ ਦੇ ਜੀਵਨ ਬਿਰਛ ਦਾ ਫਲ ਚੱਖਣ ਦੇ ਦ੍ਰਿੜ੍ਹ ਸੰਕਲਪ ਦਾ ਸੁਆਮੀ ਬਣਨਾ, ਤੁਹਾਡਾ ਕੰਮ ਹੈ ਅਤੇ ਤੁਸੀਂ ਹੀ ਕਰਨਾ ਹੈ।

'ਇਨਸਾਨ' ਦੀ ਮੰਜ਼ਿਲ ਰੱਬ ਹੈ। ਉਸ ਤੋਂ ਛੋਟੀ ਕੋਈ ਮੰਜ਼ਲ ਉਹਦੇ ਕਸ਼ਟਾਂ ਦੀ ਅਧਿਕਾਰੀ ਨਹੀਂ। ਕੀ ਹੋਇਆ ਜੇ ਪੈਂਡਾ ਲੰਮਾ ਹੈ ਅਤੇ ਰਾਹ ਵਿੱਚ ਝੱਖੜ, ਹਨੇਰੀਆਂ ਖਿਲਰੀਆਂ ਹੋਈਆਂ ਹਨ ? ਕੀ ਪਵਿੱਤਰ ਮਨ ਦੀ ਤੇਜ਼ ਅੱਖ ਵਾਲਾ ਵਿਸ਼ਵਾਸ ਆਪਣੀ ਤੀਖਣ ਬੁੱਧੀ ਤੇ ਬਲ ਨਾਲ, ਉਨ੍ਹਾਂ ਝੱਖੜਾਂ ਤੇ ਹਨੇਰੀਆਂ ਨੂੰ ਪਛਾੜ ਕੇ ਪਾਰ ਨਹੀਂ ਹੋ ਜਾਵੇਗਾ ?

ਜਲਦੀ ਕਰੋ। ਕਿਉਂਕਿ ਅਵਾਰਾਗਰਦੀ ਵਿੱਚ ਬਿਤਾਇਆ ਸਮਾਂ ਪੀੜ-ਭਰਿਆ ਸਮਾਂ ਹੁੰਦਾ ਹੈ ਅਤੇ ਮਨੁੱਖ—ਸਭ ਤੋਂ ਵੱਧ ਰੁੱਝੇ ਹੋਏ ਮਨੁੱਖ ਵੀ—ਅਸਲ ਵਿੱਚ ਅਵਾਰਾ ਹੀ ਹੁੰਦੇ ਹਨ।

ਤੁਸੀਂ ਸਭ ਬੇੜੀ ਦੇ ਨਿਰਮਾਤਾ ਹੋ ਅਤੇ ਨਾਲ ਹੀ ਮਲਾਹ ਵੀ ਹੋ। ਤੁਹਾਨੂੰ ਅਨਾਦੀ ਕਾਲ ਤੋਂ ਇਹ ਕਾਰਜ ਸੌਂਪਿਆ ਗਿਆ ਹੈ, ਤਾਂ ਜੋ ਤੁਸੀਂ ਅਸੀਮ ਸਾਗਰ ਦੀ ਯਾਤਰਾ ਕਰ ਸਕੋ—ਉਸ ਅਸੀਮ ਸਾਗਰ ਦੀ ਜਿਹੜਾ ਤੁਸੀਂ ਖ਼ੁਦ ਹੋ। ਤੁਸੀਂ ਉਸ ਵਿੱਚ ਖੋਜ ਕਰ ਕੇ, ਹੋਂਦ ਦਾ ਉਹ ਮੂਕ-ਸੰਗੀਤ ਲੱਭ ਲਵੋ, ਜਿਸ ਦਾ ਨਾਂ ਪਰਮੇਸ਼ਰ ਹੈ।

ਸਭ ਚੀਜ਼ਾਂ ਦਾ ਇੱਕ ਕੇਂਦਰ ਹੋਣਾ ਜ਼ਰੂਰੀ ਹੈ, ਜਿਸ ਤੋਂ ਉਹ ਆਪਣੀਆਂ ਕਿਰਨਾਂ ਖਿਲਾਰ ਸਕਣ ਅਤੇ ਜਿਸ ਦੇ ਦੁਆਲੇ ਉਹ ਘੁੰਮ ਸਕਣ।

ਜੇ ਜੀਵਨ—ਮਨੁੱਖ ਦਾ ਜੀਵਨ—ਇੱਕ ਚੱਕਰ ਹੋਵੇ ਤੇ ਰੱਬ ਦੀ ਖੋਜ ਉਸ ਦਾ ਕੇਂਦਰ ਹੋਵੇ ਤਾਂ ਤੁਹਾਡਾ ਸਾਰਾ ਕੰਮ, ਉਸ ਕੇਂਦਰ ਨਾਲ ਸਮ-ਕੇਂਦਰੀ ਹੋਣਾ ਜ਼ਰੂਰੀ ਹੈ, ਨਹੀਂ ਤਾਂ ਬੇਸ਼ੱਕ ਤੁਹਾਡਾ ਕਾਰਜ ਲਹੂ-ਪਸੀਨੇ ਵਿੱਚ ਵੀ ਭਿੱਜਿਆ ਹੋਵੇ, ਉਹ ਨਿਰੀ ਭਟਕਣਾ ਹੋਵੇਗਾ।

ਪਰ ਕਿਉਂਕਿ ਮਨੁੱਖ ਨੂੰ ਉਹਦੀ ਮੰਜ਼ਲ ਤਕ ਲੈ ਜਾਣਾ ਮੀਰਦਾਦ ਦੀ ਜ਼ੁੰਮੇਵਾਰੀ ਹੈ, ਦੇਖੋ, ਮੀਰਦਾਦ ਨੇ ਤੁਹਾਡੇ ਲਈ ਇੱਕ ਅਦਭੁਤ ਬੇੜੀ ਤਿਆਰ ਕੀਤੀ ਹੈ; ਉਹ ਬੇੜੀ ਵੀ ਉੱਤਮ ਰੂਪ ਵਿੱਚ ਬਣੀ ਹੈ ਅਤੇ ਉਹਦੀ ਕਮਾਨ ਵੀ ਉੱਤਮ ਹੈ। ਇਹ ਬੇੜੀ ਦਿਆਰ ਦੀ ਲੱਕੜ ਨਾਲ ਨਹੀਂ ਬਣੀ ਅਤੇ ਇਹ ਲੁਕ ਨਾਲ ਨਹੀਂ ਪੋਚੀ ਹੋਈ ਅਤੇ ਨਾ ਹੀ ਇਹ ਪਹਾੜੀ ਕਾਵਾਂ, ਕਿਰਲੀਆਂ ਜਾਂ ਲਗੜਬੱਗਿਆਂ ਨੂੰ ਸਵਾਰ ਕਰਨ ਲਈ ਹੈ। ਇਸ ਦਾ ਨਿਰਮਾਣ ਦੈਵੀ-ਗਿਆਨ ਨਾਲ ਹੋਇਆ ਹੈ, ਜਿਹੜਾ ਉਨ੍ਹਾਂ ਲੋਕਾਂ ਲਈ ਸੱਚ-ਮੁੱਚ ਚਾਨਣ-ਮੁਨਾਰਾ ਹੋਵੇਗਾ, ਜਿਹੜੇ ਆਤਮ-ਵਿਜੈ ਦੀ ਕਾਮਨਾ ਰੱਖਦੇ ਹਨ। ਉਸ ਵਿੱਚ ਸ਼ਰਾਬ ਦੇ ਮਟਕੇ ਅਤੇ ਕੋਹਲੂ ਨਹੀਂ ਲੱਦੇ ਜਾਣਗੇ, ਉਸ ਵਿੱਚ ਉਹ ਹਿਰਦੇ ਸੁਆਰੀ ਕਰਨਗੇ, ਜਿਹੜੇ ਹਰ ਵਸਤੂ ਅਤੇ ਹਰ ਜੀਵ ਦੇ ਪ੍ਰੇਮ ਨਾਲ ਭਰਪੂਰ ਹੋਣਗੇ। ਉਸ ਬੇੜੀ ਵਿੱਚ ਚੱਲ ਤੇ ਅਚੱਲ-ਸੰਪਤੀਆਂ, ਸੋਨਾ-ਚਾਂਦੀ, ਹੀਰੇ-ਜ਼ਵਾਹਰਾਤ ਆਦਿ ਨਹੀਂ ਲੱਦੇ ਜਾਣਗੇ, .ਬਲਕਿ ਇਸ ਵਿੱਚ ਸੁਆਰ ਹੋਣਗੀਆਂ ਉਹ ਆਤਮਾਵਾਂ, ਜਿਹੜੀਆਂ ਆਪਣੇ ਪਰਛਾਵਿਆਂ ਤੋਂ ਮੁਕਤ ਹੋ ਚੁੱਕੀਆਂ ਹਨ ਅਤੇ ਦੈਵੀ-ਗਿਆਨ ਦੇ ਪ੍ਰਕਾਸ਼ ਤੇ ਸੁਤੰਤਰਤਾ ਨਾਲ ਸੋਭ ਰਹੀਆਂ ਹਨ।

ਤੁਹਾਡੇ ਵਿੱਚੋਂ ਜੋ ਵੀ ਧਰਤੀ ਤੋਂ ਆਪਣਾ ਨਾਤਾ ਤੋੜਨਾ ਚਾਹੁੰਦੇ ਹਨ, ਜੋ ਏਕਤਾ ਪ੍ਰਾਪਤ ਕਰਨਾ ਚਾਹੁੰਦੇ ਹਨ, ਜਿਹੜੇ ਆਤਮ-ਵਿਜੈ ਲਈ ਤੜਫ ਰਹੇ ਹਨ, ਉਹ ਆਉਣ ਅਤੇ ਇਸ ਬੇੜੀ ਵਿੱਚ ਸਵਾਰ ਹੋ ਜਾਣ।

'ਬੇੜੀ' ਤਿਆਰ ਹੈ।
ਹਵਾ ਅਨੁਕੂਲ ਹੈ।
ਸਮੁੰਦਰ ਸ਼ਾਂਤ ਹੈ,
ਇਹੋ ਸਿੱਖਿਆ ਮੈਂ 'ਨੂਹ' ਨੂੰ ਦਿੱਤੀ ਸੀ।
ਓਹੀ ਸਿੱਖਿਆ ਮੈਂ ਤੁਹਾਨੂੰ ਦੇ ਰਿਹਾ ਹਾਂ।

ਨਰੌਂਦਾ: ਜਦ ਮੁਰਸ਼ਦ ਨੇ ਬੋਲਣਾ ਬੰਦ ਕੀਤਾ ਤਾਂ ਹੁਣ ਤਕ ਚੁੱਪ-ਚਾਪ ਰਹੇ ਇਕੱਠ ਵਿੱਚ ਇੱਕ ਸਰਸਰਾਹਟ ਹੋਈ, ਮਾਨੋਂ ਕਿ 'ਮੁਰਸ਼ਦ' ਦੇ ਬੋਲਣ ਸਮੇਂ ਉਨ੍ਹਾਂ ਨੇ ਆਪਣੇ ਸਾਹ ਰੋਕ ਕੇ ਰੱਖੇ ਹੋਣ।

ਪੂਜਾ-ਸਥਾਨ ਦੀਆਂ ਪੌੜੀਆਂ ਤੋਂ ਉੱਤਰਨ ਤੋਂ ਪਹਿਲਾਂ ਮੁਰਸ਼ਦ ਨੇ 'ਸੱਤਾਂ ਸਾਥੀਆਂ' ਨੂੰ ਬੁਲਾਇਆ ਅਤੇ ਆਪਣੀ ਰਬਾਬ ਮੰਗਵਾਈ ਤੇ ਉਨ੍ਹਾਂ ਦੀ ਸਹਾਇਤਾ ਨਾਲ 'ਨਵੀਂ ਬੇੜੀ' ਦਾ ਗੀਤ ਗਾਉਣਾ ਅਰੰਭ ਕੀਤਾ। ਜਨ-ਸਮੂਹ ਵੀ ਉਸ ਗੀਤ ਵਿੱਚ ਸ਼ਾਮਲ ਹੋ ਗਿਆ ਅਤੇ ਇੱਕ ਮਹਾਨ ਲਹਿਰ ਵਾਂਗ ਉਹਦੀ ਮਿੱਠੀ ਟੇਕ ਅਕਾਸ਼ਾਂ ਨੂੰ ਛੋਹਣ ਲੱਗੀ:

'ਚੱਲ ਮੇਰੀ ਬੇੜੀ ਚੱਲ, ਰੱਬ ਤੇਰਾ ਕਪਤਾਨ'

ਏਥੇ ਕਿਤਾਬ ਦਾ ਉਹ ਭਾਗ ਸਮਾਪਤ ਹੁੰਦਾ ਹੈ,

ਜਿਸ ਨੂੰ ਸੰਸਾਰ ਲਈ ਪ੍ਰਕਾਸ਼ਿਤ ਕਰਨ ਦੀ

ਮੈਨੂੰ ਇਜਾਜ਼ਤ ਹੈ।

ਜਿੱਥੋਂ ਤੱਕ ਬਾਕੀ ਭਾਗ ਦਾ ਸੰਬੰਧ ਹੈ,

ਉਹਦਾ ਸਮਾਂ

ਅਜੇ ਨਹੀਂ ਆਇਆ।

*ਮਿ: ਨ:*

# ਸਾਡੇ ਪ੍ਰਕਾਸ਼ਨ

## ਸੁਆਮੀ ਸ਼ਿਵ ਦਿਆਲ ਸਿੰਘ ਜੀ ਮਹਾਰਾਜ

1. *ਸਾਰਬਚਨ ਵਾਰਤਕ*
2. *ਸਾਰਬਚਨ ਸੰਗ੍ਰਹਿ*

## ਮਹਾਰਾਜ ਜੈਮਲ ਸਿੰਘ ਜੀ

1. *ਪਰਮਾਰਥੀ ਪੱਤਰ, ਭਾਗ 1*

## ਮਹਾਰਾਜ ਸਾਵਣ ਸਿੰਘ ਜੀ

1. *ਪਰਮਾਰਥੀ ਪੱਤਰ, ਭਾਗ 2*
2. *ਸ਼ਬਦ ਦੀ ਮਹਿਮਾ ਦੇ ਸ਼ਬਦ*
3. *ਪ੍ਰਭਾਤ ਦਾ ਪ੍ਰਕਾਸ਼*
4. *ਗੁਰਮਤ ਸਿਧਾਂਤ, ਭਾਗ 1, 2*
5. *ਸੰਤਮਤ ਸਿਧਾਂਤ*
6. *ਸੰਤਮਤ ਪ੍ਰਕਾਸ਼, ਭਾਗ 1 ਤੋਂ 5*
7. *ਪਰਮਾਰਥੀ ਸਾਖੀਆਂ*
8. *ਗੁਰਮਤ ਸਾਰ*

## ਮਹਾਰਾਜ ਜਗਤ ਸਿੰਘ ਜੀ

1. *ਆਤਮ ਗਿਆਨ*
2. *ਰੂਹਾਨੀ ਫੂਲ*

## ਮਹਾਰਾਜ ਚਰਨ ਸਿੰਘ ਜੀ

1. *ਸੰਤਾਂ ਦੀ ਬਾਣੀ*
2. *ਸੰਤਮਤ ਦਰਸ਼ਨ*
3. *ਦਿਵਯ ਪ੍ਰਕਾਸ਼*
4. *ਪ੍ਰਕਾਸ਼ ਦੀ ਖੋਜ*
5. *ਸੰਤ-ਸੰਵਾਦ*
6. *ਸੰਤ-ਸੰਵਾਦ, ਭਾਗ 2 (ਸੰਤ ਬਚਨ)*
7. *ਸੰਤ-ਮਾਰਗ*
8. *ਜੀਵਤ ਮਰੀਐ ਭਉਜਲ ਤਰੀਐ*
9. *ਪਾਰਸ ਤੋਂ ਪਾਰਸ*
10. *ਸਤਿਸੰਗ ਸੰਗ੍ਰਹਿ, ਭਾਗ 1 ਤੋਂ 6*

## 'ਪੂਰਬ ਦੇ ਸੰਤ-ਮਹਾਤਮਾਂ' ਪੁਸਤਕ-ਮਾਲਾ

| | |
|---|---|
| 1. ਸੰਤ ਨਾਮਦੇਵ | ਜਨਕ ਪੁਰੀ, ਵੀ. ਕੇ. ਸੇਠੀ |
| 2. ਸੰਤ ਕਬੀਰ | ਸ਼ਾਂਤੀ ਸੇਠੀ |
| 3. ਪਰਮ ਪਾਰਸ ਗੁਰੂ ਰਵਿਦਾਸ | ਕੇ. ਐਨ. ਉਪਾਧਿਆਇ |
| 4. ਗੁਰੂ ਨਾਨਕ ਦਾ ਰੂਹਾਨੀ ਉਪਦੇਸ਼ | ਜਨਕ ਪੁਰੀ |
| 5. ਗੁਰੂ ਅਰਜਨ ਦੇਵ | ਮਹਿੰਦਰ ਸਿੰਘ ਜੋਸ਼ੀ |
| 6. ਭਾਈ ਗੁਰਦਾਸ | ਮਹਿੰਦਰ ਸਿੰਘ ਜੋਸ਼ੀ |
| 7. ਮੀਰਾ : ਪ੍ਰੇਮ ਦੀਵਾਨੀ | ਵੀ. ਕੇ. ਸੇਠੀ |
| 8. ਸੰਤ ਦਾਦੂ ਦਇਆਲ | ਕੇ. ਐਨ. ਉਪਾਧਿਆਇ |
| 9. ਸੰਤ ਪਲਟੂ | ਆਰ. ਕੇ. ਸੇਠੀ |
| 10. ਹਜ਼ਰਤ ਸੁਲਤਾਨ ਬਾਹੂ | ਕ੍ਰਿਪਾਲ ਸਿੰਘ 'ਖ਼ਾਕ', ਜਨਕ ਪੁਰੀ |
| 11. ਤੁਲਸੀ ਸਾਹਿਬ | ਜਨਕ ਪੁਰੀ, ਵੀ. ਕੇ. ਸੇਠੀ |
| 12. ਉਪਦੇਸ਼ ਰਾਧਾਸੁਆਮੀ (ਸੁਆਮੀ ਜੀ ਮਹਾਰਾਜ) | ਐਮ. ਸਹਿਗਲ, ਟੀ. ਆਰ. ਸ਼ੰਗਾਰੀ, ਕੇ. ਐਸ. 'ਖ਼ਾਕ', ਜੀ. ਐਸ. ਭੰਡਾਰੀ |
| 13. ਸਾਈਂ ਬੁਲ੍ਹੇਸ਼ਾਹ | ਜਨਕ ਪੁਰੀ, ਟੀ. ਆਰ. ਸ਼ੰਗਾਰੀ |
| 14. ਸੰਤ ਚਰਨਦਾਸ | ਟੀ. ਆਰ. ਸ਼ੰਗਾਰੀ |
| 15. ਬੋਲੈ ਸ਼ੇਖ਼ ਫ਼ਰੀਦ | ਟੀ. ਆਰ. ਸ਼ੰਗਾਰੀ |
| 16. ਸਰਮਦ ਸ਼ਹੀਦ | ਟੀ. ਆਰ. ਸ਼ੰਗਾਰੀ, ਪੀ. ਐਸ. 'ਆਲਮ' |
| 17. ਕਾਮਿਲ ਦਰਵੇਸ਼ ਸ਼ਾਹ ਲਤੀਫ਼ | ਟੀ. ਆਰ. ਸ਼ੰਗਾਰੀ |
| 18. ਨਾਮ-ਭਗਤੀ : ਗੋਸਵਾਮੀ ਤੁਲਸੀਦਾਸ | ਕੇ. ਐਨ. ਉਪਾਧਿਆਇ, ਪੰਚਾਨਨ ਉਪਾਧਿਆਇ |
| 19. ਸੰਤ ਦਰੀਆ (ਬਿਹਾਰ ਵਾਲੇ) | ਕੇ. ਐਨ. ਉਪਾਧਿਆਇ |

## ਸਤਿਗੁਰੂਆਂ ਬਾਰੇ

| | |
|---|---|
| 1. ਰੂਹਾਨੀ ਡਾਇਰੀ, ਭਾਗ 1, 2 | ਰਾਇ ਸਾਹਿਬ ਮੁਨਸ਼ੀ ਰਾਮ |
| 2. ਧਰਤੀ ਉੱਤੇ ਸੁਰਗ | ਦਰਿਆਈ ਲਾਲ ਕਪੂਰ |
| 3. ਅਣਮੋਲ ਖ਼ਜ਼ਾਨਾ | ਸ਼ਾਂਤੀ ਸੇਠੀ |
| 4. ਮੇਰਾ ਸਤਿਗੁਰੂ | ਜੇ. ਪੀ. ਜਾਨਸਨ |

## ਸੰਤਮਤ ਬਾਰੇ ਕੁਝ ਪ੍ਰਕਾਸ਼ਨ

| | |
|---|---|
| 1. ਨਾਮ ਸਿਧਾਂਤ | ਟੀ. ਆਰ. ਸ਼ੰਗਾਰੀ, ਕੇ. ਐਸ. 'ਖ਼ਾਕ', ਜੀ. ਐਸ. ਭੰਡਾਰੀ, ਐਮ. ਸਹਿਗਲ |
| 2. ਸੰਤਮਤ ਵਿਚਾਰ | ਟੀ. ਆਰ. ਸ਼ੰਗਾਰੀ, ਕੇ. ਐਸ. 'ਖ਼ਾਕ' |
| 3. ਸੰਤ ਸੰਦੇਸ਼ | ਸ਼ਾਂਤੀ ਸੇਠੀ |
| 4. ਸੰਤ ਸਮਾਗਮ | ਦਰਿਆਈ ਲਾਲ ਕਪੂਰ |
| 5. ਅੰਮ੍ਰਿਤ ਨਾਮ | ਮਹਿੰਦਰ ਸਿੰਘ ਜੋਸ਼ੀ |
| 6. ਅੰਦਰਲੀ ਆਵਾਜ਼ | ਕਰਨਲ ਸਾਂਡਰਸ |
| 7. ਮਾਰਗ ਦੀ ਖੋਜ ਵਿਚ | ਫ਼ਲੌਰਾ ਈ. ਵੁੱਡ |
| 8. ਰਾਮਚਰਿਤਮਾਨਸ ਦਾ ਸੰਦੇਸ਼ | ਐਸ. ਐਮ. ਪ੍ਰਸਾਦ |
| 9. ਹਉ ਜੀਵਾ ਨਾਮੁ ਧਿਆਇ | ਹੈਕਟਰ ਐਸਪੌਂਡਾ ਡਬਿਨ |
| 10. ਜਪੁਜੀ ਸਾਹਿਬ | ਟੀ. ਆਰ. ਸ਼ੰਗਾਰੀ |
| 11. ਹੰਸਾ ਹੀਰਾ ਮੋਤੀ ਚੁਗਣਾ | ਟੀ. ਆਰ. ਸ਼ੰਗਾਰੀ |
| 12. ਹੱਕ ਹਲਾਲ ਦੀ ਕਮਾਈ | ਟੀ. ਆਰ. ਸ਼ੰਗਾਰੀ |
| 13. ਜਿਗਿਆਸੂਆਂ ਲਈ | ਟੀ. ਆਰ. ਸ਼ੰਗਾਰੀ |
| 14. ਬੇਨਤੀ ਤੇ ਪ੍ਰਾਰਥਨਾ ਦੇ ਸ਼ਬਦ | ਸੰਕਲਿਤ |
| 15. ਅੰਮ੍ਰਿਤ ਬਚਨ | ਸੰਕਲਿਤ |

## ਕੁਝ ਹੋਰ ਪ੍ਰਕਾਸ਼ਨ

| | |
|---|---|
| 1. ਮੀਰਦਾਦ ਦੀ ਪੁਸਤਕ | ਮਿਖਾਈਲ ਨਈਮੀ |
| 2. ਆਤਮਾ ਦਾ ਸਫ਼ਰ | ਵਿਕਟੋਰੀਆ ਜੋਨਜ਼ |

ਕਿਰਪਾ ਕਰ ਕੇ, ਭਾਰਤ ਵਿੱਚ ਕਿਤਾਬਾਂ ਖ਼ਰੀਦਣ ਲਈ ਹੇਠਲੇ ਪਤੇ ਉੱਤੇ ਲਿਖੋ:
ਰਾਧਾਸੁਆਮੀ ਸਤਿਸੰਗ ਬਿਆਸ, ਬੀ. ਏ.ਵੀ, ਡਿਸਟ੍ਰੀਬਿਊਸ਼ਨ ਸੈਂਟਰ,
5 ਗੁਰੂ ਰਵਿਦਾਸ ਮਾਰਗ, ਪੂਸਾ ਰੋਡ, ਨਵੀਂ ਦਿੱਲੀ, 110005

**To order books on the internet, please visit: www.rssb.org**

ਪ੍ਰੇਮ ਪ੍ਰਭੂ ਦਾ ਵਿਧਾਨ ਹੈ।
ਅਸੀਂ ਇਸ ਲਈ ਜਿਊਂਦੇ ਹਾਂ ਕਿ ਪ੍ਰੇਮ ਕਰਨਾ ਸਿੱਖ ਸਕੀਏ।
ਅਸੀਂ ਇਸ ਲਈ ਪ੍ਰੇਮ ਕਰਦੇ ਹਾਂ ਕਿ ਜਿਊਣਾ ਸਿੱਖ ਸਕੀਏ।
ਮਨੁੱਖ ਨੂੰ ਹੋਰ ਕੁਝ ਸਿੱਖਣ ਦੀ ਲੋੜ ਹੀ ਨਹੀਂ।
ਪ੍ਰੇਮ ਕਰਨਾ ਕੀ ਹੈ? ਸਿਰਫ਼ ਇਹੀ ਕਿ ਪ੍ਰੇਮੀ,
ਪ੍ਰੀਤਮ ਨੂੰ ਸਦਾ ਲਈ ਆਪਣੇ ਅੰਦਰ ਵਸਾ ਲਵੇ
ਤਾਂ ਜੋ ਦੋਵੇਂ ਇੱਕ ਹੋ ਜਾਣ।

ਮੀਰਦਾਦ

Kitab-e-Mirdad
(Punjabi)




ISBN 978-93-80077-02-4